# ਤਤਕਰਾ



7+

# ਮੁਖ ਬੰਦ

ਨਾਸਰੋ[1] ਮਨਸੂਰ ਗੁਰ ਗੋਬਿੰਦ ਸਿੰਘ
ਏਜ਼ਦੀ[2] ਮਨਜ਼ੂਰ ਗੁਰ ਗੋਬਿੰਦ ਸਿੰਘ
ਖ਼ਾਲਸੋ ਬੇਕੀਨਾ[3] ਗੁਰ ਗੋਬਿੰਦ ਸਿੰਘ
ਹੱਕ[4] ਹੱਕ ਆਈਨਾ ਗੁਰ ਗੋਬਿੰਦ ਸਿੰਘ
ਹੱਕ ਹੱਕ ਅੰਦੇਸ਼[5] ਗੁਰ ਗੋਬਿੰਦ ਸਿੰਘ
ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ
ਕਾਦਰੇ ਹਰ ਕਾਰ ਗੁਰ ਗੋਬਿੰਦ ਸਿੰਘ
ਬੇਕਸਾਂ ਰਾ[6] ਯਾਰ ਗੁਰ ਗੋਬਿੰਦ ਸਿੰਘ

ਭਾਈ ਨੰਦ ਲਾਲ 'ਗੋਯਾ' ।

ਵਹਿ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ

ਭਾਈ ਗੁਰਦਾਸ ਦੂਜਾ ।

ਇਹ ਦੋ ਸਿੱਖ ਸ਼ਰਧਾਲੂਆਂ ਦੀਆਂ ਰਾਵਾਂ ਹਨ ਗੁਰੂ ਗੋਬਿੰਦ ਸਿੰਘ ਮਹਾਰਾਜ ਬਾਰੇ । ਗ਼ੈਰ ਸਿੱਖਾਂ ਤੇ ਪਰਦੇਸੀਆਂ ਨੇ ਵੀ ਗੁਰਦੇਵ ਬਾਰੇ ਬੜੇ ਚੰਗੇ ਵਿਚਾਰ ਪਰਗਟ ਕੀਤੇ ਹਨ । ਜਿਵੇਂ :

ਗੁਰੂ ਗੋਬਿੰਦ ਸਿੰਘ ਹਰ ਪੱਖ ਤੋਂ ਪੂਰਨ ਸ਼ਖ਼ਸੀਅਤ ਦੇ ਮਾਲਕ ਸਨ।............. ਆਪ ਸੱਚੇ ਦੇਸ਼ ਭਗਤ, ਲੋਕਾਂ ਦੇ ਸੱਚੇ ਸਹਾਇਕ ਤੇ ਆਗੂ ਸਨ।

ਲਾਲਾ ਦੌਲਤ ਰਾਏ ।

---

1. ਮਦਦਗਾਰ, 2. ਈਸ਼ਵਰ (ਖ਼ੁਦਾਈ), 3. ਨਿਰਵੈਰ, ਈਰਖਾ, ਰਹਿਤ, 4. ਖ਼ੁਦਾ, 5. ਪਹਿਚਾਨਣ ਵਾਲਾ, 6. ਬੇ ਸਹਾਰਿਆਂ ਦਾ ।

ਉਹ (ਗੁਰੂ ਗੋਬਿੰਦ ਸਿੰਘ ਜੀ) ਪਹਿਲੇ ਭਾਰਤੀ ਸਨ, ਜਿਨ੍ਹਾਂ ਨੇ ਲੋਕ ਰਾਜੀ ਅਸੂਲਾਂ ਦਾ ਪ੍ਰਚਾਰ ਕੀਤਾ ।

ਸਰ ਗੋਕਲ ਚੰਦ ਨਾਰੰਗ ।

ਗੁਰੂ ਗੋਬਿੰਦ ਸਿੰਘ ਜੀ ਭਾਰਤ ਦੀਆਂ ਕੁਝ ਮਹਾਨ ਹਸਤੀਆਂ ਵਿਚੋਂ ਸਨ, ਜਿਨ੍ਹਾਂ ਦੀ ਸ਼ਖ਼ਸੀਅਤ ਦਾ ਪ੍ਰਭਾਵ ਸਦੀਵੀ ਹੁੰਦਾ ਹੈ ।..... ਉਹ ਸੰਤ ਸਨ ਤੇ ਨਾਲ ਹੀ ਸਿਪਾਹੀ ਵੀ । ਉਹਨਾਂ ਦਾ ਨਿਸ਼ਾਨਾ ਸੀ ਸੰਤ-ਸਿਪਾਹੀਆਂ ਦਾ ਭਾਈਚਾਰਾ ਕਾਇਮ ਕਰਨਾ ।

ਡਾ. ਇੰਦੂ ਭੂਸ਼ਨ ਬੈਨਰਜੀ ।

ਉਹ (ਗੁਰੂ ਜੀ) ਸਮੇਂ ਦੀ ਲੋੜ ਅਨੁਸਾਰ ਠੀਕ ਪੁਰਸ਼ ਸਨ ।

ਮੁਹੰਮਦ ਲਤੀਫ਼ ।

ਉਹਨਾਂ (ਗੁਰੂ ਜੀ ਨੇ) ਜਿਸ ਮਨੋਰਥ ਨੂੰ ਸਾਮ੍ਹਣੇ ਰੱਖ ਕੇ ਉੱਦਮ ਕੀਤਾ, ਉਹ ਮਹਾਨ ਤੇ ਸ਼ਲਾਘਾ ਯੋਗ ਸੀ ।

ਸਰ ਜੋਹਨ ਮੈਲਕਮ ।

ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ ਨੇ ਸਿੱਖਾਂ ਦੇ ਕੇਵਲ ਮਨ ਹੀ ਨਹੀਂ, ਸਰੀਰ ਵੀ ਬਦਲ ਦਿਤੇ ।

ਕਨਿੰਘਮ ।

ਉਹਨਾਂ (ਗੁਰੂ ਜੀ) ਨੇ ਆਮ ਡਿੱਗੇ ਹੋਏ ਤੇ ਲਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪ੍ਰਸਿੱਧ ਯੋਧੇ ਬਣਾ ਦਿਤਾ ।

ਮੈਕਾਲਿਫ਼ ।

ਗੁਰੂ ਜੀ ਦੇ ਉਪਦੇਸ਼ ਨੇ ਲੋਕਾਂ ਦੇ ਮੁਰਦਾ ਪਿੰਜਰਾਂ ਵਿਚ ਜੀਵਨ ਦੀ ਨਵੀਂ ਰੂਹ ਭਰ ਦਿਤੀ ।

ਗਾਰਡਨ ।

ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਇਕ ਸੂਝਵਾਨ, ਸਦਾ ਚੜ੍ਹਦੀ ਕਲਾ ਵਿਚ ਰਹਿਣ ਵਾਲੇ, ਆਸ਼ਾਵਾਦੀ, ਧਾਰਮਕ ਵਿਚਾਰਾਂ ਨਾਲ ਭਰਪੂਰ ਮਹਾਨ ਆਗੂ ਸਨ ।

ਗਫ ।

ਮੁੱਕਦੀ ਗੱਲ, ਹਰ ਵਿਦਵਾਨ ਨੇ ਗੁਰੂ ਮਹਾਰਾਜ ਬਾਰੇ ਬੜੇ ਨਿੱਗਰ ਵਿਚਾਰ ਪਰਗਟ ਕੀਤੇ ਹਨ । ਅਜੇਹੇ ਬਹੁਤ ਸਾਰੇ ਵਿਦਵਾਨਾਂ ਦੇ ਵਿਚਾਰ ਪੜ੍ਹ ਕੇ ਮੇਰੀ ਆਪਣੀ ਵੀ ਕੋਈ ਰਾਏ ਬਣੀ ਹੈ । ਤੇ ਉਹ ਰਾਏ ਬੜੀ ਦ੍ਰਿੜ੍ਹ ਸ਼ਰਧਾ ਅਤੇ ਗਿਆਨ ਉਤੇ ਨਿਰਭਰ ਹੈ ।

ਤੀਹ-ਬੱਤੀ ਸਾਲ ਤੋਂ ਮੈਂ ਸਿੱਖ ਧਰਮ ਤੇ ਇਤਿਹਾਸ ਦਾ ਪਰਚਾਰ ਕਰ ਰਿਹਾ ਹਾਂ। ਗੁਰੂ ਸਾਹਿਬਾਨ ਬਾਰੇ ਜੋ ਵੀ ਮੈਨੂੰ ਮਿਲਿਆ ਹੈ, ਮੈਂ ਬੜੇ ਧਿਆਨ ਨਾਲ ਪੜ੍ਹਿਆ ਹੈ। ਸੋਚ ਵਿਚਾਰ ਪਿੱਛੋਂ ਜੋ ਮੇਰੀ ਰਾਏ ਬਣੀ ਹੈ, ਮੈਂ ਉਹ ਇਸ ਪੁਸਤਕ ਵਿਚ ਪਰਗਟ ਕੀਤੀ ਹੈ। ਸਿੱਖ ਇਤਿਹਾਸ ਬਾਰੇ ਲਿਖਣਾ (ਖ਼ਾਸ ਕਰ ਗੁਰੂ ਸਾਹਿਬਾਨ ਦੇ ਜੀਵਨ ਬਾਰੇ) ਬਹੁਤ ਕਠਿਨ ਕੰਮ ਹੈ। ਸਭ ਤੋਂ ਵੱਡਾ ਕਾਰਨ, ਖੋਜ ਕਰਨ ਵਾਸਤੇ ਸਾਡੇ ਪਾਸ ਪੁਰਾਤਨ ਲਿਖਤਾਂ ਬਹੁਤ ਘੱਟ ਹਨ ਤੇ ਜੋ ਮਿਲਦੀਆਂ ਹਨ, ਉਹਨਾਂ ਵਿਚ ਵੀ ਬੜਾ ਮਤ-ਭੇਦ ਹੈ। ਮਿਸਾਲ ਵਜੋਂ, ਗੁਰੂ ਗੋਬਿੰਦ ਸਿੰਘ ਜੀ ਦੇ ਪਰਗਟ ਹੋਣ ਦੀ ਤਾਰੀਖ਼ ਬਾਰੇ ਹੀ ਇਕ ਰਾਏ ਨਹੀਂ। ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਬਾਰੇ ਵੀ ਦੋ ਰਾਵਾਂ ਹਨ। ਕੁਛ ਲੇਖਕ ਕੱਤਕ ਸੁਦੀ ਪੂਰਨਮਾਸ਼ੀ ਮੰਨਦੇ ਹਨ ਤੇ ਕੁਛ ਵਿਸਾਖ ਸੁਦੀ ਤਿੰਨ[1]। ਏਥੇ ਕੁਛ ਮਹੀਨਿਆਂ ਦਾ ਫ਼ਰਕ ਹੈ। ਪਰ ਇਹ ਲੋਕਾਂ ਦੀ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਇਸਦਾ ਕਾਰਨ, ਗੁਰੂ ਨਾਨਕ ਦੇਵ ਜੀ ਦਾ ਪੁਰਬ ਕੱਤਕ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ, ਇਸ ਵਾਸਤੇ ਵਿਸਾਖ ਸੁਦੀ ਤਿੰਨ ਕਹਿਣਾ ਸੁਣਨਾ ਕੁਛ ਓਪਰਾ ਓਪਰਾ ਲੱਗਦਾ ਹੈ।

ਪਰ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੀ ਤਾਰੀਖ਼ ਬਾਰੇ ਸਾਲਾਂ ਦਾ ਫ਼ਰਕ ਹੈ। ਗੁਰਪੁਰਬ ਸਾਰੇ ਹੀ ਪੋਹ ਸੁਦੀ ਸੱਤਵੀਂ ਨੂੰ ਮਨਾਉਂਦੇ ਹਨ ਤੇ ਏਹਾ ਥਿੱਤ ਲਗਭਗ ਸਾਰੇ ਲੇਖਕਾਂ ਨੇ ਮੰਨੀ ਹੈ। ਇਸ ਵਾਸਤੇ ਲੋਕਾਂ ਵਿਚ ਵਧੇਰੇ ਚਰਚਾ ਨਹੀਂ। ਆਮ ਲੋਕਾਂ ਨੂੰ ਕੇਵਲ ਤਾਰੀਖ਼ (ਥਿੱਤ) ਯਾਦ ਰਹਿੰਦੀ ਹੈ, ਸਾਲ ਨਹੀਂ।

ਵਰਤਮਾਨ ਸਮੇਂ ਦੇ ਲੇਖਕ ਵੀ ਇਕ ਮੱਤ ਨਹੀਂ ਹਨ। ਸਿੱਖ ਇਤਿਹਾਸ ਦੇ ਪ੍ਰਸਿੱਧ ਖੋਜੀ ਡਾਕਟਰ ਗੰਡਾ ਸਿੰਘ ਜੀ (ਮਾਖ਼ਜ਼ੇ ਤਵਾਰੀਖ਼ਿ ਸਿੱਖਾਂ, ਜਿਲਦ ਅੱਵਲ, ਉਰਦੂ, ਪੰਨਾ ੬) ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੀ ਤਾਰੀਖ਼ ਪੋਹ ਸੁਦੀ ਸੱਤ, ਪਹਿਲੀ ਮਾਘ, ਮੰਗਲਵਾਰ, ਸੰਮਤ ੧੭੨੫ ਬਿਕ੍ਰਮੀ (੨੯ ਦਸੰਬਰ, ੧੬੬੮ ਈਸਵੀ) ਮੰਨਦੇ ਹਨ। ਦੂਸਰੇ ਪ੍ਰਸਿੱਧ ਖੋਜੀ ਸੁਰਗਵਾਸੀ ਸ. ਕਰਮ ਸਿੰਘ ਹਿਸਟੋਰੀਅਨ ਦਸਮੇਸ਼ ਜੀ ਦੇ ਪਰਗਟ ਹੋਣ ਦੀ ਤਾਰੀਖ਼ ਪੋਹ ਸੁਦੀ ਸੱਤ, ੨੩ ਪੋਹ, ੧੭੨੩ ਬਿਕ੍ਰਮੀ (੨੨ ਦਸੰਬਰ, ੧੬੬੬ ਈ.) ਸਨੀਚਰਵਾਰ ਮੰਨਦੇ ਹਨ[2]।

---

1. ਇਸਦਾ ਵੇਰਵਾ 'ਮਨੁੱਖਤਾ ਦੇ ਗੁਰੂ' ਪਹਿਲਾ ਭਾਗ, ਵਿਚ ਆ ਚੁੱਕਾ ਹੈ।
2. ਮੈਂ ਏਹਾ ਤਾਰੀਖ਼ ਮੰਨਦਾ ਹਾਂ।

ਗਿ: ਪ੍ਰਤਾਪ ਸਿੰਘ, ਪ੍ਰੋ: ਕਰਤਾਰ ਸਿੰਘ, ਡਾ: ਤ੍ਰਿਲੋਚਨ ਸਿੰਘ, ਪ੍ਰੋ: ਭਗਤ ਸਿੰਘ, ਪ੍ਰੋ: ਸਤਬੀਰ ਸਿੰਘ ਤੇ ਮੈਕਾਲਿਫ਼ ਵੀ ਪੋਹ ਸੁਦੀ ਸੱਤ ੧੭੨੩ ਬਿ: ਹੀ ਮੰਨਦੇ ਹਨ । ਅੰਗਰੇਜ਼ੀ ਤਾਰੀਖ਼ ਕਈ ਦਸੰਬਰ ਦੀ ੨੨ ਤੇ ਕੋਈ ਦਸੰਬਰ ਦੀ ੨੬ ਮੰਨਦੇ ਹਨ , ਪਰ ਸੰਨ ੧੬੬੬ ਈ. ਹੀ ।

ਹੁਣ ਪੁਰਾਤਨ ਲਿਖਤਾਂ ਵੇਖੀਏ ।

'ਗੁਰ ਪ੍ਰਣਾਲੀ' ਕ੍ਰਿਤ ਭਾਈ ਕੇਸਰ ਸਿੰਘ, ੧੩ ਮਾਘ, ਸੁਦੀ ਅੱਠ, ੧੭੨੩ ਬਿ. ਮੰਨਦੇ ਹਨ ।

ਗੁਰ-ਪ੍ਰਣਾਲੀ, ਕ੍ਰਿਤ ਕਵੀ ਗੁਲਾਬ ਸਿੰਘ, ਪੋਹ ਸੁਦੀ ਸੱਤ, ੧੯ ਪੋਹ, ਐਤਵਾਰ, ੧੭੨੨ ਬਿ. । ਏਹਾ ਸੱਜਣ ਅੱਗੇ ਲਿਖਦਾ ਹੈ, ''ਅਰੁ ਕਹੀਂ ਸੰਮਤ ਸਤਾਰਾਂ ਸੌ ਅਠਾਰਮਾ, ਔ ਕਹੀਂ ਛੱਬੀ, ਔ ਪ੍ਰਵਿਸਟਾ ਤੇਰਾਂ ਆਦਿ ਮਾਨੀਐ ।''

ਕੁਛ ਹੋਰ ਗੁਰ-ਪ੍ਰਣਾਲੀਆਂ ਵਿਚ ਵੀ ਪੋਹ ਸੁਦੀ ਸੱਤ, ੧੭੨੩ ਬਿ. ਲਿਖਿਆ ਹੈ । ਭਾਈ ਸੁੱਖਾ ਸਿੰਘ (ਗੁਰ ਬਿਲਾਸ), ਭਾਈ ਸੰਤੋਖ ਸਿੰਘ (ਸੂਰਜ ਪ੍ਰਕਾਸ਼), ਗਿ. ਗਿਆਨ ਸਿੰਘ (ਤਵਾਰੀਖ਼ ਗੁਰੂ ਖ਼ਾਲਸਾ ਤੇ ਪੰਥ ਪ੍ਰਕਾਸ਼) ਤੇ ਪੰਡਤ ਤਾਰਾ ਸਿੰਘ (ਗੁਰ ਤੀਰਥ ਸੰਗ੍ਰਿਹ) ਪੋਹ ਸੁਦੀ ਸੱਤ, ੧੭੨੩ ਬਿ. ਹੀ ਮੰਨਦੇ ਹਨ।

ਏਸੇ ਤਰ੍ਹਾਂ ਗੁਰਦੇਵ ਜੀ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਬਾਰੇ ਵੀ ਤਾਰੀਖ਼ਾਂ ਦਾ ਮਤਭੇਦ ਹੈ । ਦਾਅਵੇ ਨਾਲ ਕਹਿਣਾ, ਕਿ ਅਹਿ ਤਾਰੀਖ਼ ਦਰੁਸਤ ਤੇ ਅਹਿ ਗ਼ਲਤ ਹੈ, ਜ਼ਰਾ ਔਖਾ ਹੈ । ਮੈਂ ਉਹ ਤਾਰੀਖ਼ ਮੰਨ ਲਈ ਹੈ, ਜੋ ਮੈਨੂੰ ਠੀਕ ਜਚੀ ਹੈ, ਪਰ ਉਸਦਾ ਆਧਾਰ ਪੁਰਾਤਨ ਲਿਖਤਾਂ ਹੀ ਹਨ।

ਦੂਸਰੇ ਕਿਸੇ ਲੇਖਕ ਨੇ ਕੀ ਲਿਖਿਆ ਹੈ, ਮੈਂ ਉਸਦੇ ਖੰਡਨ ਮੰਡਨ ਵਿਚ ਨਹੀਂ ਪਿਆ । ਹਰ ਵਿਦਵਾਨ ਆਪਣੀ ਬੁੱਧੀ ਅਨੁਸਾਰ ਠੀਕ ਹੀ ਲਿਖਦਾ ਹੈ । ਜੋ ਮੈਂ ਠੀਕ ਸਮਝਿਆ ਹੈ, ਲਿਖ ਦਿਤਾ ਹੈ । ਹੋਈਆਂ ਘਟਨਾਵਾਂ ਦੇ ਅਸਰਾਂ ਬਾਰੇ ਮੈਂ ਆਪਣੀ ਰਾਇ ਸਾਫ਼ ਸ਼ਬਦਾਂ ਵਿਚ ਦੇਣ ਦਾ ਯਤਨ ਕੀਤਾ ਹੈ । ਜਿਸਨੂੰ ਮੈਂ ਸੱਚ ਨਹੀਂ ਸਮਝਿਆ, ਉਸਨੂੰ ਛੱਡ ਦੇਣਾ ਹੀ ਠੀਕ ਜਾਤਾ ਹੈ । ਪਹਿਲਾਂ ਉਸਦੀ ਵਿਆਖਿਆ ਕਰਕੇ ਫੇਰ ਖੰਡਨ ਕਰਨ ਦਾ ਯਤਨ ਨਹੀਂ ਕੀਤਾ ।

ਜਿਨ੍ਹਾਂ ਲੇਖਕਾਂ ਦੀਆਂ ਲਿਖਤਾਂ ਤੋਂ ਸਹਾਇਤਾ ਲਈ ਗਈ ਹੈ, ਮੈਂ ਸੱਚੇ ਦਿਲੋਂ ਉਹਨਾਂ ਦਾ ਧੰਨਵਾਦੀ ਹਾਂ ।

ਇਹ ਨਿਮਾਣਾ ਜੇਹਾ ਯਤਨ ਗੁਰੂ ਮਹਾਰਾਜ ਦੇ ਚਰਨਾਂ ਵਿਚ ਦਿਲੀ ਸ਼ਰਧਾ ਵਜੋਂ ਹੈ ।

ਸੀਤਲ ਭਵਨ, ਮਾਡਲ ਗਰਾਮ,
ਲੁਧਿਆਣਾ-੨

ਸੋਹਣ ਸਿੰਘ 'ਸੀਤਲ'
੧-੧੦-੧੯੬੬ਈ.

ਕਾਂਡ ੧.

# ਜਨਮ ਤੇ ਬਾਲ ਲੀਲ੍ਹਾ

ਗੁਰੂ ਗੋਬਿੰਦ ਸਿੰਘ ਮਹਾਰਾਜ 'ਬਚਿਤ੍ਰ ਨਾਟਕ' ਵਿਚ ਆਪਣੇ ਪਿਛਲੇ ਜਨਮ ਵੱਲ ਇਸ਼ਾਰਾ ਕਰਦੇ ਹੋਏ ਫ਼ੁਰਮਾਉਂਦੇ ਹਨ:

ਅਬ ਮੈਂ ਅਪਨੀ ਕਥਾ ਬਖਾਨੋ ।
ਤਪ ਸਾਧਤ ਜਿਹ ਬਿਧਿ ਮੁਹਿ ਆਨੋ ।
'ਹੇਮ ਕੁੰਟ' ਪਰਬਤ ਹੈ ਜਹਾਂ ।
'ਸਪਤ ਸ੍ਰਿੰਗ' ਸੋਭਿਤ ਹੈ ਤਹਾਂ । ੧ ।
ਸਪਤ ਸ੍ਰਿੰਗ ਤਿਹ ਨਾਮ ਕਹਾਵਾ ।
'ਪੰਡੁ' ਰਾਜ ਜਹ ਜੋਗੁ ਕਮਾਵਾ ।
ਤਹ ਹਮ ਅਧਿਕ ਤਪਸਿਆ ਸਾਧੀ ।
ਮਹਾ-ਕਾਲ 'ਕਾਲ' ਕਾ ਅਰਾਧੀ ।੨।[1]
ਇਹ ਬਿਧਿ ਕਰਤ ਤਪਸਿਆ ਭਯੋ ।
ਦ੍ਵੈ ਤੇ 'ਏਕ ਰੂਪ' ਹ੍ਵੈ ਗਯੋ ।...੩।

ਦਸਮੇਸ਼ ਜੀ ਨੇ ਸਭੋ ਇਕਤਾਲੀ ਸਾਲ, ਨੌਂ ਮਹੀਨੇ ਤੇ ਪੰਦਰਾਂ ਦਿਨ ਉਮਰ ਭੋਗੀ ਹੈ । ਏਨੇ ਥੋੜੇ ਸਮੇਂ ਅੰਦਰ ਗੁਰੂਦੇਵ ਨੇ ਜੋ ਮਹਾਨ ਕੰਮ ਕੀਤੇ ਹਨ, ਉਹਨਾਂ ਉਤੇ ਝਾਤੀ ਮਾਰਦਿਆਂ ਮੰਨਣਾ ਪੈਂਦਾ ਹੈ, ਕਿ ਇਸ ਵਿਚ ਪਿਛਲੇ ਜਨਮ ਦੀ ਕਠਨ ਸਾਧਨਾ ਦਾ ਵੀ ਹਿੱਸਾ ਹੈ ।

ਕੇਵਲ ਏਨਾ ਹੀ ਨਹੀਂ । ਗੁਰੂ ਤੇਗ਼ ਬਹਾਦਰ ਸਾਹਿਬ ਤੇ ਮਾਤਾ ਗੁਜਰੀ ਜੀ ਨੇ ਵੀ ਇਕ ਲੰਮਾ ਸਮਾਂ–ਏਸੇ ਅਰਥ–ਅਰਾਧਨਾ ਵਿਚ ਬਿਤਾਇਆ ਸੀ । ਉਹਨਾਂ ਅਕਾਲ ਪੁਰਖ ਪਾਸੋਂ ਇਕ ਮਹਾਂਬਲੀ ਪੁੱਤਰ ਦਾ ਵਰ ਮੰਗਿਆ ਸੀ, ਜੋ ਦੁਨੀਆ ਤੇ ਨਿਤਾਣਿਆਂ ਦਾ ਤਾਣ ਬਣ ਸਕੇ ।

---

1. ਇਕ ਲੰਮੇ ਸਮੇਂ (ਮਹਾ ਕਾਲ) ਤਕ ਮੈਂ ਅਕਾਲ ਪੁਰਖ (ਕਾਲ) ਦੀ ਅਰਾਧਨਾ ਕਰਨ ਵਾਲਾ (ਅਰਾਧੀ) ਰਿਹਾ । ਭਾਵ, ਤਪ ਕਰਦਾ ਰਿਹਾ ।

ਦਸਮੇਸ਼ ਜੀ ਇਸ ਬਾਰੇ ਇਉਂ ਲਿਖਦੇ ਹਨ:

''ਤਾਤ ਮਾਤ ਮੁਰ ਅਲਖ ਅਰਾਧਾ ।
ਬਹੁ ਬਿਧਿ ਜੋਗ ਸਾਧਨਾ ਸਾਧਾ । ੩ ।
ਤਿਨ ਜੋ ਕਰੀ ਅਲਖ ਕੀ ਸੇਵਾ ।
ਤਾਤੇ ਭਏ ਪ੍ਰਸੰਨ ਗੁਰ ਦੇਵਾ ।
ਤਿਨ ਪ੍ਰਭ ਜਬ ਆਇਸ ਮੁਹਿ ਦੀਆ ।
ਤਬ ਹਮ ਜਨਮ ਕਲੂ ਮਹਿ ਲੀਆ । ੪।''

ਕੁਛ ਹਾਲਾਤ ਦੀ ਮਜਬੂਰੀ ਤੇ ਕੁਛ ਸਿੱਖੀ ਪਰਚਾਰ ਦੀ ਲਗਨ, ਗੁਰੂ ਤੇਗ਼ ਬਹਾਦਰ ਸਾਹਿਬ–ਸਮੇਤ ਪਰਵਾਰ–ਪੂਰਬ ਵੱਲ ਤੀਰਥ ਯਾਤਰਾ ਕਰਨ ਚੱਲ ਪਏ । ਬਹੁਤ ਸਾਰੇ ਪੁਰਾਤਨ ਤੀਰਥਾਂ 'ਤੇ ਇਸ਼ਨਾਨ ਦਾਨ ਤੇ ਗੁਰੂ ਨਾਨਕ ਦੇ ਧਰਨ ਦਾ ਪਰਚਾਰ ਕਰਦੇ ਮਹਾਰਾਜ ਪਟਨਾ ਜਾ ਪਹੁੰਚੇ। ਪਰਵਾਰ ਨੂੰ ਪਟਨੇ ਛਡ ਕੇ ਗੁਰਦੇਵ ਆਪ ਅੱਗੇ ਆਸਾਮ ਵੱਲ ਚਲੇ ਗਏ। ਇਸ ਕਥਾ ਨੂੰ ਦਸਮੇਸ਼ ਜੀ ਇਉਂ ਲਿਖਦੇ ਹਨ:–

''ਮੁਰ ਪਿਤ ਪੂਰਬ ਕੀਯਸਿ ਪਯਾਨਾ ।
ਭਾਂਤਿ ਭਾਂਤਿ ਕੇ ਤੀਰਥ ਨਾਨਾ ।
ਜਬ ਹੀ ਜਾਤ ਤ੍ਰਿਬੇਣੀ ਭਏ ।
ਪੁੰਨ ਦਾਨ ਦਿਨ ਕਰਤ ਬਿਤਏ ।
ਤਹੀ ਪ੍ਰਕਾਸ਼ ਹਮਾਰਾ ਭਯੋ ।
ਪਟਨਾ ਸਹਿਰ ਬਿਖੈ ਭਵ ਲਯੋ ।''

## ਜਨਮ

ਪਟਨਾ ਸ਼ਹਿਰ ਵਿਚ ਮਾਤਾ ਗੁਜਰੀ ਦੇ ਘਰ, ਉਤ੍ਰਾ ਭੱਦ੍ਰਾ ਨਿਛੱਤ੍ਰ ਤੇ ਵਰਿਯਸ ਯੋਗ ਵਿਚ ਸਨੀਚਰ ਵਾਰ, ਪੋਹ ਸੁਦੀ ਸੱਤ, (ਮਿਤੀ ਤੇਈ ਪੋਹ), ਸੰਮਤ ੧੭੨੩ ਬਿ. (੨੨ ਦਸੰਬਰ, ੧੬੬੬ਈ.) ਨੂੰ ਉਸ ਮਹਾਂਬਲੀ ਨੇ ਜਨਮ ਲਿਆ। ਗੁਰੂ ਤੇਗ਼ ਬਹਾਦਰ ਜੀ ਦੇ ਫ਼ੁਰਮਾਨ ਅਨੁਸਾਰ ਬਾਲਕ ਦਾ ਨਾਮ 'ਗੋਬਿੰਦ ਰਾਏ' ਰੱਖਿਆ ਗਿਆ । ਆਸਾਮ ਨੂੰ ਜਾਂਦੇ ਹੋਏ ਮਹਾਰਾਜ, ਗੁਜਰੀ ਜੀ ਨੂੰ ਇਹ ਆਗਿਆ ਕਰ ਗਏ ਸਨ।

ਹਰ ਬਾਲਕ ਵਾਸਤੇ ਪਹਿਲੀ ਸਹੂਲਤ ਮਾਪਿਆਂ ਦਾ ਵਿਰਸਾ ਹੁੰਦਾ ਹੈ। ਏਸ ਪੱਖੋਂ ਗੁਰੂ ਗੋਬਿੰਦ ਸਿੰਘ ਮਹਾਰਾਜ ਬੜੇ ਧਨਵਾਨ ਕਹੇ ਜਾ ਸਕਦੇ ਹਨ। ਉਹ ਮਹਾਨ

ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਗੁਰੂ ਤੇਗ਼ ਬਹਾਦਰ ਜੀ ਦੇ ਘਰ ਪਰਗਟੇ ਸਨ । ਉਸ ਸਮੇਂ ਸਾਰੇ ਦੇਸ਼ ਵਿਚ ਸਿੱਖ ਧਰਮ ਤੇ ਗੁਰੂ ਸਾਹਿਬਾਨ ਦਾ ਬੜਾ ਆਦਰ ਸਤਿਕਾਰ ਸੀ । ਸਿੱਖੀ ਦੇ ਉੱਚੇ ਆਦਰਸ਼ ਤੇ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਕੁਰਬਾਨੀ ਦਾ ਲੋਕਾਂ ਦੇ ਦਿਲਾਂ 'ਤੇ ਬਹੁਤ ਅਸਰ ਸੀ । ਫਿਰ ਛੇਵੇਂ ਪਾਤਸ਼ਾਹ ਦੇ ਸੈਨਕ ਜੀਵਨ ਤੇ ਪਰਾਪਤ ਜਿੱਤਾਂ ਤੋਂ ਸਤਾਏ ਹੋਏ ਨਿਤਾਣਿਆਂ ਨੂੰ ਆਸ ਬੱਝ ਗਈ ਸੀ, ਕਿ ਏਸ ਵੱਡੇ ਘਰ ਦੇ ਮਾਲਕ ਹੀ ਕਦੇ ਨਾ ਕਦੇ ਬੇਸਹਾਰਿਆਂ ਦਾ ਸਹਾਰਾ ਬਣਨਗੇ । ਗੁਰੂ ਨਾਨਕ ਦੇ ਧਰਮ ਨੂੰ ਲੋਕ ਤੇ ਪਰਲੋਕ, ਦੋਹਾਂ ਥਾਵਾਂ ਦਾ ਸਹਾਈ ਮੰਨਿਆਂ ਜਾਣ ਲਗ ਪਿਆ ਸੀ । ਸਿੱਖੀ ਦਾ ਸਰਬ ਸਾਂਝਾ ਸਿਧਾਂਤ, ਕਿ 'ਸਭ ਮਨੁੱਖ ਬਰਾਬਰ ਤੇ ਭਰਾ ਹਨ' ਹਰ ਇਕ ਨੂੰ ਪਸੰਦ ਆਇਆ ਸੀ । ਚੰਗੇ ਦਿਲ ਵਾਲੇ ਸਾਰੇ ਲੋਕ ਗੁਰੂ ਘਰ ਦੀ ਸੇਵਾ ਕਰਕੇ ਆਪਣੇ ਆਪ ਨੂੰ ਵਡ-ਭਾਗੇ ਸਮਝਦੇ ਸਨ ।

ਜਿੱਥੇ ਗੁਰਦੇਵ ਆਪ ਨਹੀਂ ਸਨ ਗਏ, ਉਹਨਾਂ ਦਾ ਨਾਮ ਓਥੇ ਵੀ ਪਹੁੰਚਿਆ ਹੋਇਆ ਸੀ । ਪਟਨੇ ਦੀ ਸੰਗਤ ਨੇ ਵੀ ਗੁਰੂ ਤੇਗ਼ ਬਹਾਦਰ ਜੀ ਦਾ ਓਨਾ ਹੀ ਆਦਰ ਸਤਕਾਰ ਕੀਤਾ, ਜਿੰਨਾ ਕਿਸੇ ਹੋਰ ਥਾਂ ਦੇ ਸ਼ਰਧਾਲੂਆਂ ਨੇ । ਏਹਾ ਕਾਰਨ ਸੀ, ਕਿ ਨੌਂਵੇਂ ਪਾਤਸ਼ਾਹ ਆਪਣੇ ਪਰਵਾਰ ਨੂੰ ਪਟਨੇ ਇਕੱਲਿਆਂ ਛਡ ਕੇ ਕਈ ਸਾਲ ਉਹਨਾਂ ਤੋਂ ਦੂਰ ਆਸਾਮ ਵਿਚ ਰਹਿ ਸਕੇ।

ਪਟਨੇ ਵਿਚ ਬਿਰਧ ਮਾਤਾ ਨਾਨਕੀ ਸੀ, ਮਾਤਾ ਗੁਜਰੀ ਜੀ, ਉਹਨਾਂ ਦਾ ਭਰਾ ਕਿਰਪਾਲ ਜੀ, ਦੀਵਾਨ ਮਤੀ ਦਾਸ, ਮੁਣਸ਼ੀ ਸਾਹਿਬ ਚੰਦ ਤੇ ਕੁਛ ਹੋਰ ਦਾਸ ਦਾਸੀਆਂ ਸਨ । ਪਟਨੇ ਦੇ ਸ਼ਰਧਾਲੂ ਗੁਰੂ ਜੀ ਦੇ ਪਰਵਾਰ ਦੀ ਬੜੇ ਪ੍ਰੇਮ-ਭਾਵ ਨਾਲ ਸੇਵਾ ਸੰਭਾਲ ਕਰਦੇ ਸਨ।

ਸਾਹਿਬਜ਼ਾਦੇ ਦੇ ਪਰਗਟ ਹੋਣ 'ਤੇ ਸਾਰੇ ਸ਼ਹਿਰ ਵਿਚ ਖ਼ੁਸ਼ੀਆਂ ਮਨਾਈਆਂ ਗਈਆਂ । ਓਸੇ ਵੇਲੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਆਸਾਮ ਵਿਚ ਵਧਾਈ ਭੇਜੀ ਗਈ ।

ਗੁਰੂ ਤੇਗ਼ ਬਹਾਦਰ ਜੀ ਦੀ ਉਮਰ ਉਸ ਵੇਲੇ ਲਗਭਗ ਛਿਆਲੀ ਸਾਲ ਦੀ ਸੀ । ਇਸ ਅਵਸਥਾ ਨੂੰ ਅੱਧ-ਉਮਰ, ਜਾਂ ਪਿਛਲੀ ਉਮਰ ਹੀ ਕਿਹਾ ਜਾਂਦਾ ਹੈ । ਮਾਤਾ ਨਾਨਕੀ ਜੀ ਨੂੰ ਬੜੀ ਲੰਮੀ ਉਡੀਕ ਪਿਛੋਂ ਪੋਤਰੇ ਦਾ ਮੂੰਹ ਵੇਖਣਾ ਨਸੀਬ ਹੋਇਆ ਸੀ । ਉਹਨਾਂ ਦੀ ਖ਼ੁਸ਼ੀ ਬਿਆਨ ਤੋਂ ਬਾਹਰ ਸੀ । ਉਹ ਹਰ ਵਧਾਈ ਦੇਣ ਵਾਲੇ ਨੂੰ ਸ਼ੁਭ ਅਸੀਸਾਂ ਤੇ ਸੁਗਾਤਾਂ ਨਾਲ ਮਾਲਾ-ਮਾਲ ਕਰ ਰਹੇ ਸਨ । ਜਿੱਥੇ

ਆਉਣ ਵਾਲੇ ਸ਼ਰਧਾਲੂ ਨਜ਼ਰਾਂ ਲੈ ਕੇ ਆਉਂਦੇ, ਓਥੇ ਮਾਤਾ ਨਾਨਕੀ ਜੀ ਵੀ ਸਭ ਦੀਆਂ ਝੋਲੀਆਂ ਭਰਕੇ ਭੇਜਦੇ। ਲੋੜਵੰਦਾਂ ਵਾਸਤੇ ਲੰਗਰ ਤੇ ਬਸਤਰ ਦਾਨ ਕੀਤੇ ਜਾ ਰਹੇ ਸਨ। ਗ਼ਰੀਬ ਦੁਆਵਾਂ ਦੇਂਦੇ ਕਹਿੰਦੇ, 'ਇਹ ਦੀਨ ਦੁਨੀਆਂ ਦਾ ਸੱਚਾ ਪਾਤਸ਼ਾਹ ਪਰਗਟ ਹੋਇਆ ਹੈ !''

ਗੁਰੂ ਹਰਿਗੋਬਿੰਦ ਸਾਹਿਬ ਤੋਂ ਗੁਰਗੱਦੀ ਦੀ ਸ਼ਾਨ ਬਾਦਸ਼ਾਹਾਂ ਵਰਗੀ ਬਣ ਗਈ ਸੀ । ਗੁਰੂ ਮਹਾਰਾਜ ਕਲਗ਼ੀ ਲਾ ਕੇ, ਸ਼ਾਹੀ ਤਖ਼ਤ ਸਜਾ ਕੇ ਉਪਰ ਬੈਠਦੇ ਸਨ । ਗੁਰੂ ਤੇਗ਼ ਬਹਾਦਰ ਸਾਹਿਬ ਵੀ ਓਸੇ ਮਰਯਾਦਾ ਦੀ ਪਾਲਣਾ ਕਰ ਰਹੇ ਸਨ। ਓਸੇ ਮਰਯਾਦਾ ਨੂੰ ਕਾਇਮ ਰਖਣ ਵਾਸਤੇ ਮਾਤਾ ਨਾਨਕੀ ਜੀ ਪੂਰਾ ਪੂਰਾ ਉਪਰਾਲਾ ਕਰ ਰਹੇ ਸਨ ।

ਉਸ ਵੇਲੇ ਗੁਰੂ ਨਾਨਕ ਦੀ ਗੱਦੀ ਸੋਢੀ ਬੰਸ (ਗੁਰੂ ਰਾਮ ਦਾਸ ਜੀ ਦੀ ਬੰਸ) ਵਾਸਤੇ ਜੱਦੀ ਬਣ ਚੁੱਕੀ ਸੀ । ਸਿੱਖ ਸੇਵਕ ਇਹ ਵੀ ਸਮਝਦੇ ਸਨ, ਕਿ ਇਹ ਪਰਗਟ ਹੋਣ ਵਾਲਾ ਸਾਹਿਬਜ਼ਾਦਾ, ਆਉਣ ਵਾਲੇ ਸਮੇਂ ਵਿਚ 'ਦਸਵਾਂ ਗੁਰੂ' ਬਣੇਗਾ । ਕਿਸੇ ਬਾਲਕ ਨੇ ਵੱਡੇ ਹੋ ਕੇ ਕੀ ਬਣਨਾ ਹੈ, ਇਹ ਗੱਲ ਵੀ ਉਹਦੇ ਸਤਕਾਰ ਵਿਚ ਵਾਧਾ ਕਰਦੀ ਹੈ । ਗੁਰੂ ਗੋਬਿੰਦ ਸਿੰਘ ਨੂੰ ਜਨਮ ਤੋਂ ਹੀ ਇਹ ਸਭ ਵਡਿਆਈਆਂ ਪਰਾਪਤ ਸਨ ।

## ਸੱਯਦ ਭੀਖਣ ਸ਼ਾਹ

ਏਸ ਆਦਰ ਸਤਕਾਰ ਵਿਚ ਦਸਮੇਸ਼ ਜੀ ਦੀ ਆਤਮਕ ਸ਼ਕਤੀ ਨੇ ਹੋਰ ਵਾਧਾ ਕਰ ਦਿਤਾ । ਪਿੰਡ 'ਠਸਕੇ' ਦੇ ਰਹਿਣ ਵਾਲਾ ਸੱਯਦ ਭੀਖਣ ਸ਼ਾਹ ਬੜਾ ਭਜਨੀਕ ਤੇ ਦੂਰ-ਦਰਸ਼ੀ ਪੁਰਸ਼ ਸੀ । ਇਕ ਦਿਨ ਬੰਦਗੀ ਵਿਚ ਲੀਨ ਬੈਠਿਆਂ ਉਹਨੇ ਅਨੁਭਵ ਕੀਤਾ, ਕਿ ਪੂਰਬ ਵਿਚ ਕੋਈ ਇਲਾਹੀ ਜੋਤ ਪਰਗਟ ਹੋਈ ਹੈ । ਪਿਆਰ ਭਿੱਜਿਆ ਮਨ ਖਿਚਿਆ ਗਿਆ । ਉਹ ਦੋ ਮੁਰੀਦਾਂ ਨੂੰ ਨਾਲ ਲੈ ਕੇ ਪਟਨੇ ਜਾ ਪਹੁੰਚਿਆ । ਲੋਕਾਂ ਕੋਲੋਂ ਪਰਗਟ ਹੋਣ ਵਾਲੇ ਸਾਹਿਬਜ਼ਾਦੇ ਦੀਆਂ ਅਨੋਖੀਆਂ ਗੱਲਾਂ ਸੁਣ ਕੇ ਭੀਖਣ ਸ਼ਾਹ ਨੇ ਸਮਝ ਲਿਆ, ਕਿ ਉਹ ਠੀਕ ਥਾਂ 'ਤੇ ਪੁੱਜ ਪਿਆ ਹੈ। ਕੋਈ ਸ਼ਰਧਾਲੂ ਕਹਿੰਦਾ, 'ਸਾਹਿਬਜ਼ਾਦੇ ਦੇ ਪਰਗਟ ਹੋਣ ਸਮੇਂ ਸਾਰੇ ਕਮਰੇ ਵਿਚ ਪਰਕਾਸ਼ ਹੋ ਗਿਆ ਸੀ ।' ਕੋਈ ਕਹਿੰਦਾ, 'ਦਾਈ ਨੇ ਦੱਸਿਆ ਹੈ, ਕਿ ਜਨਮ ਸਮੇਂ ਬਾਲਕ ਦੇ ਚਿਹਰੇ ਉਤੇ ਬੜੀ ਮਨ-ਮੋਹਣੀ ਮੁਸਕ੍ਰਾਹਟ ਤੇ ਮੱਥੇ ਉਤੇ ਰੱਬੀ ਨੂਰ ਡਲ੍ਹਕ ਰਿਹਾ ਸੀ ।' ਸਮੇਂ ਦੇ ਪਰਚਲਤ ਰਵਾਜ ਅਨੁਸਾਰ ਹਰ ਸ਼ਰਧਾਲੂ, ਉਸ ਨੂਰੀ ਬਾਲਕ ਦੇ ਨਾਮ ਨਾਲ ਕੋਈ ਨਾ ਕੋਈ ਕਰਾਮਾਤ ਜੋੜ ਰਿਹਾ ਸੀ । ਉਹਨਾਂ ਦੇ

ਖਿੜਿਆਂ ਚਿਹਰਿਆਂ ਉਤੇ ਝਲਕਦੀ ਖ਼ੁਸ਼ੀ ਵੇਖ ਕੇ ਭੀਖਣ ਸ਼ਾਹ ਦੀ ਸ਼ਰਧਾ ਵਿਚ ਹੋਰ ਵਾਧਾ ਹੋ ਗਿਆ । ਗੁਰਦੇਵ ਦੀ ਦਹਿਲੀਜ਼ ਉਤੇ ਨਮਸਕਾਰ ਕਰਕੇ ਉਹ ਬੂਹੇ ਅੱਗੇ ਆਸਣ ਜਮਾ ਕੇ ਬੈਠ ਗਿਆ ।

ਅੰਦਰ ਖ਼ਬਰ ਪਹੁੰਚੀ । ਮਾਮਾ ਕਿਰਪਾਲ ਜੀ ਬਾਹਰ ਆਏ । ਉਹਨਾਂ ਬੜੇ ਆਦਰ ਨਾਲ ਹੱਥ ਜੋੜ ਕੇ ਭੀਖਣ ਸ਼ਾਹ ਤੋਂ ਪੁਛਿਆ, "ਫਕੀਰ ਸਾਈਂ ! ਕੀ ਹੁਕਮ ਹੈ ? ਕੋਈ ਸੇਵਾ ?"

"ਸੇਵਾ ?" ਭੀਖਣ ਸ਼ਾਹ ਨੇ ਬੜੇ ਉਤਸ਼ਾਹ ਨਾਲ ਦੁਹਰਾਇਆ, "ਉਸ ਇਲਾਹੀ ਨੂਰ ਦਾ ਦੀਦਾਰ । ਜੋ ਭੁੱਲੇ ਇਨਸਾਨ ਨੂੰ ਸਿੱਧੇ ਰਾਹ ਪਾਉਣ ਵਾਸਤੇ ਪਰਗਟ ਹੋਇਆ ਹੈ ।"

ਸਮਾਜਕ ਰਸਮੋ-ਰਵਾਜ ਦੇ ਬੰਧਨ ਬੜੇ ਪੱਕੇ ਹੁੰਦੇ ਹਨ । ਮਾਤਾ ਨਾਨਕੀ ਜੀ, ਨਵ-ਜਨਮੇ ਸਾਹਿਬਜ਼ਾਦੇ ਨੂੰ ਕਿਸੇ ਮੁਸਲਮਾਨ ਫ਼ਕੀਰ ਦੇ ਮੱਥੇ ਲਾਉਣ ਵਾਸਤੇ ਤਿਆਰ ਨਹੀਂ ਸਨ । ਉਹਨਾਂ ਬੜੀ ਮਿੱਠੀ ਸੁਰ ਵਿਚ ਕਿਰਪਾਲ ਨੂੰ ਕਿਹਾ, "ਉਸ ਫ਼ਕੀਰ ਨੂੰ ਸਮਝਾਓ, ਸਭ ਤੋਂ ਪਹਿਲਾਂ ਗੁਰੂ ਤੇਗ਼ ਬਹਾਦਰ ਜੀ ਆ ਕੇ ਸਾਹਿਬਜ਼ਾਦੇ ਨੂੰ ਵੇਖਣਗੇ । ਫਿਰ ਸਾਰੀ ਸੰਗਤ ਨੂੰ ਸਾਹਿਬਜ਼ਾਦੇ ਦੇ ਖੁੱਲ੍ਹੇ ਦਰਸ਼ਨ ਕਰਾਏ ਜਾਣਗੇ। ਓਨਾ ਚਿਰ ਉਸ ਫ਼ਕੀਰ ਦੇ ਰਹਿਣ ਵਾਸਤੇ ਚੰਗੀ ਥਾਂ ਦਾ ਪਰਬੰਧ ਕਰ ਦਿਓ, ਤੇ ਅੰਨ ਬਸਤਰ ਦੀ ਸੇਵਾ ਕਰੋ।"

ਕਿਰਪਾਲ ਦੇ ਮੂੰਹੋਂ ਇਹ ਫ਼ੈਸਲਾ ਸੁਣ ਕੇ ਸੱਯਦ ਭੀਖਣ ਸ਼ਾਹ ਨੇ ਬੜੀ ਨਮਰਤਾ ਨਾਲ ਉਤਰ ਦਿਤਾ, "ਭਲੇ ਪੁਰਸ਼ ! ਅੰਨ ਬਸਤਰ ਦੀ ਖ਼ਾਹਸ਼ ਵਾਸਤੇ ਅਸੀਂ ਐਨੀ ਦੂਰੋਂ ਚੱਲ ਕੇ ਨਹੀਂ ਆਏ । ਉਸ ਇਲਾਹੀ ਨੂਰ ਦੇ ਦੀਦਾਰ ਦੀ ਤਲਬ ਲੈ ਆਈ ਹੈ । ਵਾਹਵਾ ! ਉਸਦੀ ਰਜ਼ਾ ! ਜਦ ਆਪ ਦੀ ਖ਼ੁਸ਼ੀ ਹੋਵੇ, ਹਜ਼ੂਰ ਦੇ ਦਰਸ਼ਨ ਕਰਾ ਦੇਣਾ । ਉਸ ਤੋਂ ਪਹਿਲਾਂ ਅੰਨ ਪਾਣੀ ਦੀ ਜ਼ਰੂਰਤ ਹੀ ਨਹੀਂ । ਦੀਦਾਰ ਕਰਕੇ ਹੀ ਭੋਜਨ ਪਾਵਾਂਗੇ । ਤੇ ਰਹਿਣ ਵਾਸਤੇ ਥਾਂ ? ਮਹਿਬੂਬ ਦੇ ਦਰ ਨਾਲੋਂ ਕਿਹੜੀ ਜਗ੍ਹਾ ਅੱਛੀ ਹੈ । ਸੱਚੇ ਤਾਲਬ ਵਾਸਤੇ ਪਿਆਰੇ ਦੀ ਦਹਿਲੀਜ਼ ਹੀ ਜੰਨਤ ਹੈ ।"

ਫ਼ਕੀਰ ਦਾ ਮਤਲਬ ਸਮਝ ਕੇ ਮਾਮਾ ਕਿਰਪਾਲ ਜੀ ਕੁਛ ਘਬਰਾ ਗਏ । ਉਹਨਾਂ ਬੜੀ ਹਲੀਮੀ ਨਾਲ ਕਿਹਾ, "ਫ਼ਕੀਰ ਸਾਈਂ ! ਅੱਲਾਹ ਦੇ ਪਿਆਰਿਆਂ ਨੂੰ ਅਜੇਹਾ ਹਠ ਜਾਂ ਜ਼ਿਦ ਸੋਭਾ ਨਹੀਂ ਦੇਂਦੇ । ਆਪ ਭੋਜਨ ਪਾਓ। ਆਪ ਜੀ ਦੀ ਇਛਿਆ ਅਨੁਸਾਰ ਰਿਹਾਇਸ਼ ਦਾ ਪਰਬੰਧ ਕਰ ਦਿਤਾ ਜਾਵੇਗਾ ।"

''ਭਲੇ ਪੁਰਸ਼ !'' ਸੱਯਦ ਭੀਖਣ ਸ਼ਾਹ ਨੇ ਦੋਵੇਂ ਹੱਥ ਜੋੜ ਕੇ ਬੜੀ ਆਜਜ਼ੀ ਨਾਲ ਕਿਹਾ, ''ਇਹ ਜ਼ਿਦ ਜਾਂ ਹੱਠ ਨਹੀਂ । ਇਹ ਤਾਂ ਖ਼ਾਦਮ ਦੀ ਸ਼ਰਧਾ ਹੈ । ਮਹਿਬੂਬ ਦੇ ਸ਼ਹਿਰ ਵੜਨ ਲੱਗਿਆਂ ਦਿਲ ਨਾਲ ਫ਼ੈਸਲਾ ਕਰ ਲਿਆ ਸੀ, ਕਿ ਪਿਆਰੇ ਦੇ ਦੀਦਾਰ ਕਰਨ ਪਿਛੋਂ ਹੀ ਕੁਛ ਮੂੰਹ ਪਾਵਾਂਗੇ। ਮੇਰੇ ਇਸ ਵਾਅਦੇ ਵਿਚ ਧਮਕੀ ਜਾਂ ਨਾਰਾਜ਼ਗੀ ਨਾ ਸਮਝਣਾ, ਇਹ ਤਾਂ ਇਕ ਸ਼ਰਧਾਲੂ ਦੀ ਅਕੀਦਤ ਹੈ । ਅਸੀਂ ਆਪ ਜੀ ਦੇ ਫ਼ੈਸਲੇ 'ਤੇ ਵੀ ਨਾਰਾਜ਼ ਨਹੀਂ। ਇਹ ਵੀ ਉਸ ਮਾਹੀ ਦੀ ਰਜ਼ਾ ਹੈ। ਜਦ ਉਹ ਰਹਿਮਤ ਕਰਨ 'ਤੇ ਆਵੇਗਾ, ਆਪ ਜੀ ਦੇ ਦਿਲਾਂ ਨੂੰ ਪ੍ਰੇਰ ਲਵੇਗਾ । ਵਾਹ, ਮੇਰੇ ਮਾਲਕ ! ਇਸ ਨਾਚੀਜ਼ ਦਾ ਸਿਦਕ ਪਰਖਣਾ ਚਾਹੁੰਦੇ ਹੋ ? ਆਪ ਦੀ ਰਜ਼ਾ। ਮੈਂ ਤਾਂ ਹਜ਼ੂਰ ਦਾ ਬੰਦਾ ਹਾਂ।'' ਫ਼ਕੀਰ ਨੇ ਆਖ਼ਰੀ ਵਾਕ ਕਹਿੰਦਿਆਂ ਇਸ ਤਰ੍ਹਾਂ ਸਿਰ ਝੁਕਾਇਆ, ਜਿਵੇਂ ਉਹ ਸਾਖਸ਼ਾਤ ਸਾਹਿਬਜ਼ਾਦੇ ਦੇ ਸਾਮ੍ਹਣੇ ਬੇਨਤੀ ਕਰ ਰਿਹਾ ਹੋਵੇ।

ਮਾਮਾ ਕਿਰਪਾਲ ਜੀ ਦੇ ਮਨ 'ਤੇ ਇਸਦਾ ਬੜਾ ਚੰਗਾ ਅਸਰ ਪਿਆ। ਪਰ ਉਹ ਮੁੜਦੇ ਪੈਰੀਂ ਜਾ ਕੇ ਮਾਤਾ ਨਾਨਕੀ ਜੀ ਨੂੰ ਕੁਛ ਨਾ ਕਹਿ ਸਕਿਆ। ਮਾਮਾ ਕਿਰਪਾਲ ਨੇ ਸਮੇਂ ਦੀ ਉਡੀਕ ਕਰਨਾ ਹੀ ਚੰਗਾ ਸਮਝਿਆ।

ਸੱਯਦ ਭੀਖਣ ਸ਼ਾਹ ਓਥੇ ਹੀ ਆਸਣ ਜਮਾਈ ਬੈਠਾ ਰਿਹਾ । ਉਹਨੇ ਆਪਣੇ ਮੁਰੀਦਾਂ ਨੂੰ ਲੋੜ-ਅਨੁਸਾਰ ਖਾਣ ਪੀਣ ਦੀ ਛੁੱਟੀ ਦੇ ਦਿਤੀ ।

ਨੇਤਰ ਬੰਦ, ਚਿਹਰਾ ਸ਼ਾਂਤ, ਦਿਲ ਵਿਚ ਟਿਕਾਉ, ਭੀਖਣ ਸ਼ਾਹ ਬੈਠਾ ਮਾਲਾ ਫੇਰੀ ਜਾ ਰਿਹਾ ਸੀ । ਕਿਸੇ ਕਿਸੇ ਵੇਲੇ ਉਹ ਵਜਦ ਵਿਚ ਇਕੋ ਵਾਰ ਪੁਕਾਰ ਉਠਦਾ, ''ਮੇਰੇ ਮਹਿਬੂਬ ! ਦੀਦਾਰ ਦੀ ਤਲਬ ਹੈ।''

ਮਾਮਾ ਕਿਰਪਾਲ ਜੀ ਕਈ ਵਾਰ ਸਮਝਾ ਰਹੇ। ਪਰ ਭੀਖਣ ਸ਼ਾਹ ਸਿਦਕ ਤੋਂ ਨਾ ਡੋਲਿਆ । ਉਹ ਹਰ ਵਾਰ ਅੱਗੋਂ ਦੂਣੀ ਹਲੀਮੀ ਨਾਲ ਬੇਨਤੀ ਕਰਦਾ, ''ਮਿਹਰਬਾਨ ! ਇਹ ਮੇਰੀ ਜ਼ਿਦ ਨਹੀਂ, ਹਠ ਨਹੀਂ, ਨਾਰਾਜ਼ਗੀ ਵੀ ਨਹੀਂ । ਇਹ ਤਾਂ ਇਕ ਸਾਦਕ ਦੀ ਅਕੀਦਤ ਹੈ, ਸ਼ਰਧਾ ਹੈ। ਆਪ ਪਰੇਸ਼ਾਨ ਨਾ ਹੋਵੋ । ਜਦ ਉਸਦੇ ਮਨ ਮਿਹਰ ਪਵੇਗੀ, ਸਭ ਕੁਛ ਠੀਕ ਹੋ ਜਾਵੇਗਾ। ਮੁਰੀਦ ਦੇ ਮਨ ਦੀ ਮੁਰਾਦ ਉਸ ਬਖ਼ਸ਼ਿੰਦ ਦੇ ਹੱਥ ਹੈ, ਤੁਹਾਡੇ ਮੇਰੇ ਹੱਥ ਨਹੀਂ। ਉਸ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹੋ।''

ਸੱਚੇ ਦਿਲ ਦੀ ਸ਼ਰਧਾ ਨੂੰ ਕੋਈ ਵੀ ਟਾਲ ਨਹੀਂ ਸਕਦਾ । ਅਗਲੇ ਦਿਨ ਭੀਖਣ ਸ਼ਾਹ ਦੀ ਮੰਗ ਪੂਰੀ ਕਰਨ ਦਾ ਪਰਬੰਧ ਕਰ ਦਿਤਾ ਗਿਆ। ਡਿਉਢੀ ਵਿਚ

ਵਿਛਾਈ ਕਰਕੇ ਕੀਰਤਨ ਆਰੰਭ ਕਰ ਦਿਤਾ । ਰਾਗੀਆਂ ਨੇ ਮੰਗਲ-ਮਈ ਸ਼ਬਦ ਪੜ੍ਹੇ। ਸਾਹਿਬਜ਼ਾਦੇ ਦੇ ਦਰਸ਼ਨਾਂ ਵਾਸਤੇ ਬੇਅੰਤ ਸੰਗਤਾਂ ਜੁੜ ਗਈਆਂ। ਲੋਕ ਸੱਯਦ ਭੀਖਣ ਸ਼ਾਹ ਦੇ ਗੁਣ ਗਾਉਂਦੇ, ਜਿਸਦੇ ਵਸੀਲੇ ਨਾਲ ਉਹਨਾਂ ਨੂੰ ਸਾਹਿਬਜ਼ਾਦੇ ਦੇ ਦਰਸ਼ਨ ਹੋਏ।

''ਵੇਖੋ, ਮਹਿਬੂਬ ਦੀ ਦਰਗਾਹ ਵਿਚ ਖ਼ਾਲੀ ਹੱਥ ਨਹੀਂ ਜਾਣਾ। ਦੋ ਕੋਰੀਆਂ ਕੁੱਜੀਆਂ ਦੂੱਧ ਦੀਆਂ ਭਰ ਲਿਆਓ।'' ਭੀਖਣ ਸ਼ਾਹ ਨੇ ਆਪਣੇ ਮੁਰੀਦਾਂ ਨੂੰ ਹੁਕਮ ਦਿਤਾ ।

ਮਾਮਾ ਕਿਰਪਾਲ ਜੀ ਰੇਸ਼ਮੀ ਰੁਮਾਲਿਆਂ ਵਿਚ ਲਪੇਟ ਕੇ ਸਾਹਿਬਜ਼ਾਦੇ ਨੂੰ ਦੀਵਾਨ ਅਸਥਾਨ ਲਿਆਏ। ਸੰਗਤਾਂ ਦੀਦਾਰ ਕਰਕੇ ਨਿਹਾਲ ਹੋਈਆਂ। ਖ਼ੁਸ਼ੀ ਭਰੀ ਜੈ ਜੈ ਕਾਰ ਨਾਲ ਮਕਾਨ ਗੂੰਜ ਉਠਿਆ । ਮਾਮਾ ਕਿਰਪਾਲ ਜੀ ਨੇ ਰਸਤਾ ਬਣਾ ਦਿਤਾ । ਸੱਯਦ ਭੀਖਣ ਸ਼ਾਹ ਦੋਹਾਂ ਹੱਥਾਂ ਵਿਚ ਚੜ੍ਹਾਵੇ ਦੀਆਂ ਦੁੱਧ ਦੀਆਂ ਕੁੱਜੀਆਂ ਲਈ ਹਾਜ਼ਰ ਹੋਇਆ। ਸਾਹਿਬਜ਼ਾਦੇ ਦਾ ਦੀਦਾਰ ਕਰਕੇ ਫ਼ਕੀਰ ਨਿਹਾਲ ਹੋ ਗਿਆ। ਹਜ਼ੂਰ ਦੇ ਚਿਹਰੇ 'ਤੇ ਇਲਾਹੀ ਜਲਾਲ ਤਕ ਕੇ ਭੀਖਣ ਸ਼ਾਹ ਨੇ ਸ਼ਰਧਾ ਨਾਲ ਸਿਰ ਝੁਕਾਇਆ । ''ਮੇਰੇ ਮਾਲਕ ! ਦਿਲ ਦਾ ਸ਼ੰਕਾ ਦੂਰ ਕਰਨਾ ਚਾਹੁੰਦਾ ਹਾਂ। ਭੇਟਾ ਦਰ ਪਰਵਾਨ ਹੋਵੇ।'' ਕਹਿੰਦਿਆਂ ਹੋਇਆਂ ਭੀਖਣ ਸ਼ਾਹ ਨੇ ਦੁੱਧ ਦੀਆਂ ਭਰੀਆਂ ਦੋਵੇਂ ਕੁੱਜੀਆਂ ਹਜ਼ੂਰ ਦੇ ਸਾਮ੍ਹਣੇ ਟਿਕਾ ਦਿੱਤੀਆਂ।

ਸ਼ਕਤੀਵਾਨ ਰੂਹਾਂ ਹਰ ਉਮਰ ਵਿਚ ਤਪ ਤੇਜ ਵਾਲੀਆਂ ਹੁੰਦੀਆਂ ਹਨ। ਬਾਲਕ ਸਾਹਿਬਜ਼ਾਦੇ ਨੇ ਨਿਗ੍ਹਾ ਭਰ ਕੇ ਫ਼ਕੀਰ ਵੱਲ ਤਕਿਆ । ਸੁੰਦਰ ਚਿਹਰੇ ਉਤੇ ਮਨ-ਮੋਹਣੀ ਮੁਸਕਰਾਹਟ ਫੈਲ ਗਈ । ਫ਼ਕੀਰ ਨੂੰ ਇਉਂ ਭਾਸਿਆ, ਜਿਵੇਂ ਹਜ਼ੂਰ ਖ਼ਾਮੋਸ਼ ਬੋਲੀ ਵਿਚ ਕਹਿ ਰਹੇ ਹਨ, ''ਐ ਸ਼ਰਧਾਵਾਨ ! ਅਸਾਂ ਤੇਰੇ ਦਿਲ ਦੀ ਬੁਝ ਲਈ ਹੈ ਲੈ, ਅਹਿ ਹੈ ਤੇਰੇ ਪ੍ਰਸ਼ਨ ਦਾ ਉੱਤਰ।'

ਸਾਹਿਬਜ਼ਾਦੇ ਨੇ ਨਿੱਕੇ ਨਿੱਕੇ ਕੋਮਲ ਹੱਥ ਵਧਾ ਕੇ ਦੋਹਾਂ ਕੁੱਜੀਆਂ ਉਤੇ ਧਰ ਦਿਤੇ । ਮੁਸਕਰਾਉਂਦੇ ਤੇ ਅੰਮ੍ਰਿਤ ਬਰਸਾਉਂਦੇ ਨੇਤਰਾਂ ਨਾਲ ਫ਼ਕੀਰ ਵੱਲ ਤਕਿਆ, ਤੇ ਹਜ਼ੂਰ ਨੇ ਹੱਥ ਪਿਛਾਂਹ ਕਰ ਲਏ ।

''ਵਾਹ ! ਵਾਹ, ਮੇਰੇ ਮੁਰਸ਼ਦ ! ਜੈਸਾ ਚਾਹਿਆ ਸੀ, ਵੈਸਾ ਹੀ ਪਾਇਆ । ਇਸ ਵੇਲੇ ਲੋੜ ਵੀ ਕਿਸੇ ਅਜੇਹੇ ਵਲੀ ਦੀ ਹੀ ਸੀ, ਜੋ ਸਾਰਿਆਂ ਨੂੰ ਇਕੋ ਜੇਹਾ ਜਾਣ ਕੇ ਸੀਨੇ ਨਾਲ ਲਾਵੇ।'' ਹਜ਼ੂਰ ਦੀ ਰਮਜ਼ ਸਮਝ ਕੇ ਭੀਖਣ ਸ਼ਾਹ ਆਪ-ਮੁਹਾਰਾ ਪੁਕਾਰ ਉਠਿਆ।

ਸਭ ਨੇ ਹਜ਼ੂਰ ਦਾ ਇਹ ਕੌਤਕ ਵੇਖਿਆ ਤੇ ਸ਼ਰਧਾ ਨਾਲ ਸਿਰ ਝੁਕਾਏ। ਮੁਰੀਦਾਂ ਨੇ ਭੀਖਣ ਸ਼ਾਹ ਨੂੰ ਪੁਛਿਆ, ''ਪੀਰ ਜੀ ! ਇਹ ਕੀ ਗੁੱਝੀਆਂ ਰਮਜ਼ਾਂ ਲਾ ਰਹੇ ਹੋ । ਸਾਡੇ ਸ਼ੰਕੇ ਵੀ ਨਵਿਰਤ ਕਰਨ ਦੀ ਮਿਹਰਬਾਨੀ ਕਰੋ।''

ਮੁਰੀਦ ਦਿਲੋਂ ਇਹਨਾਂ ਗੱਲਾਂ 'ਤੇ ਖੁਸ਼ ਨਹੀਂ ਸਨ। ਉਹ ਆਪਣੇ ਪੀਰ ਨੂੰ ਬਹੁਤ ਵੱਡਾ ਤੇ ਕਰਨੀ ਵਾਲਾ ਸਮਝਦੇ ਸਨ । ਉਹ ਪਸੰਦ ਨਹੀਂ ਸਨ ਕਰਦੇ, ਕਿ ਉਹਨਾਂ ਦਾ ਪੀਰ ਕਿਸੇ ਹਿੰਦੂ ਬਾਲਕ ਦੇ ਸਾਮ੍ਹਣੇ ਸਿਰ ਝੁਕਾਵੇ। ਇਕ ਖ਼ੁਦਾ ਤੋਂ ਬਿਨਾ ਹੋਰ ਕਿਸੇ ਨੂੰ ਸਿਜਦਾ ਕਰਨਾ ਇਸਲਾਮੀ ਸ਼ਰ੍ਹਾ ਦੇ ਉਲਟ ਹੈ । ਉਸ ਸਮੇਂ ਆਪ ਲੋਕ ਗੁਰੂ ਸਾਹਿਬ ਨੂੰ ਹਿੰਦੂਆਂ ਦਾ ਪੀਰ ਜਾਂ ਹਿੰਦੂ ਸੰਤ ਹੀ ਸਮਝਦੇ ਸਨ।

''ਹਾਂ, ਠੀਕ ਹੀ ਇਹ ਇਕ ਗੁੱਝੀ ਰਮਜ਼ ਸੀ । ਮਗਰ ਮੇਰੇ ਰਸ਼ਦ ਨੇ ਉਸਦਾ ਮੁਕੰਮਲ ਤੇ ਸਾਫ਼ ਜਵਾਬ ਦਿਤਾ ਹੈ। ਮੈਂ ਜਾਨਣਾ ਚਾਹੁੰਦਾ ਸਾਂ, ਕਿ ਇਹ ਮਹਾਂਬਲੀ ਹਿੰਦੂਆਂ ਦੀ ਮਦਦ ਕਰੇਗਾ, ਜਾਂ ਮੁਸਲਮਾਨਾਂ ਦਾ ਪੱਖ ਪਾਲੇਗਾ। ਮੈਂ ਇਕ ਦੁੱਧ ਦੀ ਕਟੋਰੀ ਨੂੰ ਹਿੰਦੂਆਂ ਦੀ ਮੰਨ ਤੇ ਇਕ ਨੂੰ ਮੁਸਲਮਾਨਾਂ ਦੀ ਸਮਝ ਕੇ ਹਜ਼ੂਰ ਦੇ ਸਾਮ੍ਹਣੇ ਧਰਿਆ ਸੀ । ਮੈਂ ਦਿਲ ਵਿਚ ਧਾਰਿਆ ਸੀ, ਕਿ ਆਪ ਜਿਸ ਵੱਲ ਮਿਹਰ ਦੀ ਨਜ਼ਰ ਨਾਲ ਤਕਣਗੇ, ਓਸੇ ਦੇ ਮਦਦਗਾਰ ਹੋਣਗੇ। ਪਰ ਨਿਰਪੱਖ ਤੇ ਨਿਰਵੈਰ ਮੁਰਸ਼ਦ ਨੇ ਦੋਹਾਂ 'ਤੇ ਹੱਥ ਧਰ ਕੇ; ਸਮਝਾ ਦਿਤਾ ਹੈ, ਕਿ ਆਪ ਦੋਹਾਂ ਨੂੰ ਇਕੋ ਜਿਹਾ ਸਮਝ ਕੇ ਦੋਹਾਂ ਦੇ ਸਿਰ 'ਤੇ ਬਖ਼ਸ਼ਸ਼ ਦਾ ਹੱਥ ਰਖਣਗੇ। ਐ ਦੁਨੀਆਂ ਦੇ ਲੋਕੋ ! ਇਹ ਇਲਾਹੀ-ਨੂਰ, ਸਭ ਦਾ ਸਾਂਝਾ ਪੀਰ, ਇਨਸਾਨੀਅਤ ਦਾ ਰਾਹਬਰ, 'ਮਨੁੱਖਤਾ ਦਾ ਗੁਰੂ' ਹੋਵੇਗਾ ਤਲਬਗਾਰ ਦੀ ਮੁਰਾਦ ਪੂਰੀ ਹੋਈ, ਆਉਣਾ ਸਫਲ ਹੋਇਆ। ਹੁਣ ਮਹਿਬੂਬ ਦੀ ਦਰਗਾਹੋਂ ਪਰਸਾਦ ਪਾਵਾਂਗੇ।''

ਸੱਯਦ ਭੀਖਣ ਸ਼ਾਹ ਦੇ ਇਸ ਐਲਾਨ ਨੇ ਲੋਕਾਂ ਦੇ ਮਨਾਂ ਅੰਦਰ ਸਾਹਿਬਜ਼ਾਦੇ ਵਾਸਤੇ ਸ਼ਰਧਾ ਵਿਚ ਕਈ ਗੁਣਾ ਵਾਧਾ ਕਰ ਦਿਤਾ ਸ਼ਰਧਾਵਾਨ ਹਜ਼ੂਰ ਨੂੰ ਕਰਨੀ ਦਾ ਮਾਲਕ, ਜਾਣੀਜਾਣ, ਕਰਾਮਾਤੀ ਪੂਰਨ ਅਵਤਾਰ ਮੰਨਣ ਲੱਗ ਪਏ ।

ਕੇਵਲ ਭਾਰਤ ਵਿਚ ਹੀ ਨਹੀਂ, ਸਾਰੇ ਸੰਸਾਰ ਵਿਚ ਹੀ ਕਰਾਮਾਤਾਂ ਨੂੰ ਮੰਨਣ ਦਾ ਰਵਾਜ ਚਲਿਆ ਆਇਆ ਹੈ। ਅੱਜ ਵਿਗਿਆਨ ਯੁੱਗ ਵਿਚ ਵੀ ਕਰਾਮਾਤਾਂ ਉਤੇ ਵਿਸ਼ਵਾਸ ਰੱਖਣ ਵਾਲੇ ਬੇਅੰਤ ਹਨ ਤੇ ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਤਾਂ ਇਹ ਅਸਰ ਕਈ ਗੁਣਾ ਵਧੇਰੇ ਸੀ । ਇਸ ਗੱਲ ਦਾ ਇਕ ਲਾਭ ਵੀ ਹੈ । ਮਹਾਂਪੁਰਸ਼ਾਂ ਵਾਸਤੇ ਉਪਜੀ ਹੋਈ ਸ਼ਰਧਾ ਮਨਾਂ ਨੂੰ ਚੰਗੇ ਪਾਸੇ ਪ੍ਰੇਰਦੀ ਹੈ। ਇਸ ਤਰ੍ਹਾਂ

ਆਮ ਜੀਵਨ ਵਿਚ ਇਕ ਲਹਿਰ ਪੈਦਾ ਹੋ ਜਾਂਦੀ ਹੈ। ਜੋ ਮਾਨਵਤਾ ਵਿਚ ਭਲੇ ਗੁਣਾਂ ਦਾ ਵਾਧਾ ਕਰਦੀ ਹੈ।

## ਮਾਤਾ ਨਾਨਕੀ ਜੀ ਦੀਆਂ ਅਸੀਸਾਂ

ਠੀਕ ਕਹਿੰਦੇ ਹਨ, ਪੋਤਰੇ ਪੁੱਤਰਾਂ ਨਾਲੋਂ ਵੀ ਵਧੇਰੇ ਪਿਆਰੇ ਲਗਦੇ ਹਨ। ਬੁਢਾਪਾ, ਨਵੇਂ ਜੀਵਨ ਵਿਚੋਂ ਜ਼ਿੰਦਗੀ ਦੀ ਗਰਮੀ ਮਹਿਸੂਸ ਕਰਕੇ ਆਪਣੇ ਆਪ ਨੂੰ ਨਵਾਂ ਨਰੋਆ ਅਨੁਭਵ ਕਰਦਾ ਹੈ ਮਾਤਾ ਨਾਨਕੀ ਜੀ ਵੀ ਵਧੇਰੇ ਸਮਾਂ ਪੋਤਰੇ ਨੂੰ ਗੋਦੀ ਵਿਚ ਲੈ ਲੋਰੀਆਂ ਦੇਂਦੇ ਗੁਜ਼ਾਰਦੇ । ਸੁਭਾਵਕ ਹੀ ਪੰਜਾਬ ਦੀ ਦੇਵੀ ਦੇ ਮਨ ਵਿਚ ਅਦੁੱਤੀ ਯੋਧੇ ਵਾਸਤੇ ਸ਼ਰਧਾ ਹੁੰਦੀ ਹੈ । ਤੇ ਮਾਤਾ ਨਾਨਕੀ ਦੇ ਸਿਰਤਾਜ, ਗੁਰੂ ਹਰਗੋਬਿੰਦ ਸਾਹਿਬ ਤਾਂ ਮਹਾਨ ਯੋਧਿਆਂ ਦੇ ਅਜਿੱਤ ਸੂਰਮੇ ਸਨ। ਮਾਤਾ ਨਾਨਕੀ ਜੀ ਦੀਆਂ ਯਾਦਾਂ ਵਿਚ ਸਦਾ ਛੇਵੇ ਗੁਰੂ ਜੀ ਦੀ ਤਸਵੀਰ ਹੀ ਸਮਾਈ ਰਹਿੰਦੀ ਸੀ। ਉਹ ਲਾਡ ਨਾਲ ਪੋਤਰੇ ਦਾ ਮੱਥਾ ਚੁੰਮਦੇ, ਤਾਂ ਸਦਾ ਇਕੋ ਅਸੀਸ ਦੇਂਦੇ, ''ਮੇਰਾ ਗੋਬਿੰਦ, ਆਪਣੇ ਦਾਦੇ ਵਰਗਾ ਮਹਾਂ ਬਲੀ ਹੋਵੇਗਾ, ਜ਼ਾਲਮਾਂ ਦਾ ਨਾਸ਼ ਕਰੇਗਾ, ਤੇ ਧਰਮੀਆਂ ਦਾ ਸਹਾਰਾ ਬਣੇਗਾ।''

ਮਾਂ ਜਾਂ ਦਾਦੀ ਦੇ ਮੂੰਹੋਂ ਸੁਣੀਆਂ ਲੋਰੀਆਂ ਦਾ ਅਸਰ ਦੇਣ-ਮੰਤਰਾਂ ਨਾਲੋਂ ਵੀ ਵਧੇਰੇ ਹੁੰਦਾ ਹੈ। ਬੱਚੇ ਦਾ ਆਉਣ ਵਾਲਾ ਜੀਵਨ ਬਨਾਉਣ ਵਿਚ, ਲੋਰੀਆਂ ਤੇ ਸੁਣੀਆਂ 'ਬਾਤਾਂ' ਦਾ ਪਰਭਾਵ ਅਚੁੱਕ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜੋ ਕੁਛ ਮਾਤਾ ਜਾਂ ਦਾਦੀ ਦੀ ਗੋਦੀ ਵਿਚ ਜਾਂ ਪੰਘੂੜੇ ਵਿਚ ਸੁਣਿਆਂ, ਉਹ ਸੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਜੰਗਾਂ ਯੁੱਧਾ ਦੀਆਂ ਵਾਰਤਾਵਾਂ, ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਕਥਾ, ਤੇ ਬਾਕੀ ਪਹਿਲੇ ਗੁਰੂ ਸਾਹਿਬਾਨ ਦੀਆਂ ਜੀਵਨ ਨੂੰ ਭਰਪੂਰ ਕਰਨ ਵਾਲੀਆਂ ਸਾਖੀਆਂ।

## ਬਾਲ ਲੀਲ੍ਹਾ

ਮਹਾਰਾਜ ਜ਼ਰਾ ਵਡੇਰੇ ਹੋਏ, ਤਾਂ ਹਾਣੀਆਂ ਨਾਲ ਬਾਹਰ ਖੇਡਣ ਜਾਣ ਲੱਗੇ। ਸ਼ਰਧਾਲੂ ਖ਼ੁਸ਼ ਸਨ, ਕਿ ਉਹਨਾਂ ਦੇ ਬੱਚੇ, ਸਾਹਿਬਜ਼ਾਦੇ ਦੇ ਖੇਡ ਦੇ ਸਾਥੀ ਹਨ ।

ਹਰ ਬਾਲਕ ਦਾ ਸੁਭਾਅ ਬਚਪਨ ਤੋਂ ਹੀ ਕੁਛ ਖ਼ਾਸ ਵਿਸ਼ੇਸ਼ਤਾਈਆਂ ਰੱਖਦਾ ਹੈ। ਜਾਂ ਇਉਂ ਸਮਝੋ, ਜੇਹੋ ਜਿਹਾ ਕਿਸੇ ਨੇ ਵਡੇਰਾ ਹੋਕੇ ਬਣਨਾ ਹੁੰਦਾ ਹੈ, ਬਚਪਨ ਉਸਦੀ ਅਗੇਤਰੀ ਸੂਚਨਾ ਦੇ ਦੇਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਬਾਲ-ਲੀਲ੍ਹਾ ਤੋਂ ਵੀ ਇਹ ਸਾਫ਼ ਦਿੱਸ ਰਿਹਾ ਸੀ, ਕਿ ਉਹ ਵਡੇਰੇ ਹੋ ਕੇ ਹੀ ਕੁਛ ਕਰਨਗੇ।

ਮਹਾਰਾਜ ਆਪਣੇ ਖੇਡ ਦੇ ਹਾਣੀਆਂ ਦੇ ਆਪ ਹੀ ਲੀਡਰ ਹੁੰਦੇ, ਤੇ ਹਾਣੀ ਉਹਨਾਂ ਦਾ ਹੁਕਮ ਮੰਨਣ ਲਈ ਹਰ ਵੇਲੇ ਤਿਆਰ ਰਹਿੰਦੇ। ਜੋ ਕੁਛ ਘਰੋਂ ਮਿਲਦਾ, ਮਹਾਰਾਜ ਹਾਣੀਆਂ ਵਿਚ ਵੰਡ ਦੇਂਦੇ। ਉਹਨਾਂ ਹੱਥੋਂ ਪਰਸਾਦ ਲੈ ਕੇ ਬਾਲਕ ਬਹੁਤ ਖ਼ੁਸ਼ ਹੁੰਦੇ।

ਮਹਾਰਾਜ ਕਿਸੇ ਲੋੜਵੰਦ ਨੂੰ ਵੇਖਦੇ, ਤਾਂ ਜੋ ਕੁਛ ਵੀ ਕੋਲ ਹੁੰਦਾ, ਉਸਨੂੰ ਦੇ ਦੇਂਦੇ। ਕੇਈ ਵਾਰ ਆਪਣੇ ਗਹਿਣੇ ਲਾਹ ਕੇ ਵੀ ਆਪ ਕਿਸੇ ਗ਼ਰੀਬ ਨੂੰ ਦੇ ਆਉਂਦੇ।

ਉਮਰ ਹੋਰ ਵਡੇਰੀ ਹੋਈ, ਤਾਂ ਆਪ ਗੰਗਾ ਤਕ ਖੇਡਣ ਜਾਣ ਲੱਗ ਪਏ। ਗੁਰੂ ਘਰ ਦੀ ਸ਼ਾਨ ਬਾਦਸ਼ਾਹਾਂ ਵਰਗੀ ਸੀ। ਇਸ ਲਈ ਸਾਹਿਬਜ਼ਾਦੇ ਨੂੰ ਬਹੁਮੁੱਲੇ ਬਸਤਰ ਤੇ ਕੀਮਤੀ ਗਹਿਣੇ ਪਹਿਨਾਏ ਜਾਂਦੇ ਇਕ ਦਿਨ ਗੰਗਾ ਦੇ ਕਿਨਾਰੇ ਖੇਡਣ ਗਏ ਮਹਾਰਾਜ ਸੋਨੇ ਦਾ ਇਕ ਕੀਮਤੀ ਕੜਾ ਪਾਣੀ ਵਿਚ ਡੇਗ ਆਏ । ਮਾਤਾ ਗੁਜਰੀ ਜੀ ਨੂੰ ਵੇਖ ਕੇ ਕੁਛ ਚਿੰਤਾ ਜ਼ਰੂਰ ਹੋਈ । ਮਾਤਾ ਜੀ ਨੇ ਬੜੇ ਪਿਆਰ ਨਾਲ ਪੁਛਿਆ ''ਲਾਲ ਜੀ ! ਕੜਾ ਕਿੱਥੇ ਸੁੱਟ ਆਏ ਓ।''

''ਕੜਾ, ਮਾਤਾ ਜੀ ! ਆਉ ਦੱਸਾਂ।'' ਮਹਾਰਾਜ, ਮਾਤਾ ਜੀ ਦਾ ਪੱਲਾ ਫੜ ਕੇ ਨਾਲ ਲੈ ਤੁਰੇ।

'ਸ਼ਾਇਦ ਕੜਾ ਮਿਲ ਜਾਏ।' ਏਸ ਆਸ ਉਤੇ ਮਾਤਾ ਜੀ ਸਾਹਿਬਜ਼ਾਦੇ ਦੇ ਨਾਲ ਤੁਰ ਪਏ । ਮਹਾਰਾਜ ਗੰਗਾ ਦੇ ਕਿਨਾਰੇ ਜਾ ਖਲੇ । ਹਜ਼ੂਰ ਨੇ ਦੂਸਰਾ ਕੜਾ ਵੀ ਹੱਥੋਂ ਉਤਾਰਿਆ ਤੇ ਉਠਦੀਆਂ ਲਹਿਰਾ ਵੱਲ ਇਸ਼ਾਰਾ ਕਰਦੇ ਹੋਏ ਬੋਲੇ, ''ਮਾਤਾ ਜੀ ! ਪਹਿਲਾ ਕੜਾ ਐਥੇ ਡਿੱਗਾ ਸੀ।'' ਨਾਲ ਹੀ ਮਹਾਰਾਜ ਨੇ ਦੂਸਰਾ ਕੜਾ ਪਾਣੀ ਵਿਚ ਵਗਾ ਮਾਰਿਆ।

''ਲਾਲ ਜੀ ।'' ਮਾਤਾ ਜੀ ਦੇ ਮੂੰਹੋਂ ਅਵੇਸਲੇ ਹੀ ਨਿਕਲ ਗਿਆ ।

ਕੀਮਤੀ ਕੜਿਆਂ ਦੀ ਜੋੜੀ ਪਾਣੀ ਵਿਚ ਗੁੰਮ ਹੋ ਜਾਣ ਦਾ ਮਾਤਾ ਜੀ ਨੂੰ ਕੁਛ ਅਫ਼ਸੋਸ ਵੀ ਹੋਇਆ, ਤੇ ਨਾਲ ਹੀ ਸਾਹਿਬਜ਼ਾਦੇ ਦੀ ਇਕ ਬਾਲ-ਲੀਲ੍ਹਾ 'ਤੇ ਉਹਨਾਂ ਦਾ ਮਨ ਮੋਹਿਆ ਗਿਆ । ਮਾਤਾ ਜੀ ਨੇ ਸਾਹਿਬਜ਼ਾਦੇ ਨੂੰ ਚੁਕ ਕੇ ਛਾਤੀ ਨਾਲ ਲਾ ਲਿਆ । ਲਾਲ ਦਾ ਮੱਥਾ ਚੁੰਮਦੇ ਹੋਏ ਮਾਤਾ ਜੀ ਨੇ ਭਵਿਖਤ ਵਾਕ ਕਹੇ, ''ਮੇਰਾ ਗੋਬਿੰਦ ਮਾਇਆ ਵਿਚ ਰਹਿੰਦਾ ਹੋਇਆ ਵੀ ਮਾਇਆ ਦੇ ਮੋਹ ਵਿਚ ਫਸੇਗਾ ਨਹੀਂ।''

ਮਹਾਰਾਜ ਦੇ ਚੋਜ ਬੜੇ ਅਨੋਖੇ ਤੇ ਸਾਹਸ ਭਰੇ ਸਨ। ਗੰਗਾ ਵਿਚ ਕਿਸ਼ਤੀ ਚਲਾਉਣਾ ਤੇ ਛਾਲਾਂ ਮਾਰ ਮਾਰ ਕੇ ਨਹਾਉਣਾ ਹਜ਼ੂਰ ਦਾ ਮਨ-ਪਸੰਦ ਖੇਲ ਸੀ ।

ਗੰਗਾ ਨੂੰ ਪਵਿੱਤਰ ਨਦੀ ਮੰਨਿਆ ਜਾਂਦਾ ਹੈ। ਭਾਰਤੀ ਇਸਨੂੰ 'ਗੰਗਾ ਮਾਈ' ਕਹਿ ਕੇ ਪੁਕਾਰਦੇ ਹਨ। ਗੰਗਾ ਵਿਚ ਇਸ਼ਨਾਨ ਕਰਨਾ ਤੇ ਗੰਗਾ ਦੇ ਕਿਨਾਰੇ ਬਹਿ ਕੇ ਭਜਨ ਕਰਨਾ ਸ਼ੁਭ ਸਮਝਿਆ ਜਾਂਦਾ ਹੈ । ਪਟਨਾ ਸਾਹਿਬ ਦੇ ਪੰਡਤ ਲੋਕ (ਕੁਛ ਸੱਚੇ ਦਿਲੋਂ ਤੇ ਕੁਛ ਲੋਕ-ਵਿਖਾਵੇ ਵਜੋਂ) ਅੰਮ੍ਰਿਤ ਵੇਲੇ ਗੰਗਾ ਕਿਨਾਰੇ ਜਾ ਸਮਾਧੀਆਂ ਲਾਉਂਦੇ । ਉਹ ਮੰਤਰ ਪੜ੍ਹਦੇ ਤੇ ਆਪਣੇ ਵਿਸ਼ਵਾਸ ਅਨੁਸਾਰ ਸੂਰਜ ਨੂੰ ਪਾਣੀ ਦੇਂਦੇ। ਘਰ ਪਵਿੱਤਰ ਕਰਨ ਦੇ ਖ਼ਿਆਲ ਨਾਲ ਉਹ ਗੰਗਾਜਲ ਦੀਆਂ ਗੜਵੀਆਂ ਭਰਕੇ ਵਾਪਸ ਨਾਲ ਲੈ ਜਾਂਦੇ।

ਉਹਨਾਂ ਨੂੰ ਸਮਾਧੀਆਂ ਲਈ ਬੈਠਿਆਂ ਵੇਖ ਕੇ ਗੁਰਦੇਵ ਦਿਲ ਵਿਚ ਹਸਦੇ । ਕਦੇ ਕਦੇ ਮਹਾਰਾਜ ਹੌਲੀ ਹੌਲੀ ਨੇੜੇ ਜਾ ਕੇ ਉਹਨਾਂ ਦੀਆਂ ਭਰੀਆਂ ਗੜਵੀਆਂ ਉਠਾ ਕੇ ਉਹਨਾਂ ਦੇ ਉਤੇ ਪਲਟ ਦੇਂਦੇ ਅਚਨਚੇਤ ਠੰਢਾ ਪਾਣੀ ਉਤੇ ਪੈਣ ਨਾਲ ਕੱਚੇ-ਸ਼ਰਧਾਲੂ ਤ੍ਰਭਕ ਉਠਦੇ, ਤਾਂ ਹਜ਼ੂਰ ਦੌੜ ਕੇ ਹਾਣੀਆਂ ਵਿਚ ਜਾ ਮਿਲਦੇ। ਸਾਰੇ ਬਾਲਕ ਖ਼ੁਸ਼ੀ ਵਿਚ ਹਸਦੇ ਤੇ ਖਿੱਲੀ ਮਾਰਦੇ । ਕੋਈ ਕ੍ਰੋਧੀ ਪੰਡਤ ਗੁੱਸੇ ਵਿਚ ਆ ਕੇ ਬਾਲਕਾਂ ਦੇ ਮਗਰ ਦੌੜਦਾ, ਤਾਂ ਬਾਲਕ ਗੰਗਾ ਦੇ ਪਾਣੀ ਵਿਚ ਛਾਲਾਂ ਮਾਰ ਜਾਂਦੇ। ਗੁਰਦੇਵ ਆਪਣੀ ਸੈਨਾ ਨੂੰ ਹੁਕਮ ਦੇਂਦੇ, ''ਵਿਰੋਧੀ ਦਾ ਡਟ ਕੇ ਮੁਕਾਬਲਾ ਕਰੋ। ਜਵਾਬੀ ਹਮਲਾ ਕਰੋ।''

ਸਾਰੇ ਬਾਲਕ ਰਲ ਕੇ ਆਉਣ ਵਾਲੇ ਉਤੇ ਪਾਣੀ ਦੇ ਛਿੱਟੇ ਮਾਰਨੇ ਸ਼ੁਰੂ ਕਰ ਦੇਂਦੇ।

## ਸ਼ਿਵਦੱਤ

ਭਜਨ ਕਰਨ ਵਾਲਿਆਂ ਵਿਚ ਕੁਛ ਸੱਚੇ ਸ਼ਰਧਾਲੂ ਵੀ ਹੁੰਦੇ। ਉਹਨਾਂ ਦਾ ਮਹਾਰਾਜ ਬਹੁਤ ਸਤਕਾਰ ਕਰਦੇ । ਇਸ ਸ਼੍ਰੇਣੀ ਵਿਚੋਂ ਪੰਡਤ ਸ਼ਿਵਦੱਤ ਸਿਰ-ਕੱਢ ਸੀ । ਉਹ ਮਹਾਨ ਵਿਦਵਾਨ ਤੇ ਸੱਚਾ ਭਜਨੀਕ ਸੀ । ਸਾਰੇ ਪਟਨੇ ਤੇ ਇਲਾਕੇ ਵਿਚ ਉਸਦਾ ਬਹੁਤ ਸਤਕਾਰ ਸੀ । ਮਹਾਰਾਜ ਵੀ ਉਸਦਾ ਆਦਰ ਕਰਦੇ ਤੇ ਉਹਦੇ ਕੋਲ ਦੀ ਲੰਘਦੇ ਸਦਾ ਸਤਕਾਰ ਭਰੀ ਨਜ਼ਰ ਨਾਲ ਵੇਖਦੇ। ਪੰਡਤ ਸ਼ਿਵਦੱਤ, ਭਗਵਾਨ ਕ੍ਰਿਸ਼ਨ ਦਾ ਉਪਾਸ਼ਕ ਸੀ । ਉਹ ਬਹੁਤੀ ਵਾਰ ਭਗਵਾਨ ਕ੍ਰਿਸ਼ਨ ਦੀ ਬਾਲ-ਲੀਲ੍ਹਾ ਦੇ ਭਜਨ ਗਾਇਆ ਕਰਦਾ । ਕੇਈ ਵਾਰ ਉਹ ਭਜਨ ਗਾਉਂਦਾ ਗਾਉਂਦਾ ਏਨਾ ਮਸਤ ਹੋ ਜਾਂਦਾ, ਕਿ ਉਹਦੀਆਂ ਅੱਖਾਂ ਵਿਚੋਂ ਸ਼ਰਧਾ ਦੇ ਹੰਝੂ ਸ਼ੁਰੂ ਹੋ ਜਾਂਦੇ । ਮੋਤੀ ਕਿਰ ਕਿਰ ਉਸਦੀ ਝੋਲੀ ਵਿਚ ਪੈਂਦੇ, ਪਰ ਉਹ ਬਿਰਧ, ਬਾਲਾ ਵਾਲੀ ਮਸਤੀ ਵਿਚ ਭਜਨ ਗਾਈ ਜਾਂਦਾ। ਉਸ ਵੇਲੇ ਬਾਲ-ਰੂਪ ਕ੍ਰਿਸ਼ਨ ਉਹਦੀ ਨਜ਼ਰ ਦੇ ਸਾਮ੍ਹਣੇ ਖੇਡ ਰਿਹਾ ਹੁੰਦਾ।

ਬਾਲਕ ਸਾਹਿਬਜ਼ਾਦੇ ਦੇ ਚਿਹਰੇ ਵੱਲ ਵੇਖ ਕੇ ਪੰਡਤ ਕੇਈ ਵਾਰ ਕਿਹਾ ਕਰਦਾ, ''ਗੁਰੂ ਤੇਗ਼ ਬਹਾਦਰ ਜੀ ਦੇ ਸਾਹਿਬਜ਼ਾਦੇ ਵਿਚ ਮੈਨੂੰ ਨਿਰੰਕਾਰੀ ਜੋਤ ਨਜ਼ਰ ਆਉਂਦੀ ਹੈ। ਇਹ ਸਧਾਰਨ ਬਾਲਕ ਨਹੀਂ, ਕੋਈ ਮਹਾਨ ਸ਼ਖ਼ਸੀਅਤ ਦਾ ਮਾਲਕ ਹੈ।''

ਮਹਾਰਾਜ ਵੀ ਪੰਡਤ ਸ਼ਿਵਦੱਤ ਵੱਲ ਵੇਖ ਕੇ, ਪਿਆਰ ਨਾਲ ਮੁਸਕਰਾਉਂਦੇ ਕੋਲ ਦੀ ਲੰਘਦੇ । ਉਸ ਨਾਲ ਮਹਾਰਾਜ ਕਦੇ ਵੀ ਹਾਸਾ ਠੱਠਾ ਨਾ ਕਰਦੇ, ਜਿਵੇਂ ਬਾਕੀ ਪੰਡਤਾਂ ਨਾਲ ਕਰਦੇ ਰਹਿੰਦੇ ਸਨ।

ਇਕ ਦਿਨ ਪੰਡਤ ਸ਼ਿਵਦੱਤ ਦੇ ਦਿਲ ਵਿਚ ਆਈ, ''ਹੇ ਭਗਵਾਨ ! ਜੇ ਇਹ ਬਾਲਕ ਸੱਚਮੁੱਚ ਨਿਰੰਕਾਰੀ ਜੋਤ ਹੈ, ਤਾਂ ਮੈਨੂੰ ਕ੍ਰਿਸ਼ਨ ਬਣ ਕੇ ਦਰਸ਼ਨ ਦੇਵੇ।'' ਇਹ ਕਹਿੰਦਿਆਂ ਕਹਿੰਦਿਆਂ ਪੰਡਤ ਜੀ ਪ੍ਰੇਮ-ਮਗਨ ਹੋ ਭਜਨ ਗਾਉਣ ਲੱਗ ਪਏ। ਉਹਨਾਂ ਦੀ ਸੁਰਤ ਦੇ ਸਾਮ੍ਹਣੇ ਬਾਲਕ ਕ੍ਰਿਸ਼ਨ ਜਮਨਾ ਕਿਨਾਰੇ ਬਾਲ-ਕੌਤਕ ਕਰ ਰਿਹਾ ਸੀ। ਪੰਡਤ ਜੀ ਦੀ ਆਵਾਜ਼ ਵਿਚ ਬੜਾ ਵੈਰਾਗ ਸੀ । ਨੇਤਰਾਂ ਵਿਚੋਂ ਪਾਣੀ ਭਰ ਰਿਹਾ ਸੀ। ਕਿਸੇ ਕਿਸੇ ਵੇਲੇ ਆਵਾਜ਼ ਥਰ-ਥਰਾ ਜਾਂਦੀ ਤੇ ਗਲਾ ਭਰ ਜਾਂਦਾ। ਦੁਨੀਆ ਵੱਲੋਂ ਬੇਸੁੱਧ, ਉਹ ਕਿਸੇ ਕਿਸੇ ਵੇਲੇ ਭਗਵਾਨ ਕ੍ਰਿਸ਼ਨ ਦਾ ਨਾਮ ਲੈ ਕੇ ਇਉਂ ਪੁਕਾਰ ਉਠਦਾ, ਜਿਵੇਂ ਕੋਈ ਅੰਦਰ ਦੀ ਪੀੜ ਬੇਹਾਲ ਕਰ ਰਹੀ ਹੋਵੇ।

ਮਹਾਰਾਜ, ਸਾਥੀਆਂ ਨੂੰ ਦੂਰ ਖਲ੍ਹਾਰ ਕੇ ਪੋਲੇ ਪੋਲੇ ਪੈਰੀਂ ਪੰਡਤ ਦੇ ਮਗਰ ਜਾ ਖਲੋਤੇ। ਸਾਥੀ ਉਡੀਕ ਵਿਚ ਦਮ ਵੱਟੀ ਖਲੇ ਸਨ, ਕਿ ਕਿਹੜੇ ਵੇਲੇ ਮਹਾਰਾਜ ਬੁੱਢੇ ਪੰਡਤ ਦਾ ਮੌਜੂ ਉਡਾਉਣ ਤੇ ਉਹਨਾਂ ਸਾਰਿਆਂ ਨੂੰ ਖਿੱਲੀ ਉਡਾਉਣ ਦਾ ਮੌਕਾ ਮਿਲੇ।·ਪਰ ਹੋਇਆ ਬਾਲਕਾਂ ਦੀ ਆਸ ਦੇ ਉਲਟ। ਮਹਾਰਾਜ ਦੋ ਮਿੰਟ ਚੁੱਪ ਚਾਪ ਖਲੋ ਰਹੇ। ਫਿਰ ਸਹਿਜ ਸਹਿਜ ਮਹਾਰਾਜ ਦਾ ਸੱਜਾ ਹੱਥ ਉਠਿਆ। ਵੱਡੇ ਦਾਨਿਆਂ ਵਾਂਗ ਪਿਆਰ ਨਾਲ ਪੰਡਤ ਦੇ ਮੋਢੇ 'ਤੇ ਹੱਥ ਧਰਦੇ ਹੋਏ ਮਹਾਰਾਜ ਬੋਲੇ, ''ਪੰਡਤ ਜੀ ਨੇਤਰ ਖੋਹਲੋ। ਆਪ ਭਗਵਾਨ ਕ੍ਰਿਸ਼ਨ ਨੂੰ ਯਾਦ ਕਰ ਰਹੇ ਹੋ ਨਾ ।ਸੋ, ਅਸੀਂ ਆ ਗਏ । ਈਸ਼ਵਰ ਦੀ ਜੋਤ ਹਰ ਵੇਲੇ, ਹਰ ਥਾਂ ਤੇ ਹਰ ਇਕ ਵਿਚ ਹੈ, ਜਿੱਥੋਂ ਆਪ ਉਸਨੂੰ ਵੇਖ ਸਕੋ।'' ਇਹ ਪਹਿਲਾ ਉਪਦੇਸ਼ ਸੀ, ਜੋ ਮਹਾਰਾਜ ਨੇ ਕਿਸੇ ਨੂੰ ਕੀਤਾ।

ਪੰਡਤ ਸ਼ਿਵਦੱਤ ਦੇ ਨੇਤਰ ਖੁੱਲ੍ਹੇ। ਸਾਮ੍ਹਣੇ ਹਜ਼ੂਰ ਦਾ ਮੁਸਕਰਾਉਂਦਾ ਨੂਰੀ ਚਿਹਰਾ ਨਜ਼ਰ ਪਿਆ । ਪੰਡਤ ਨੂੰ ਇਉਂ ਭਾਸਿਆ, ਜਿਵੇਂ ਬਾਲਕ ਕ੍ਰਿਸ਼ਨ ਸਾਮ੍ਹਣੇ ਖਲੇ ਮੁਸਕਰਾ ਰਹੇ ਹਨ। ਸੱਚੇ ਦਿਲੋਂ ਅਰਾਧਨਾ ਕਰਨ ਵਾਲੇ ਨੂੰ ਹਰ ਰੂਪ ਵਿਚ ਆਪਣਾ ਇਸ਼ਟ-ਦੇਵ ਹੀ ਨਜ਼ਰ ਆਉਂਦਾ ਹੈ । ਸ਼ਰਧਾ ਨਾਲ ਝੁਕਦਾ ਝੁਕਦਾ ਪੰਡਤ

ਸ਼ਿਵਦੱਤ ਦਾ ਸਿਰ ਸਾਹਿਬਜ਼ਾਦੇ ਦੇ ਚਰਨਾਂ 'ਤੇ ਜਾ ਟਿਕਿਆ । ਗੁਰਦੇਵ ਨੇ ਦੋਹਾਂ ਹੱਥਾਂ ਨਾਲ ਪੰਡਤ ਦਾ ਸਿਰ ਉਪਰ ਉਠਾਇਆ ਤੇ ਕਿਹਾ, ''ਪੰਡਤ ਜੀ ! ਆਪ ਜੀ ਦਾ ਤਪ ਪੂਰਾ ਹੋਇਆ । ਆਪ ਜੀ ਨੂੰ ਹਰ ਰੂਪ ਵਿਚ ਓਹਾ ਨਜ਼ਰ ਆਵੇਗਾ, ਓਹਾ, ਜੋ ਹਰ ਵਿਚ ਵੱਸਦਾ ਹੈ। ਆਪ ਨਿਹਾਲ ਹੋਏ।''

ਗੁਰਦੇਵ ਦੇ ਸਾਥੀ ਬਾਲਕ ਹੈਰਾਨ ਸਨ, ਕਿ ਅੱਜ ਇਹ ਅਨੋਖਾ ਕੌਤਕ ਕੀ ਵਰਤ ਰਿਹਾ ਹੈ। ਆਸੇ ਪਾਸੇ ਬੈਠੇ ਹੋਰ ਪੰਡਤ ਤਾਂ ਅਸਲੋਂ ਅਚੰਭਤ ਰਹਿ ਗਏ। ਇਕ ਮੰਨਿਆਂ ਪਰਮੰਨਿਆਂ ਵਿਦਵਾਨ ਤੇ ਭਜਨੀਕ ਪੰਡਤ, ਇਕ ਬਾਲਕ ਦੇ ਚਰਨਾਂ 'ਤੇ ਝੁਕ ਰਿਹਾ ਹੈ। ਕੁਛ-ਕੁ ਤੰਗ ਦਿਲ ਭੇਖੀਆਂ ਦੇ ਮਨ 'ਤੇ ਚੋਟ ਵੀ ਲੱਗੀ। ਉਹਨਾਂ ਸ਼ਿਵਦੱਤ ਨੂੰ ਕਿਹਾ ਵੀ। ਕੇਈਆਂ ਨੇ ਰੋਸ ਵੀ ਪ੍ਰਗਟ ਕੀਤਾ। ਸਭ ਨੂੰ ਸ਼ਾਂਤ ਕਰਦਿਆਂ ਹੋਇਆਂ ਪੰਡਤ ਸ਼ਿਵਦੱਤ ਨੇ ਅੱਗੋਂ ਉਤਰ ਦਿਤਾ, ''ਹੈਰਾਨ ਜਾਂ ਨਾਰਾਜ਼ ਹੋਣ ਦੀ ਗੱਲ ਨਹੀਂ । ਮੈਂ ਅੱਜ ਕੁਛ ਪਾ ਲਿਆ ਹੈ। 'ਨਿਰੰਕਾਰ' ਦੀ ਥਾਂ 'ਸਾਕਾਰ' ਦੇ ਦਰਸ਼ਨ ਕਰ ਲਏ ਹਨ। ਅੱਜ ਮੈਂ ਭੀਖਣ ਸ਼ਾਹ ਦਾ ਸੱਚ ਪਛਾਤਾ ਹੈ। ਈਰਖਾ ਛੱਡੋ, ਤੇ ਮੇਰੇ ਗੋਬਿੰਦ ਨੂੰ ਸਮਝਣ ਦਾ ਯਤਨ ਕਰੋ । ਸਭ ਗੋਬਿੰਦ ਹੈ, ਸਭ ਗੋਬਿੰਦ ਹੈ। ਸ਼ਰਧਾ ਨਾਲ ਅਰਾਧਨਾ ਕਰੋਗੇ, ਨਿਹਾਲ ਹੋਵੋਗੇ। ਇਹ ਬਾਲਕ ਸਾਹਿਬਜ਼ਾਦਾ 'ਜੁੱਗ ਪੁਰਸ਼' ਹੈ । ਇਹ ਨਿਰੰਕਾਰੀ ਜੋਤ ਮਾਨਵਤਾ ਦੇ ਪਾਰ ਉਤਾਰੇ ਵਾਸਤੇ ਆਈ ਹੈ।''

ਕੁਛ ਕਠੋਰ ਮਨਾਂ ਨੇ ਭਾਵੇਂ ਕੋਈ ਅਸਰ ਨਾ ਕਬੂਲਿਆ, ਪਰ ਬਾਕੀ ਸਾਰੇ ਸ਼ਹਿਰ ਵਿਚ ਇਸ ਘਟਨਾ ਦੀ ਚਰਚਾ ਚੱਲ ਪਈ । ਪਹਿਲਾਂ ਦੇ ਸ਼ਰਧਾਲੂਆਂ ਦੀ ਸ਼ਰਧਾ ਵਿਚ ਹੋਰ ਵਾਧਾ ਹੋਇਆ । ਬਹੁਤ ਸਾਰੇ ਲੋਕ, ਮਹਾਰਾਜ ਨੂੰ ਸਮੇਂ ਦਾ 'ਅਵਤਾਰ' ਮੰਨਣ ਲੱਗ ਪਏ । ਭਾਵੇਂ ਹਰ ਇਕ ਆਪਣੇ ਬਣੇ ਸੰਸਕਾਰਾਂ ਤੇ ਭਾਵਨਾ ਅਨੁਸਾਰ ਹੀ ਮੰਨਦਾ ਸੀ।

## ਰਾਜਾ ਫ਼ਤਹਿ ਚੰਦ ਮੈਣੀ

ਪਟਨੇ ਦੇ ਰਾਜਾ ਫ਼ਤਹਿ ਚੰਦ ਮੈਣੀ ਦੇ ਘਰ ਬਾਲ ਕੋਈ ਨਹੀਂ ਸੀ । ਉਹ ਦੋਵੇਂ ਜੀ ਬੜੇ ਉਦਾਸ ਰਿਹਾ ਕਰਦੇ ਸਨ। ਧਨ, ਧਾਮ ਹੈ, ਪਰ ਨਿਸ਼ਾਨ ਨਹੀਂ। ਇਹ ਚਿੰਤਾ ਸੰਸਕਾਰ ਜੀਵਨ ਵਿਚ ਬੜੀ ਭਾਰੀ ਹੁੰਦੀ ਹੈ । ਪੰਡਤ ਸ਼ਿਵਦੱਤ ਇਲਾਕੇ ਵਿਚ ਇਕ ਮੰਨੀ ਹੋਈ ਹਸਤੀ ਸੀ ਦੁੱਧ ਪੁੱਤ ਮੰਗਣ ਵਾਲੇ ਅਨੇਕਾਂ ਉਹਦੇ ਦਰ 'ਤੇ ਖਲੇ ਰਹਿੰਦੇ ਸਨ। ਰਾਜਾ ਫ਼ਤਹਿ ਚੰਦ ਤੇ ਉਸਦੀ ਰਾਣੀ ਵੀ ਪੰਡਤ ਦੇ ਦਰ 'ਤੇ ਪਹੁੰਚੇ। ਉਹਨਾਂ ਦੀ ਸੱਚੀ ਸ਼ਰਧਾ ਵੇਖ ਕੇ ਪੰਡਤ ਨੇ ਉੱਤਰ ਦਿਤਾ, ''ਭਗਤ

ਰਾਜਨ ! ਜਦੋਂ ਮੇਰੇ ਕੋਲ ਕੁਛ ਨਹੀਂ ਸੀ, ਮੈਂ ਲੋਕਾਂ ਨੂੰ ਦਾਤਾਂ ਦਿਆ ਕਰਦਾ ਸਾਂ। ਕਿਸੇ ਦੇ ਚੰਗੇ ਭਾਗਾਂ ਕਰਕੇ ਫਲ ਮਿਲ ਜਾਂਦਾ ਸੀ, ਤਾਂ ਨਾਮ ਮੇਰਾ ਹੋ ਜਾਇਆ ਕਰਦਾ ਸੀ। ਪਰ ਉਹ ਸਭ ਪਾਖੰਡ ਸੀ। ਦੇਣ ਵਾਲਾ ਕੇਵਲ ਨਿਰੰਕਾਰ ਹੈ, ਹੋਰ ਕੋਈ ਨਹੀਂ। ਹੁਣ ਮੈਂ ਕੁਛ ਪਾ ਲਿਆ ਹੈ। ਮੇਰੇ ਵਿਚ ਸੱਚ ਬੋਲਣ ਦੀ ਸ਼ਕਤੀ ਆ ਗਈ ਹੈ। ਤੁਸੀਂ ਕੁਛ ਵੀ ਪਰਾਪਤ ਕਰਨਾ ਚਾਹੁੰਦੇ ਹੋ, ਤਾਂ ਓਸੇ ਤੋਂ ਮੰਗੋ। ਨਿਰੰਕਾਰ ਦਾ ਭੰਡਾਰੀ ਆਪ ਸੰਸਾਰ ਵਿਚ ਵਿਚਰ ਰਿਹਾ ਹੈ। ਉਹ ਹੈ ਮੇਰਾ 'ਬਾਲਾ-ਪ੍ਰੀਤਮ', ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਦਾ ਸਾਹਿਬਜ਼ਾਦਾ, ਮੇਰਾ ਗੋਬਿੰਦ । ਸਭ ਗੋਬਿੰਦ ਹੈ, ਸਭ ਗੋਬਿੰਦ ਹੈ । ਸੱਚੇ ਦਿਲੋਂ ਉਸਦੀ ਅਰਾਧਨਾ ਕਰੋ, ਨਿਹਾਲ ਹੋਵੋਗੇ ।''

ਪੰਡਤ ਸ਼ਿਵਦੱਤ ਮਹਾਰਾਜ ਦਾ ਕੇਵਲ ਸ਼ਰਧਾਲੂ ਹੀ ਨਹੀਂ, ਪਰਚਾਰਕ ਵੀ ਬਣ ਗਿਆ । ਉਹਨੇ ਕਈ ਮਨਾਂ ਵਿਚ ਪ੍ਰੇਮ ਦੀ ਜੋਤ ਜਗਾਉਣ ਦਾ ਉੱਦਮ ਕੀਤਾ।

ਪੰਡਤ ਦਾ ਉਪਦੇਸ਼ ਰਾਜਾ ਫ਼ਤਹਿ ਚੰਦ ਦੇ ਮਨ ਵਿਚ ਘਰ ਕਰ ਗਿਆ । ਉਹ ਦੋਵੇਂ- ਰਾਜਾ, ਰਾਣੀ-ਅੱਠੇ ਪਹਿਰ ਮਹਾਰਾਜ ਦੀ ਅਰਾਧਨਾ ਵਿਚ ਲੀਨ ਰਹਿਣ ਲੱਗੇ । ਏਥੋਂ ਤਕ, ਕਿ ਪੁੱਤਰ ਦੀ ਭਾਵਨਾ ਸਾਹਿਬਜ਼ਾਦੇ ਉਤੇ ਹੀ ਆ ਕੇਂਦਰਤ ਹੋਈ । ਸਵੇਰੇ ਸ਼ਾਮ ਰਾਣੀ ਕੋਈ ਪਕਵਾਨ ਤਿਆਰ ਕਰਨ ਲਗਦੀ, ਤਾਂ ਪ੍ਰੇਮ ਨਾਲ ਕਹਿੰਦੀ, ''ਮੇਰੇ ਗੋਬਿੰਦ ! ਕਿਸੇ ਦਿਨ ਮੇਰੇ ਚੌਂਕੇ ਨੂੰ ਆ ਕੇ ਪਵਿੱਤਰ ਕਰੋਗੇ ? ਉਸ ਦਿਨ ਮੈਂ ਜੀਵਨ ਸਫਲਾ ਸਮਝਾਂਗੀ, ਜਿਸ ਦਿਨ ਮੇਰੇ ਹੱਥਾਂ ਦਾ ਤਿਆਰ ਕੀਤਾ ਭੋਜਨ ਆਪ ਮੰਗ ਕੇ ਛਕੋਗੇ ।''

ਰਾਣੀ ਦਾ ਇਹ ਪਿਆਰ, ਇਹ ਸ਼ਰਧਾ, ਵੈਰਾਗ ਦੀ ਹੱਦ ਤਕ ਪਹੁੰਚ ਗਏ। ਇਕ ਦਿਨ ਗੁਰਦੇਵ, ਹਾਣੀਆਂ ਨਾਲ ਖੇਡਦੇ ਖੇਡਦੇ ਰਾਜਾ ਫ਼ਤਹਿ ਚੰਦ ਮੈਣੀ ਦੇ ਮਹਿਲਾਂ ਵਿਚ ਜਾ ਪਹੁੰਚੇ । ਸਾਥੀਆਂ ਨੂੰ ਪਿਛਾਂਹ ਖਲ੍ਹਾਰ ਕੇ ਮਲਕੜੇ ਮਹਾਰਾਜ ਓਥੇ ਜਾ ਪਹੁੰਚੇ, ਜਿਥੇ ਰਾਣੀ ਸਮਾਧੀ ਲਾਈ ਬੈਠੀ ਸੀ। ਹਜ਼ੂਰ ਨੇ ਉਸਦੀ ਗੋਦੀ ਵਿਚ ਬਹਿਕੇ ਤੇ ਪਿਆਰ ਨਾਲ ਗਲ ਵਿਚ ਬਾਂਹੀਂ ਪਾ ਕੇ ਕਿਹਾ, ''ਮਾਂ ! ਮੈਂ ਆ ਗਿਆ।''

'ਮਾਂ ਸ਼ਬਦ ਰਾਣੀ ਦੇ ਕੰਨਾਂ ਦੇ ਪਰਦਿਆਂ ਨਾਲ ਟਕਰਾਇਆ । ਜਿਹੜਾ ਮਿੱਠਾ ਸ਼ਬਦ ਸੁਣਨ ਵਾਸਤੇ ਇਸਤਰੀ ਜੀਵਨ ਭਰ ਸਹਿਕਦੀ ਰਹਿੰਦੀ ਹੈ । ਰਾਣੀ ਦੇ ਨੇਤਰ ਖੁੱਲ੍ਹੇ । ਬਾਲਕ ਗੋਬਿੰਦ ਗੋਦੀ ਵਿਚ ਬੈਠੇ ਮੁਸਕਰਾ ਰਹੇ ਸਨ ।

''ਮਾਂ ! ਤੁਸੀਂ ਮੈਨੂੰ ਯਾਦ ਕਰਿਆ ਕਰਦੇ ਸੀ ਨਾ ! ਤੁਸੀਂ ਮੰਗਦੇ ਸੀ, ਕੋਈ ਮਾਂ ਕਹਿਣ ਵਾਲਾ ਆਵੇ । ਸੋ, ਮੈਂ ਆ ਗਿਆ । ਮਾਂ ! ਮੈਂ ਆ ਗਿਆ।''

''ਮਾਂ ! ਮਾਂ ! ਮਾਂ ਸਦਕੇ ! ਫਿਰ ਕਹੋ, ਮਾਂ ! ਮੇਰੇ ਲਾਲ ! ਮੇਰੇ ਗੋਬਿੰਦ! ਫਿਰ ਕਹੋ, ਮਾਂ । ਬੱਸ, ਮੈਨੂੰ ਹੋਰ ਕੁਛ ਨਹੀਂ ਚਾਹੀਦਾ । ਮੁਕਤੀ ਜਾਂ ਸੁਰਗ ਵੀ ਨਹੀਂ ਚਾਹੀਦਾ । ਮੇਰੇ ਮਿੱਠ-ਬੋਲੇ ਗੋਬਿੰਦ ! ਮੈਨੂੰ ਵਾਰ ਵਾਰ ਕਹੋ, ਮਾਂ ! ਮਾਂ !''

ਪ੍ਰੇਮ-ਦੀਵਾਨੀ ਰਾਣੀ, ਮਹਾਰਾਜ ਨੂੰ ਘੁੱਟ ਘੁੱਟ ਕੇ ਛਾਤੀ ਲਾਉਂਦੀ, ਫਿਰ ਜ਼ਰਾ ਪਿਛਾਂਹ ਕਰਕੇ ਦੀਦਾਰ ਕਰਦੀ ਤੇ ਪਹਿਲਾਂ ਨਾਲੋਂ ਵਧੇਰੇ ਕੱਸ ਕੇ ਹਿੱਕ ਨਾਲ ਘੁੱਟ ਲੈਂਦੀ । ਗੁਰੂ ਨਹੀਂ, ਅਵਤਾਰ ਨਹੀਂ, ਉਸ ਵੇਲੇ ਮਹਾਰਾਜ ਪੁੱਤਰ ਬਣ ਕੇ ਉਸਦੀ ਗੋਦੀ ਵਿਚ ਬੈਠੇ ਸਨ । ਤੇ ਰਾਣੀ ਸਭ ਮਰਯਾਦਾ ਭੁੱਲ ਕੇ ਭੁੱਖਿਆਂ ਵਾਂਗ ਹਜ਼ੂਰ ਦਾ ਮੱਥਾ ਚੁੰਮੀ ਜਾ ਰਹੀ ਸੀ ।

''ਮਾਂ ! ਭੁੱਖ ਲੱਗੀ ਏ । ਕੁਛ ਖਾਣ ਨੂੰ ਦਿਲ ਮੰਗਦਾ ਏ ।'' ਗੁਰਦੇਵ ਨੇ ਭੋਲੇ ਜੇਹੇ ਮੁੱਖ ਤੋਂ ਕਿਹਾ ।

ਕੋਈ ਮਾਂ ਕਹਿ ਕੇ ਉਸ ਤੋਂ ਕੁਛ ਖਾਣ ਨੂੰ ਮੰਗੇ । ਇਹ ਇਸਤਰੀ ਮਨ ਦੀ ਸਭ ਤੋਂ ਵੱਡੀ ਸੱਧਰ ਹੈ । ਰਾਣੀ ਨੇ ਦਾਸੀ ਨੂੰ ਪੁਕਾਰਿਆ, ''ਜਾਓ, ਮੇਰੇ ਗੋਬਿੰਦ ਵਾਸਤੇ ਮਠਿਆਈ ਲਿਆਓ ਬਜ਼ਾਰੋਂ ।''

''ਮਾਂ ! ਪੁੱਤਰਾਂ ਨੂੰ ਮਾਂ ਦੇ ਹੱਥਾਂ ਦਾ ਪਕਾਇਆ ਸਭ ਮਠਿਆਈਆਂ ਨਾਲੋਂ ਚੰਗਾ ਲਗਦਾ ਹੈ । ਜੋ ਘਰ ਵਿਚ ਸਾਡੇ ਵਾਸਤੇ ਬਣਾਇਆ ਹੈ, ਓਹਾ ਲਿਆਉ ।''

ਰਾਣੀ ਸੁਣ ਕੇ ਗਦ-ਗਦ ਹੋ ਉਠੀ । ਤਲ ਕੇ ਅੰਦਰ ਰੱਖੇ ਛੋਲੇ ਪੂਰੀਆਂ ਹਜ਼ੂਰ ਦੇ ਸਾਮ੍ਹਣੇ ਲਿਆ ਪਰੋਸੇ । ਮਹਾਰਾਜ ਨੇ ਸਾਥੀਆਂ ਨੂੰ ਵੀ ਕੋਲ ਬੁਲਾ ਲਿਆ। ਘਿਉ ਵਿਚ ਤਲੀਆਂ ਪੂਰੀਆਂ ਤੇ ਛੋਲੇ ਮਹਾਰਾਜ ਨੇ ਸਭ ਨੂੰ ਵਰਤਾਏ । ''ਮਾਂ, ਤੁਸੀਂ ਵੀ ਖਾਉ ਨਾ !'' ਗੁਰਦੇਵ ਨੇ ਮੈਣੀ ਪਰਿਵਾਰ ਦੇ ਜੀਆਂ ਨੂੰ ਵੀ ਪਰਸਾਦ ਦਿਤਾ। ਸਣੇ ਦਾਸ ਦਾਸੀਆਂ ਸਭ ਨੇ ਮਿਲ ਕੇ ਖਾਧਾ।

ਫਿਰ ਮਹਾਰਾਜ ਦਾ ਇਹ ਨਿਤ-ਨੇਮ ਬਣ ਗਿਆ । ਆਪ ਹਾਣੀਆਂ ਦੀ ਫ਼ੌਜ ਲੈ ਕੇ ਮੈਣੀ ਦੇ ਮਹਿਲ ਨੂੰ ਜਾ ਭਾਗ ਲਾਉਂਦੇ, ਪੂਰੀਆਂ ਛੋਲੇ ਛਕਦੇ ਤੇ ਹਨ੍ਹੇਰੇ ਹੋਏ ਤਕ ਓਥੇ ਹੀ ਖੇਡਦੇ ਰਹਿੰਦੇ । ਮੈਣੀ ਦੇ ਬਾਗ਼ ਵਿਚ ਮਹਾਰਾਜ ਨੇ ਆਪਣੇ ਹੱਥੀਂ ਕਰੌਂਦੇ ਦਾ ਇਕ ਬੂਟਾ ਵੀ ਲਾਇਆ ।

ਮਹਾਰਾਜ ਦੇ ਪੰਜਾਬ ਤੁਰ ਆਉਣ ਪਿਛੋਂ ਰਾਜਾ ਫ਼ਤਹਿ ਚੰਦ ਦਾ ਮਹਿਲ ਗੁਰਦੁਆਰੇ ਵਿਚ ਬਦਲ ਗਿਆ, ਜੋ ਅਜੇ ਤਕ ਗੁਰਦੁਆਰਾ ਹੀ ਹੈ। ਉਹ ਅਸਥਾਨ 'ਮੈਣੀ ਸੰਗਤ' ਦੇ ਨਾਮ ਨਾਲ ਪਰਸਿੱਧ ਹੈ । ਰਾਜੇ ਤੇ ਰਾਣੀ ਦੇ ਮਨਾਂ 'ਤੇ ਏਨਾ

ਅਸਰ ਪਿਆ, ਕਿ ਉਹ ਅੱਠੇ ਪਹਿਰ ਸਿਮਰਨ ਵਿਚ ਲੱਗੇ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੱਨ ਭਗਤ ਕਰਕੇ ਮੰਨੇ ਜਾਣ ਲਗ ਪਏ ।

ਪੰਡਤ ਸ਼ਿਵਦੱਤ ਤੇ ਰਾਜਾ ਫ਼ਤਹਿ ਚੰਦ ਦੇ ਪ੍ਰੇਮ ਦਾ ਸਦਕਾ ਹੋਰ ਵੀ ਕਈ ਦਿਲਾਂ ਵਿਚ ਸ਼ਰਧਾ ਜਾਗੀ । ਜਗਤ ਸੇਠ ਵਰਗੇ ਕਈ ਪਤਵੰਤੇ ਸੱਜਣ ਮਹਾਰਾਜ ਦੇ ਸ਼ਰਧਾਲੂ ਬਣ ਗਏ । ਗੁਰੂ ਜੀ ਦੇ ਵਰ ਨਾਲ ਜਗਤ ਸੇਠ ਦੇ ਘਰ ਪੁੱਤਰ ਹੋਇਆ।

## ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼

ਇਹ ਸ਼ਰਧਾ ਕੇਵਲ ਹਿੰਦੂਆਂ ਵਿਚ ਹੀ ਨਹੀਂ, ਨੇਕ ਦਿਲ ਮੁਸਲਮਾਨਾਂ ਵਿਚ ਵੀ ਸੀ । ਸੱਯਦ ਭੀਖਣ ਸ਼ਾਹ ਵਾਲੀ ਘਟਨਾ ਉਹਨਾਂ ਨੂੰ ਭੁੱਲੀ ਨਹੀਂ ਸੀ । ਨਾਲੇ ਗੁਰੂ ਨਾਨਕ ਦੀ ਗੱਦੀ ਹਿੰਦੂਆਂ ਮੁਸਲਮਾਨਾਂ-ਸਭ-ਦੇ ਪੂਜਣ ਦੀ ਥਾਂ ਮੰਨੀ ਜਾਂਦੀ ਸੀ। ਮੁਸਲਮਾਨ ਸ਼ਰਧਾਲੂਆਂ ਵਿਚੋਂ ਨਵਾਬ ਰਹੀਮ ਬਖ਼ਸ਼ ਤੇ ਨਵਾਬ ਕਰੀਮ ਬਖ਼ਸ਼ ਮੋਹਰੀ ਸਨ । ਉਹਨਾਂ ਦੀ ਅਕੀਦਤ ਹਰ ਪੱਖ ਤੋਂ ਸਲਾਹੁਣ ਯੋਗ ਸੀ । ਉਹਨਾਂ ਨੇ ਇਕ ਪਿੰਡ ਤੇ ਦੋ ਬਾਗ਼ ਮਹਾਰਾਜ ਦੀ ਭੇਟਾ ਕੀਤੇ, ਜੋ ਅਜੇ ਤਕ ਗੁਰਦੁਆਰੇ ਦੀ ਮਾਲਕੀ ਚਲੇ ਆ ਰਹੇ ਹਨ ।

ਸਿਰਫ਼ ਉਹ ਹੀ ਨਹੀਂ, ਪਟਨੇ ਵਿਚ ਸੈਂਕੜੇ ਮੁਸਲਮਾਨ ਗੁਰੂ ਘਰ ਦੇ ਸ਼ਰਧਾਲੂ ਸਨ ।

## ਜੰਗੀ ਖੇਡਾਂ

ਇਹ ਪ੍ਰੇਮ-ਜਿੱਤਾਂ ਮਹਾਰਾਜ ਦੀ ਮਹਾਨ ਸ਼ਖ਼ਸੀਅਤ ਦਾ ਇਕ ਪਹਿਲੂ ਸੀ । ਸ਼ਾਂਤ, ਸ਼ਰਧਾ ਉਪਜਾਊ, ਮਨਾਂ ਨੂੰ ਮੋਹਣ ਵਾਲਾ । ਦੂਸਰਾ ਪੱਖ ਦਲੇਰੀ ਭਰਿਆ ਸੀ। ਮਹਾਰਾਜ ਦੇ ਮਨ-ਪਸੰਦ ਖਿਡਾਉਣੇ ਸਨ ਤੀਰ-ਕਮਾਨ, ਛੋਟੇ ਛੋਟੇ ਕਿਰਪਾਨ ਤੇ ਅਜੇਹੇ ਹੋਰ ਨਕਲੀ ਸ਼ਸਤਰ । ਨਕਲੀ ਕਾਨਿਆਂ ਦੇ ਤੀਰ ਕਮਾਨ, ਪੱਤਰੀਆਂ ਜਾਂ ਲੱਕੜ ਦੀਆਂ ਫੱਟੀਆਂ ਦੀਆਂ ਤਲਵਾਰਾਂ, ਮਿੱਟੀ ਦੇ ਗੁਲੇਲੇ ਤੇ ਉਹਨਾਂ ਨੂੰ ਚਲਾਉਣ ਵਾਸਤੇ ਘਰੇ ਬਣਾਈਆਂ ਗੁਲੇਲਾਂ । ਅਜੇਹੇ ਖਿਡਾਉਣੇ ਵਧੇਰੇ ਮਾਤਾ ਨਾਨਕੀ (ਹਜ਼ੂਰ ਦੇ ਦਾਦੀ) ਜੀ ਬਣਾ ਕੇ ਦਿਆ ਕਰਦੇ ਸਨ । ਮਾਤਾ ਜੀ ਸਾਹਿਬਜ਼ਾਦੇ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਯੁੱਧ ਦੀਆਂ ਵਾਰਤਾਵਾਂ ਸੁਣਾਉਂਦੇ, ਸ਼ਸਤਰਾਂ ਦਾ ਵਰਨਣ ਕਰਦੇ, ਕਾਨਿਆਂ ਦੇ ਤੀਰ ਕਮਾਨ ਬਣਾ ਕੇ ਦੇਂਦੇ, ਤੇ ਦਾਦੇ ਵਾਂਗ ਮਹਾਨ ਯੋਧਾ ਬਣਨ ਦੀ ਪ੍ਰੇਰਨਾ ਕਰਦੇ । ਭੋਲੇ-ਭਾ ਹੀ ਸਾਹਿਬਜ਼ਾਦੇ ਦੇ ਮੁੱਖ ਤੋਂ ਅਗੰਮੀ

ਵਾਕ ਨਿਕਲਦੇ, ''ਮਾਤਾ ਜੀ ! ਮੈਂ ਵੀ ਵੱਡਾ ਹੋ ਕੇ ਆਪਣੇ ਦਾਦੇ ਵਰਗਾ ਸੂਰਮਾ ਬਣਾਂਗਾ, ਤੇ ਉਹਨਾਂ ਨਾਲੋਂ ਵੀ ਵਧੇਰੇ ਲੜਾਈਆਂ ਲੜਾਂਗਾ ।''

ਇਸ ਸਿੱਖਿਆ ਦਾ ਅਸਰ ਸੀ, ਜਾਂ ਆਉਣ ਵਾਲੇ ਸਮੇਂ ਦੀ ਲੋੜ ਸਮਝ ਲਵੋ, ਮਹਾਰਾਜ ਨੇ ਪੰਜ ਕੁ ਸਾਲ ਦੀ ਉਮਰ ਤੋਂ ਹੀ ਨਕਲੀ ਲੜਾਈਆਂ ਸ਼ੁਰੂ ਕਰ ਦਿਤੀਆਂ । ਹਜ਼ੂਰ ਹਾਣੀਆਂ ਦੀਆਂ ਦੋ ਟੋਲੀਆਂ ਬਣਾ ਕੇ ਉਹਨਾਂ ਤੋਂ ਨਕਲੀ ਲੜਾਈਆਂ ਕਰਾਉਂਦੇ ਤੇ ਜਿਹੜੀ ਧਿਰ ਜਿੱਤ ਜਾਂਦੀ, ਉਸਨੂੰ ਇਨਾਮ ਦੇਂਦੇ । ਮੁੱਕਦੀ ਗੱਲ, ਗੁਰਦੇਵ ਦੇ ਖੇਡ ਦੇ ਹਾਣੀ ਉਹਨਾਂ ਦੀ ਸੈਨਾ ਹੁੰਦੇ ਤੇ ਆਪ ਉਸ ਬਾਲ-ਸੈਨਾ ਦੇ ਜਰਨੈਲ । ਮਹਾਰਾਜ ਤੋਂ ਵਡੇਰੀ ਉਮਰ ਦੇ ਬੱਚੇ ਵੀ ਉਹਨਾਂ ਦੇ ਹੁਕਮ ਦੀ ਪਾਲਣਾ ਕਰਨ ਵਿਚ ਖ਼ੁਸ਼ੀ ਅਨੁਭਵ ਕਰਦੇ ।

## ਵੱਡੇ ਨਵਾਬ ਦਾ ਹਾਸਾ ਉਡਾਉਣਾ

ਮਹਾਰਾਜ ਸ਼ੁਰੂ ਤੋਂ ਹੀ ਨਿਰਭੈ ਤੇ ਨਿਡਰ ਸੁਭਾਉ ਦੇ ਮਾਲਕ ਸਨ । ਪਾਖੰਡ ਤੇ ਹੰਕਾਰ ਦੇ ਆਪ ਵਿਰੋਧੀ ਸਨ । ਅਭਿਮਾਨ ਅੰਦਰ ਵੱਡੇ ਅਖਵਾਉਣ ਵਾਲਿਆਂ ਦੀ ਮਹਾਰਾਜ ਕੋਈ ਪਰਵਾਹ ਨਹੀਂ ਸਨ ਕਰਦੇ । ਇਕ ਦਿਨ ਪਟਨੇ ਦੇ ਵੱਡੇ ਨਵਾਬ (ਹਾਕਮ) ਦੀ ਅਸਵਾਰੀ ਜਾ ਰਹੀ ਸੀ । ਉਸਦੇ ਨੌਕਰ ਚਾਕਰ ਅੱਗੇ ਅੱਗੇ ਲੋਕਾਂ ਨੂੰ ਖ਼ਬਰਦਾਰ ਕਰਦੇ ਜਾ ਰਹੇ ਸਨ । ਸਾਹਿਬਜ਼ਾਦੇ ਤੇ ਉਹਨਾਂ ਦੇ ਸਾਥੀਆਂ ਨੂੰ ਵੇਖ ਕੇ ਨਵਾਬ ਦੇ ਨੌਕਰਾਂ ਨੇ ਹੁਕਮੀ ਢੰਗ ਨਾਲ ਕਿਹਾ, ''ਵੇਖੋ ਬੱਚਿਓ ! ਵੱਡੇ ਨਵਾਬ ਸਾਹਿਬ ਆ ਰਹੇ ਸਨ । ਤੁਸਾਂ ਉਹਨਾਂ ਨੂੰ ਸਲਾਮ ਕਰਨਾ ਹੋਵੇਗਾ ।''

ਇਸ ਹਾਕਮਾਨਾ ਹੁਕਮ ਵਿਚ ਮਹਾਰਾਜ ਦੇ ਮਾਨਵਤਾ ਦਾ ਨਿਰਾਦਰ ਸਮਝਿਆ। ਪਿਆਰ ਸਤਿਕਾਰ ਨਾਲ ਕੋਈ ਕਿਸੇ ਸਾਮ੍ਹਣੇ ਸਿਰ ਝੁਕਾਵੇ, ਤਾਂ ਠੀਕ ਹੈ । ਪਰ ਪਸ਼ੂ-ਬਲ ਨਾਲ ਕਿਸੇ ਨੂੰ ਝੁਕਣ ਵਾਸਤੇ ਮਜਬੂਰ ਕਿਉਂ ਕੀਤਾ ਜਾਵੇ । ਇਸਦੇ ਗੁਰਦੇਵ ਵਿਰੋਧੀ ਸਨ । ਹਜ਼ੂਰ ਨੇ ਆਪਣੀ ਬਾਲ-ਸੈਨਾ ਨੂੰ ਹੁਕਮ ਦਿਤਾ, ''ਵੇਖੋ ਭਈ ਬਹਾਦਰੋ ! ਕਿਸੇ ਦਾ ਨਾਜਾਇਜ਼ ਰੋਹਬ ਅਸਾਂ ਨਹੀਂ ਮੰਨਣਾ । ਵੱਡਾ ਨਵਾਬ ਸਾਮ੍ਹਣੇ ਆਵੇ, ਤਾਂ ਸਿਰ ਝੁਕਾਉਣ ਦੀ ਥਾਂ ਉਸਦਾ ਮੂੰਹ ਚਿੜਾਉਣਾ ਹੈ, ਮੌਜੂ ਉਡਾਉਣਾ ਹੈ । ਨਵਾਬ ਦੇ ਕਰਿੰਦੇ ਅੱਗੇ ਵਧਣ, ਤਾਂ ਸਭ ਨੇ ਦੌੜ ਜਾਣਾ ਹੈ । ਇਹ ਵੀ ਲੜਾਈ ਦਾ ਇਕ ਢੰਗ ਹੈ ।

ਸਾਥੀ ਇਸ ਹੁਕਮ ਦੀ ਪਾਲਣਾ ਕਰਨ ਵਾਸਤੇ ਤਿਆਰ ਹੋ ਗਏ । ਉਹ ਜਾਣਦੇ ਸਨ, ਕਿ ਗੁਰੂ ਤੇਗ਼ ਬਹਾਦਰ ਜੀ ਦੇ ਸਾਹਿਬਜ਼ਾਦੇ ਦਾ ਆਸਰਾ ਹੁੰਦਿਆਂ

ਉਹਨਾਂ ਨੂੰ ਕੋਈ ਕੁਛ ਨਹੀਂ ਕਹਿ ਸਕਦਾ । ਮਹਾਨ ਸਰਦਾਰ ਦੀ ਸਰਦਾਰੀ ਵਿਚ ਉਹ ਪੂਰੀ ਤਰ੍ਹਾਂ ਨਿਰਭੈ ਸਨ ।

ਵੱਡਾ ਨਵਾਬ ਸਾਮ੍ਹਣੇ ਆਇਆ । ਸਭ ਲੜਕੇ ਬਜ਼ਾਰ ਦੇ ਦੋਹੀਂ ਪਾਸੀਂ ਪਾਲਾਂ ਬੰਨ੍ਹ ਕੇ ਛਾਤੀਆਂ ਤਾਣੀ ਖਲੇ ਸਨ । ਸਭ ਦੀਆਂ ਨਜ਼ਰਾਂ ਸਾਹਿਬਜ਼ਾਦੇ ਉਤੇ ਟਿਕੀਆਂ ਹੋਈਆਂ ਸਨ । ਅਸਵਾਰੀ ਦੇ ਅੱਗੇ ਅੱਗੇ ਜਾ ਰਹੇ ਚੋਬਦਾਰ ਨੇ ਬੜੀ ਕਠੋਰ ਸੁਰ ਵਿਚ ਹੁਕਮ ਦਿਤਾ, ''ਐ ਬਾਲਕੋ ! ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰੋ ।''

ਸਭ ਬਾਲਕਾਂ ਨੇ ਗੁਰਦੇਵ ਵੱਲੇ ਤੱਕਿਆ । ਪਹਿਲ ਜਰਨੈਲ ਨੇ ਹੀ ਕਰਨੀ ਸੀ । ਸਾਹਿਬਜ਼ਾਦੇ ਨੇ ਨਵਾਬ ਦਾ ਮੂੰਹ ਚਿੜਾਇਆ । ਇਸ਼ਾਰਾ ਸਮਝ ਕੇ ਸਾਰੇ ਬਾਲਕ ਨਵਾਬ ਵੱਲ ਮੂੰਹ ਕਰਕੇ ਦੰਦੀਆਂ ਚਿੜਾਉਣ ਲੱਗ ਪਏ । ਹੰਕਾਰੀ ਨਵਾਬ ਵੇਖ ਕੇ ਸੜ ਭੁੱਜ ਗਿਆ । ਉਸਦੇ ਨੌਕਰ ਚਾਕਰ ਬਾਲਕਾਂ ਵੱਲ ਵਧੇ, ਤਾਂ ਮਿਥੀ ਹੋਈ ਵਿਉਂਤ ਅਨੁਸਾਰ ਸਭ ਬਾਲਕ ਗਲੀਆਂ ਵਿਚ ਛਪਨ ਹੋ ਗਏ ।

ਇਹ ਘਟਨਾਵਾਂ ਬੜੀਆਂ ਸਾਧਾਰਨ ਨਜ਼ਰ ਆਉਂਦੀਆਂ ਹਨ, ਪਰ ਇਹਨਾਂ ਤੋਂ ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ, ਕਿ ਨੌਂਵੇਂ ਪਾਤਸ਼ਾਹ ਦੇ ਸਾਹਿਬਜ਼ਾਦੇ ਅੱਗੇ ਚੱਲ ਕੇ ਕੇਹੋ ਜਿਹੀ ਸ਼ਖ਼ਸੀਅਤ ਦੇ ਮਾਲਕ ਬਣਨਗੇ ।

## ਬਾਲ-ਵਿੱਦਿਆ

ਬਾਹਰ ਗੁਰਦੇਵ ਬਿਹਾਰੀ ਬਾਲਕਾਂ ਨਾਲ ਖੇਡਦੇ ਤੇ ਬਿਹਾਰੀ ਬੋਲੀ ਬੋਲਦੇ । ਮਗਰ ਘਰ ਵਿਚ ਆਪਣੇ ਪਰਵਾਰ ਤੇ ਸੇਵਕਾਂ ਨਾਲ ਆਪ ਪੰਜਾਬੀ ਬੋਲਦੇ । ਮਾਤਾ ਗੁਜਰੀ ਜੀ ਜਾਣਦੇ ਸਨ, ਕਿ ਉਹਨਾਂ ਦਾ ਸਾਹਿਬਜ਼ਾਦਾ ਵੱਡਾ ਹੋ ਕੇ ਗੁਰੂ ਨਾਨਕ ਦੀ ਗੱਦੀ ਦਾ ਮਾਲਕ ਬਣੇਗਾ । ਮਾਤਾ ਜੀ ਨੇ ਪੰਜਵੇਂ ਸਾਲ ਵਿਚ ਹੀ ਮਹਾਰਾਜ ਨੂੰ ਗੁਰਮੁਖੀ ਪੜ੍ਹਾਉਣੀ ਸ਼ੁਰੂ ਕਰ ਦਿਤੀ । ਹਜ਼ੂਰ ਨੂੰ ਸਿੱਖ ਇਤਿਹਾਸ ਦੀਆਂ ਸਾਖੀਆਂ ਸੁਣਾਈਆਂ ਜਾਂਦੀਆਂ ਤੇ ਗੁਰਬਾਣੀ ਦੇ ਸੌਖੇ ਸੌਖੇ ਸ਼ਬਦ ਯਾਦ ਕਰਾਏ ਜਾਂਦੇ । ਮਹਾਰਾਜ ਦੀ ਯਾਦ-ਸ਼ਕਤੀ ਹੈਰਾਨ ਕਰਨ ਵਾਲੀ ਸੀ ।

## ਨੌਂਵੇਂ ਪਾਤਸ਼ਾਹ ਪਟਨੇ ਆਏ

ਮਹਾਰਾਜ ਲਗਭਗ ਪੰਜ ਸਾਲ ਦੇ ਹੋ ਗਏ ਸਨ । ਆਪਣੇ ਪਿਤਾ ਦੀਆਂ ਸਾਖੀਆਂ ਸੁਣਦੇ ਹੋਏ, ਆਪ ਮਾਤਾ ਜੀ ਦੇ ਗਲ ਵਿਚ ਬਾਂਹੀਂ ਪਾ ਕੇ ਲਾਡ ਨਾਲ ਬਹਿੰਦੇ, ''ਮਾਤਾ ਜੀ ! ਪਿਤਾ ਜੀ ਕਦੋਂ ਆਉਣਗੇ । ਉਹਨਾਂ ਦੇ ਦਰਸ਼ਨਾਂ ਲਈ

ਸਾਡਾ ਦਿਲ ਤਰਸ ਰਿਹਾ ਹੈ।'' ਖ਼ਾਸ ਕਰ ਜਦੋਂ ਆਪ ਪੰਜਵੇਂ ਪਾਤਸ਼ਾਹ ਦਾ ਸ਼ਬਦ ਪੜ੍ਹਦੇ 'ਮੇਰਾ ਮਨੁ ਲੋਚੈ ਗੁਰ ਦਰਸ਼ਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ। ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸ਼ਨ ਸੰਤ ਪਿਆਰੇ ਜੀਉ।' ਤਾਂ ਹਜ਼ੂਰ ਬਹੁਤਾ ਹੀ ਮਚਲ ਉਠਦੇ। ਉਹ ਮਾਤਾ ਜੀ 'ਤੇ ਜ਼ੋਰ ਦੇਂਦੇ, ਕਿ ਮਾਤਾ ਜੀ ਗੁਰੂ ਸਾਹਿਬ ਜੀ ਨੂੰ ਘਰ ਵਾਪਸ ਆਉਣ ਵਾਸਤੇ ਲਿਖਣ।

ਮਾਮਾ ਕਿਰਪਾਲ ਜੀ ਤੇ ਮਾਤਾ ਗੁਜਰੀ ਜੀ ਘਰ ਦੇ ਹਾਲਾਤ ਲਿਖ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਭੇਜਦੇ ਰਹਿੰਦੇ ਸਨ। ਹੁਣ ਚਿੱਠੀਆਂ ਵਿਚ ਸਾਹਿਬਜ਼ਾਦੇ ਦੀ ਬੇਨਤੀ ਵੀ ਲਿਖੀ ਜਾਂਦੀ। ਗੁਰੂ ਸਾਹਿਬ ਜੀ ਦਾ ਮਨ ਵੀ ਸਾਹਿਬਜ਼ਾਦੇ ਨੂੰ ਵੇਖਣ ਵਾਸਤੇ ਕਾਹਲਾ ਪੈ ਰਿਹਾ ਸੀ। ਅੰਤ, ਆਸਾਮ ਦੇ ਕਾਰਜ ਨਿਪਟਾ ਕੇ ਗੁਰੂ ਤੇਗ਼ ਬਹਾਦਰ ਸਾਹਿਬ ਵਾਪਸ ਪਟਨੇ ਪਹੁੰਚੇ।

ਚਿਰਾਂ ਦੀਆਂ ਸਹਿਕਦੀਆਂ ਸੰਗਤਾਂ ਨੇ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਮਨਾਂ ਦੀ ਰੀਝ ਪੂਰੀ ਕੀਤੀ। ਗੁਰੂ ਸਾਹਿਬ ਜੀ ਨੇ ਵੀ ਸਾਹਿਬਜ਼ਾਦੇ ਨੂੰ ਵੇਖ ਕੇ ਅਕਾਲਪੁਰਖ ਦਾ ਧੰਨਵਾਦ ਕੀਤਾ। ਚਾਰ ਦਿਹਾੜੇ ਸਾਹਿਬਜ਼ਾਦੇ ਨੇ ਪਿਤਾ ਦੀ ਗੋਦੀ ਦਾ ਪਿਆਰ ਮਾਣਿਆਂ। ਸਾਰੇ ਪਰਵਾਰ 'ਤੇ ਖਿੜਾਉ ਆ ਗਿਆ। ਸੰਗਤਾਂ ਕਥਾ ਉਪਦੇਸ਼ ਸੁਣ ਕੇ ਨਿਹਾਲ ਹੋਈਆਂ। ਸ਼ਰਧਾਲੂਆਂ ਨੇ ਚੜ੍ਹਾਵੇ ਚੜ੍ਹਾਏ, ਤੇ ਮੁਰਾਦਾਂ ਪਾਈਆਂ।

## ਨੌਵੇਂ ਪਾਤਸ਼ਾਹ ਪੰਜਾਬ ਨੂੰ

ਕੁਛ ਸਮਾਂ ਪਰਵਾਰ ਵਿਚ ਬਿਤਾਉਣ ਪਿਛੋਂ ਗੁਰੂ ਤੇਗ਼ ਬਹਾਦਰ ਸਾਹਿਬ ਪੰਜਾਬ ਪਰਤਣ ਵਾਸਤੇ ਤਿਆਰ ਹੋ ਪਏ। ਬਾਲਕ ਗੁਰੂ ਗੋਬਿੰਦ ਸਿੰਘ ਜੀ, ਆਪਣੇ ਵੱਡ ਵਡੇਰਿਆਂ ਦੀ ਜਨਮ ਭੂਮੀ, ਪੰਜਾਬ ਦੀ ਪਵਿੱਤਰ ਧਰਤੀ ਵੇਖਣ ਵਾਸਤੇ ਕਾਹਲੇ ਪੈ ਰਹੇ ਸਨ, ਜਿਸ ਧਰਤੀ ਨੇ ਗੁਰੂ ਹਰਿਗੋਬਿੰਦ ਸਾਹਿਬ ਵਰਗੇ ਮਹਾਂਬਲੀ ਤੇ ਗੁਰੂ ਅਰਜਨ ਦੇਵ ਵਰਗੇ ਕੁਰਬਾਨੀ ਦੇ ਪੁੰਜ ਪੈਦਾ ਕੀਤੇ ਸਨ। ਪਰ ਮਾਤਾ ਨਾਨਕੀ ਜੀ ਤੇ ਗੁਰੂ ਤੇਗ਼ ਬਹਾਦਰ ਜੀ ਇਸ ਵਿਚਾਰ ਨਾਲ ਸਹਿਮਤ ਨਹੀਂ ਸਨ। ਗੁਰੂ ਮਹਾਰਾਜ ਧੀਰ ਮੱਲ ਵਰਗੇ ਵਿਰੋਧੀਆਂ ਦੀ ਈਰਖਾ ਤੋਂ ਤੰਗ ਆ ਕੇ–ਕੁਛ ਸਮੇਂ ਵਾਸਤੇ–ਪੰਜਾਬ ਛੱਡ ਆਏ ਸਨ। ਮਹਾਰਾਜ ਸਮਝਦੇ ਸਨ, ਕਿ ਜੇ ਗੁਰਿਆਈ ਦੀ ਗੱਦੀ ਬਦਲੇ ਪ੍ਰਿਥੀ ਚੰਦ ਬਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਜਾਨ ਲੈਣ ਵਾਸਤੇ ਕਈ ਹਮਲੇ ਕਰ ਸਕਦਾ ਸੀ, ਤਾਂ ਧੀਰ ਮੱਲ ਵੀ ਘੱਟ ਨਹੀਂ ਗੁਜ਼ਾਰੇਗਾ। ਧੀਰ ਮੱਲ, ਪ੍ਰਿਥੀ ਚੰਦ ਨਾਲੋਂ ਵਧੇਰੇ ਕਠੋਰ ਤੇ ਕਪਟੀ ਸੀ। ਨੌਵੇਂ ਪਾਤਸ਼ਾਹ, ਧੀਰ

ਮੱਲ ਤੇ ਸੁਭਾਉ ਨੂੰ ਚੰਗੀ ਤਰ੍ਹਾਂ ਜਾਣਦੇ ਸਨ । ਗੁਰੂ ਹਰਿਗੋਬਿੰਦ ਸਾਹਿਬ ਦੇ ਵਿਰੁਧ, ਧੀਰ ਮੱਲ ਪੈਂਦੇ ਖ਼ਾਨ ਨੂੰ ਘਰ ਦੇ ਭੇਤ ਦੇ ਸਕਦਾ ਹੈ, ਗੁਰੂ ਬਣਨ ਸਮੇਂ ਉਹ ਨੌਵੇਂ ਪਾਤਸ਼ਾਹ ਉਤੇ ਗੋਲੀ ਚਲਵਾ ਸਕਦਾ ਹੈ, ਤਾਂ ਬਾਲਕ ਗੋਬਿੰਦ ਸਿੰਘ 'ਤੇ ਵਾਰ ਕਰਨ ਲੱਗਾ ਵੀ ਉਹ ਝਕੇਗਾ ਨਹੀਂ । ਇਸ ਵਾਸਤੇ ਸਾਹਿਬਜ਼ਾਦੇ ਦੀ ਮੰਗ ਮੰਨੀ ਨਾ ਗਈ । ਅੰਤ ਫ਼ੈਸਲਾ ਇਹ ਹੋਇਆ, ਕਿ ਗੁਰੂ ਤੇਗ਼ ਬਗਾਦਰ ਸਾਹਿਬ ਪੰਜਾਬ ਜਾ ਕੇ, ਸਾਰੇ ਹਾਲਾਤ ਬਾਰੇ ਸੋਚ ਵਿਚਾਰ ਕੇ ਛੇਤੀ ਹੀ ਬਾਕੀ ਪਰਿਵਾਰ ਨੂੰ ਬੁਲਾ ਲੈਣਗੇ ।

ਸੋ ਪਰਵਾਰ ਨੂੰ ਪਟਨੇ ਵਿਚ ਹੀ ਛੱਡ ਕੇ ਗੁਰੂ ਤੇਗ਼ ਬਹਾਦਰ ਸਾਹਿਬ ਪੰਜਾਬ ਵੱਲ ਆ ਗਏ.।

– 0 –

ਕਾਂਡ ੨.

# ਪਟਨੇ ਤੋਂ ਅਨੰਦਪੁਰ

ਸਾਰੇ ਹਾਲਾਤ 'ਤੇ ਵਿਚਾਰ ਕਰਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ਪਰਿਵਾਰ ਨੂੰ ਅਨੰਦਪੁਰ ਆਉਣ ਵਾਸਤੇ ਹੁਕਮ ਲਿਖ ਭੇਜਿਆ।

ਹੁਕਮ ਮਿਲ ਗਿਆ । ਪਟਨੇ ਤੋਂ ਤੁਰਨ ਦੀ ਤਿਆਰੀ ਹੋਣ ਲੱਗੀ । ਸੰਗਤਾਂ ਵਿਚ ਹਲਚਲ ਮੱਚ ਗਈ । ਸ਼ਰਧਾਲੂ ਆਉਣ ਵਾਲੇ ਵਿਛੋੜੇ ਬਾਰੇ ਸੋਚ ਕੇ ਕੰਬ ਉਠੇ । ਮੋਹ ਇਕੱਲਾ ਮਾਣ ਨਹੀਂ, ਤੇ ਜਿੱਥੇ ਨਾਲ ਸ਼ਰਧਾ ਤੇ ਪਵਿੱਤਰਤਾ ਵੀ ਮਿਲੀ ਹੋਵੇ, ਉਹ ਵਿਛੋੜਾ ਸਹਿਣਾ ਵਧੇਰੇ ਔਖਾ ਹੁੰਦਾ ਹੈ । ਜਿਉਂ ਜਿਉਂ ਤੁਰਨ ਦਾ ਸਮਾਂ ਨੇੜੇ ਆਉਂਦਾ ਜਾਂਦਾ, ਸ਼ਰਧਾਲੂਆਂ ਦੀ ਬੇਚੈਨੀ ਵਧਦੀ ਜਾਂਦੀ । ਇਹ ਜਾਣਦਿਆਂ ਹੋਇਆਂ ਵੀ, ਕਿ ਸਾਹਿਬਜ਼ਾਦੇ ਨੇ ਹਰ ਹਾਲ ਪਟਨਾ ਛੱਡ ਜਾਣਾ ਹੈ ਸ਼ਰਧਾਲੂ ਰੋ ਰੋ ਬੇਨਤੀਆਂ ਕਰਦੇ, ਕਿ ਆਪ ਪੰਜਾਬ ਨੂੰ ਨਾ ਜਾਣ ।

ਅੰਤ ਤੁਰਨ ਦਾ ਸਮਾਂ ਆ ਗਿਆ । ਰਾਜਾ ਫ਼ਤਹਿ ਚੰਦ ਮੈਣੀ ਤੇ ਉਸਦੀ ਰਾਣੀ ਨੇ ਹੰਝੂ ਕੇਰਦਿਆਂ ਬੇਨਤੀ ਕੀਤੀ, ''ਲਾਲ ਜੀ ! ਅਸੀਂ ਤੁਹਾਡੇ ਦਰਸ਼ਨਾਂ ਬਿਨਾਂ ਕਿਵੇਂ ਜੀਵਾਂਗੇ । ਤੁਹਾਡਾ ਹਸਦਾ ਚਿਹਰਾ ਵੇਖੇ ਬਿਨਾਂ ਸਾਡੇ ਭਾ ਦਾ ਹਨ੍ਹੇਰ ਪੈ ਜਾਇਗਾ । ਕੋਈ ਬਿਧ ਦੱਸੋ, ਜਿਵੇਂ ਸਾਨੂੰ ਤੁਹਾਡਾ ਦੀਦਾਰ ਹੁੰਦਾ ਰਹੇ ।''

''ਮਾਂ ਜੀ !'' ਮਹਾਰਾਜ ਰਾਣੀ ਦੇ ਗਲ ਵਿਚ ਬਾਂਹੀਂ ਪਾ ਕੇ ਬੋਲੇ, ''ਜਦੋਂ ਸਾਡਾ ਨਾਂ ਲੈ ਕੇ ਛੋਟੇ ਛੋਟੇ ਬਾਲਾਂ ਨੂੰ ਛੋਲੇ ਤੇ ਪੂਰੀਆਂ ਛਕਾਇਆ ਕਰੋਗੇ, ਉਹਨਾਂ ਦੇ ਭੋਲੇ ਭਾਲੇ ਚਿਹਰਿਆਂ ਵਿਚੋਂ ਤੁਹਾਨੂੰ ਸਾਡਾ ਦੀਦਾਰ ਹੋਇਆ ਕਰੇਗਾ ।''

ਪੰਡਤ ਸ਼ਿਵਦੱਤ ਦੀ ਬੇਨਤੀ ਦੇ ਉਤਰ ਵਿਚ ਹਜ਼ੂਰ ਨੇ ਫਰਮਾਇਆ, ''ਪੰਡਤ ਜੀ ! ਆਪ ਤਾਂ ਪਹੁੰਚੇ ਹੋਏ ਹੋ । ਭਜਨ ਕਰਦਿਆਂ ਅਸੀਂ ਤੁਹਾਨੂੰ ਕ੍ਰਿਸ਼ਨ ਰੂਪ ਹੋ ਦਰਸ਼ਨ ਦਿਆ ਕਰਾਂਗੇ ।''

ਨਵਾਬ ਰਹੀਮ ਬਖ਼ਸ਼ ਤੇ ਨਵਾਬ ਕਰੀਮ ਬਖ਼ਸ਼ ਨੂੰ ਹੁਕਮ ਹੋਇਆ, ''ਅੱਲਾਹ ਤੇ ਈਸ਼ਵਰ ਇਕੋ ਸ਼ਕਤੀ ਦੇ ਦੋ ਨਾਮ ਹਨ । ਪਾਠ ਤੇ ਨਮਾਜ਼ ਵੱਖ ਵੱਖ ਬੋਲੀਆਂ

ਵਿਚ ਉਸ ਇਕੋ ਦੀ ਅਰਾਧਨਾ ਹੈ । ਤੁਹਾਨੂੰ ਨਮਾਜ਼ ਪੜ੍ਹਦਿਆਂ ਦੀਦਾਰ ਹੋਇਆ ਕਰੇਗਾ ।''

ਸਾਰੀ ਸੰਗਤ ਨੂੰ ਸਮੁੱਚੇ ਤੌਰ 'ਤੇ ਸੰਬੋਧਨ ਕਰਕੇ ਮਹਾਰਾਜ ਨੇ ਫ਼ਰਮਾਇਆ, ''ਤੁਹਾਡਾ ਪ੍ਰੇਮ ਸੱਚਾ ਹੈ । ਅਸੀਂ ਆਤਮਾ ਕਰਕੇ ਤੁਹਾਥੋਂ ਕਦੇ ਵੀ ਨਹੀਂ ਵਿਛੜਾਂਗੇ। ਸਾਡੇ ਪੰਘੂੜੇ ਵੱਲੇ ਵੇਖਿਆਂ, ਤੁਹਾਨੂੰ ਸਾਡਾ ਦੀਦਾਰ ਹੋ ਜਾਇਆ ਕਰੇਗਾ । ਸਾਡੀਆਂ ਨਿਸ਼ਾਨੀਆਂ ਸਾਡੀਆਂ ਯਾਦਾਂ ਸਦਾ ਤੁਹਾਡੇ ਕੋਲ ਰਹਿਣਗੀਆਂ । ਅਸੀਂ ਕਦੇ ਵੀ ਤੁਹਾਨੂੰ ਵਿਸਾਰਾਂਗੇ ਨਹੀਂ ।''

ਸਿਰਫ਼ ਸਾਹਿਬਜ਼ਾਦੇ ਦੇ ਉਦਾਲੇ ਹੀ ਨਹੀਂ, ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਦੇ ਉਦਾਲੇ ਵੀ ਸੰਗਤਾਂ ਦਾ ਓਵੇਂ ਝੁਰਮਟ ਪਿਆ ਹੋਇਆ ਸੀ । ਦੋਹੀਂ ਪਾਸੀਂ ਪਿਆਰ ਦੇ ਅਥਰੂ ਵਹਿ ਰਹੇ ਸਨ । ਮਾਤਾ ਜੀ ਸੰਗਤਾਂ ਨੂੰ ਧੀਰਜ ਦੇਂਦੇ, ਪਰ ਉਹਨਾਂ ਦਾ ਅਨੋਖਾ ਪਿਆਰ ਵੇਖ ਕੇ ਮਾਤਾ ਜੀ ਦੇ ਵੀ ਨੇਤਰ ਭਰ ਆਉਂਦੇ ।

## ਪਟਨੇ ਤੋਂ ਵਿਦਿਆ

ਘਰੋਂ ਤੁਰਦਿਆਂ ਤੁਰਦਿਆਂ ਬਹੁਤ ਦੇਰ ਹੋ ਗਈ । ਇਕ ਇਕ ਸ਼ਰਧਾਲੂ ਤੋਂ ਵਿਦਿਆ ਹੁੰਦਿਆਂ, ਕ਼ਿਆਸ ਤੋਂ ਵਧੇਰੇ ਸਮਾਂ ਲੱਗ ਗਿਆ ਫਿਰ ਬਹੁਤ ਸਾਰੀਆਂ ਸੰਗਤਾਂ ਮਹਾਰਾਜ ਦੇ ਨਾਲ ਹੋ ਤੁਰੀਆਂ । 'ਦਾਨਾ ਪੁਰ' ਤਕ ਜਾਂਦਿਆਂ ਸ਼ਾਮ ਪੈ ਗਈ । ਏਥੋਂ ਮਹਾਰਾਜ ਨੇ 'ਹੁਕਮ' ਦੇ ਕੇ ਸਭ ਨੂੰ ਵਾਪਸ ਮੋੜਿਆ ।

ਦਿਨ ਸਮਾਪਤ ਹੋਣ 'ਤੇ ਪਹੁੰਚ ਗਿਆ ਸੀ । ਸੋ ਪਹਿਲਾ ਪੜਾ ਮਹਾਰਾਜ ਨੇ ਦਾਨਾ ਪੁਰ ਹੀ ਕੀਤਾ । ਇਕ ਬਿਰਧ ਮਾਈ ਨੇ ਘਿਉ ਵਾਲੀ ਖਿਚੜੀ ਰਿੰਨ੍ਹ ਕੇ ਭੇਟਾ ਕੀਤੀ । ਮਹਾਰਾਜ ਨੂੰ ਉਹ ਖਾਣਾ ਬਹੁਤ ਪਸੰਦ ਆਇਆ । ਉਸ ਸਮੇਂ ਮਹਾਰਾਜ ਦੀ ਬੋਲੀ ਪੰਜਾਬੀ ਤੇ ਬਿਹਾਰੀ ਮਿਲੀ ਜੁਲੀ ਸੀ । ਹਜ਼ੂਰ ਨੇ ਪਰਸੰਨ ਹੋ ਕੇ ਕਿਹਾ, ''ਮਾਤਾ ਜੀ ! ਏਸੇ ਹਾਂਡੀ ਵਿਚ ਇਹ ਪਕਵਾਨ ਪਕਾ ਕੇ ਸੰਗਤਾਂ ਨੂੰ ਛਕਾਇਆ ਕਰੋਗੇ, ਤਾਂ ਤੁਹਾਨੂੰ ਸਾਡਾ ਦੀਦਾਰ ਹੋ ਜਾਇਆ ਕਰੇਗਾ ।''

ਇਹਨਾਂ ਸ਼ਬਦਾਂ ਨੇ ਮਾਈ ਦੇ ਦਿਲ ਤੇ ਅਜੇਹਾ ਪਰਭਾਵ ਪਾਇਆ, ਕਿ ਉਹਨਾਂ ਆਪਣੇ ਘਰ ਨੂੰ ਧਰਮਸ਼ਾਲਾ ਵਿਚ ਬਦਲ ਦਿਤਾ । ਉਹ ਰਾਤ ਦਿਨੇ ਮਹਾਰਾਜ ਦਾ ਨਾਮ ਜਪਦੀ ਰਹਿੰਦੀ ਤੇ ਆਈ ਗਈ ਸੰਗਤ ਦੀ ਸੇਵਾ ਕਰਦੀ। ਉਸ ਗੁਰਦੁਆਰੇ ਦਾ ਨਾਮ 'ਹਾਂਡੀ ਸਾਹਿਬ' ਜਾਂ 'ਹਾਂਡੀ ਵਾਲੀ ਸੰਗਤ' ਪਰਸਿੱਧ ਹੋ ਗਿਆ । ਉਸ ਪਾਸੇ ਕੇਈ ਗੁਰ-ਅਸਥਾਨਾਂ ਦੇ ਨਾਮ ਨਾਲ 'ਸੰਗਤ' ਸ਼ਬਦ ਆਉਂਦਾ ਹੈ । ਜਿਵੇਂ ਕਲਕੱਤੇ ਵਿਚ ਗੁਰ-ਦੁਆਰਾ 'ਬੜੀ ਸੰਗਤ' ।

ਓਥੋਂ ਚੱਲ ਕੇ ਹਰ ਪੜਾ ਉਤੇ ਇਕ-ਇਕ, ਦੋ-ਦੋ ਦਿਨ ਠਹਿਰਦੇ ਮਹਾਰਾਜ ਕਾਂਸ਼ੀ ਪੁੱਜੇ। ਓਥੇ ਮਹਾਰਾਜ ਦਸ ਦਿਨ ਰਹੇ। ਸਾਰੇ ਧਰਮ-ਮੰਦਰਾਂ ਦੇ ਦਰਸ਼ਨ ਕੀਤੇ ਤੇ ਲੋੜਵੰਦਾਂ ਨੂੰ ਪੁੰਨ ਦਾਨ ਕੀਤਾ। ਗੁਰੂ ਨਾਨਕ ਦੇ ਧਰਮ ਦਾ ਪਰਚਾਰ ਕਰਨ ਦਾ ਇਹ ਇਕ ਚੰਗਾ ਸਾਧਨ ਸੀ।

ਓਥੋਂ ਚੱਲ ਕੇ ਮਿਰਜ਼ਾ ਪੁਰ, ਪਰਾਗਰਾਜ (ਤ੍ਰਿਬੇਣੀ), ਅਯੁੱਧਿਆ, ਲਖਨਊ, ਕਾਨਪੁਰ, ਚੰਦੌਸੀ, ਖੁਰਜਾ ਆਦਿ ਥਾਵਾਂ 'ਤੇ ਹੁੰਦੇ ਹੋਏ ਹਜ਼ੂਰ ਮਥਰਾ ਪੁੱਜੇ। ਓਥੇ ਕਈ ਦਿਨ ਰਹਿ ਕੇ ਬ੍ਰਿੰਦਾਬਨ, ਆਦਿ ਭਗਵਾਨ ਕ੍ਰਿਸ਼ਨ ਦੇ ਅਸਥਾਨ ਵੇਖੇ। ਓਥੋਂ ਮਾਤਾ ਜੀ ਸਾਹਿਬਜ਼ਾਦੇ ਨੂੰ ਨਾਲ ਲੈ ਕੇ ਹਰਿਦੁਆਰ ਜਾ ਪੁੱਜੇ। ਹਰਿਦੁਆਰ ਹਿੰਦੂਆਂ ਦਾ ਮਹਾਨ ਤੀਰਥ ਤੇ ਸੁੰਦਰ ਅਸਥਾਨ ਹੈ। ਓਥੇ ਮਹਾਰਾਜ ਕਈ ਦਿਨ ਰਹੇ। ਓਥੋਂ ਵਿਦਿਆ ਹੋ ਕੇ ਗੁਰੂ ਕਾ ਪਰਵਾਰ ਸਹਾਰਨਪੁਰ, ਬੂੜੀਏ, ਦਾਮਲੇ ਰਾਹੀਂ, ਜ਼ਿਲਾ ਅੰਬਾਲਾ ਦੇ ਪਿੰਡ ਲਖਨੌਰ ਵਿਚ ਭਾਈ ਝੰਡੇ ਮਸੰਦ ਦੇ ਘਰ ਜਾ ਠਹਿਰਿਆ। ਉਸ ਵੇਲੇ ਭਾਦਰੋਂ (੧੭੨੮ਬਿ.) ਮੁਕਣ ਵਾਲਾ ਸੀ।

ਪਟਨਾ ਸਾਹਿਬ ਤੋਂ ਲਖਨੌਰ ਪੁਜਦਿਆਂ ਤਕ ਲਗਭਗ ਛੇ ਮਹੀਨੇ ਲੱਗ ਗਏ। ਉਸ ਸਮੇਂ ਆਵਾ-ਜਾਈ ਦੇ ਵਸੀਲੇ ਚੰਗੇ ਨਹੀਂ ਸਨ। ਏਨਾ ਲੰਮਾ ਸਫ਼ਰ ਕਰਨ ਵਿਚ ਅਵੱਸੋਂ ਦਾ ਸਮਾਂ ਲੱਗਣਾ ਸੀ। ਪਰ ਏਨੀ ਦੇਰ ਲੱਗਣ ਦੇ ਕੁਛ ਕਾਰਨ ਹੋਰ ਵੀ ਸਨ। ਜਿਸ ਥਾਂ 'ਤੇ ਮਹਾਰਾਜ ਉਤਾਰਾ ਕਰਦੇ, ਅਗਲੇ ਕਈ ਪੜਾਵਾਂ ਦੀਆਂ ਸੰਗਤਾਂ ਦੇ ਮੁਖੀ ਓਥੇ ਆ ਹਾਜ਼ਰ ਹੁੰਦੇ। ਹਰ ਥਾਂ ਦੇ ਸ਼ਰਧਾਲੂਆਂ ਦੀ ਮੰਗ ਹੁੰਦੀ, ਕਿ ਉਹ ਵੱਧ ਤੋਂ ਵੱਧ ਸਮੇਂ ਵਾਸਤੇ ਸਾਹਿਬਜ਼ਾਦੇ ਦੇ ਦਰਸ਼ਨ ਕਰਨ। ਜਿੱਥੇ ਇਕ ਦਿਨ ਅਟਕਣ ਦੀ ਸਲਾਹ ਹੁੰਦੀ, ਓਥੇ ਦੋ-ਤਿੰਨ ਦਿਨ ਲੱਗ ਜਾਂਦੇ। ਫਿਰ ਸਿੱਧੇ ਰਸਤੇ ਦੀ ਥਾਂ ਕਈ ਵਾਰ ਸੰਗਤਾਂ ਦੇ ਅਗਾਧ ਪ੍ਰੇਮ ਦਾ ਸਦਕਾ ਰਾਹ ਬਦਲਨਾ ਵੀ ਪੈ ਜਾਂਦਾ। ਸਾਥ ਹੀ, ਮਾਤਾ ਗੁਜਰੀ ਜੀ ਦੀ ਦਿਲੀ ਇੱਛਿਆ ਵੀ ਸੀ, ਕਿ ਉਹ ਸਾਹਿਬਜ਼ਾਦੇ ਨੂੰ ਵੱਧ ਤੋਂ ਵੱਧ ਥਾਂਵਾਂ ਦੀਆਂ ਸੰਗਤਾਂ ਨਾਲ ਮੇਲ-ਮਿਲਾਪ ਕਰਾਉਂਦੇ ਜਾਣ। ਸਮਾਜਕ ਤੌਰ 'ਤੇ ਸਿੱਖਾਂ ਹਿੰਦੂਆਂ ਦਾ ਗੂੜ੍ਹਾ ਤੇ ਅਟੁੱਟ ਰਿਸ਼ਤਾ ਹੈ। ਇਸ ਵਾਸਤੇ ਮਾਤਾ ਜੀ—ਰਾਹ ਵਿਚ ਆਉਣ ਵਾਲੇ—ਸਾਰੇ ਹਿੰਦੂ-ਤੀਰਥਾਂ ਉਤੇ ਪਰਚਾਰ ਕਰਦੇ ਜਾਣਾ ਚਾਹੁੰਦੇ ਸਨ। ਇਹ ਉਸ ਵੇਲੇ ਸੋਚੀ ਤੇ ਮੰਨੀ ਹੋਈ ਗੱਲ ਸੀ, ਕਿ ਸਾਹਿਬਜ਼ਾਦੇ ਨੇ ਸਿੱਖਾਂ ਦਾ ਦਸਵਾਂ ਗੁਰੂ ਬਣਨਾ ਹੈ। ਇਸ ਲਈ ਮਾਤਾ ਗੁਜਰੀ ਜੀ ਚਾਹੁੰਦੇ ਸਨ, ਕਿ ਸਾਹਿਬਜ਼ਾਦੇ ਨੂੰ ਅਮਲੀ ਤੌਰ 'ਤੇ ਸੰਸਾਰ ਦਾ ਗਿਆਨ ਹੋਵੇ। ਹਰ

ਤੀਰਥ ਉਤੇ ਮਾਤਾ ਜੀ ਸਾਹਿਬਜ਼ਾਦੇ ਨੂੰ ਓਥੋਂ ਦਾ ਇਤਿਹਾਸ ਤੇ ਅਸਥਾਨ ਦੀ ਮਹੱਤਤਾ ਬਾਰੇ ਦਸਦੇ।

ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਦੇ ਚਿਹਰੇ ਦਾ ਪਰਭਾਵ ਅਜੇਹਾ ਸੀ, ਕਿ ਹਰ ਵੇਖਣ ਵਾਲੇ ਦੇ ਮਨ 'ਤੇ ਬੜਾ ਚੰਗਾ ਅਸਰ ਪੈਂਦਾ । ਕਈ ਸਖ਼ਤ ਹਿਰਦੇ ਵੀ ਦਰਸ਼ਨ ਪਾ ਕੇ ਮਹਾਰਾਜ ਦੇ ਸ਼ਰਧਾਲੂ ਬਣ ਜਾਂਦੇ । ਵਧੇਰੇ ਥਾਂਵਾਂ 'ਤੇ ਪੜਾ ਕਰਨ ਦਾ ਇਹ ਵੀ ਇਕ ਕਾਰਨ ਸੀ ।

ਸਮੇਤ ਸਾਹਿਬਜ਼ਾਦੇ, ਸਾਰਾ ਪਰਵਾਰ ਹੀ ਛੇਤੀ ਤੋਂ ਛੇਤੀ ਅਨੰਦਪੁਰ ਪੁੱਜਣ ਦਾ ਚਾਹਵਾਨ ਸੀ । ਗੁਰੂ ਤੇਗ਼ ਬਹਾਦਰ ਜੀ ਦੇ ਦੀਦਾਰ ਕਰਨ ਵਾਸਤੇ ਸਭ ਦੇ ਮਨ ਕਾਹਲੇ ਪੈ ਰਹੇ ਸਨ । ਲਖਨੌਰ ਤੋਂ ਤੁਰਨ ਦੀ ਤਿਆਰੀ ਹੋ ਹੀ ਰਹੀ ਸੀ, ਜਾਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਹੁਕਮ ਪਹੁੰਚ ਗਿਆ, ਕਿ ਜਦ ਤਕ ਅਸੀਂ ਬੁਲਾ ਨਾ ਭੇਜੀਏ, ਸਾਰਾ ਪਰਵਾਰ ਲਾਹੌਰ ਹੀ ਟਿਕਿਆ ਰਹੇ । ਇਸਦਾ ਕਾਰਨ ਨਜ਼ਦੀਕੀ ਸੋਢੀਆਂ ਦੀ ਈਰਖਾ ਸੀ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਾਲ ਅਵਸਥਾ ਵਿਚ ਪ੍ਰਿਥੀ ਚੰਦ ਵੱਲੋਂ ਕਈ ਉਪਰਾਲੇ ਕੀਤੇ ਗਏ, ਹਜ਼ੂਰ ਦੀ ਜਾਨ ਲੈਣ ਵਾਸਤੇ । ਧੀਰਮੱਲੀਆਂ ਵੱਲੋਂ ਵੀ ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਉਤੇ ਅਜੇਹੇ ਵਾਰ ਕੀਤੇ ਜਾਣ ਦੀ ਸੰਭਾਵਨਾ ਸੀ । ਇਸ ਲਈ ਗੁਰੂ ਤੇਗ਼ ਬਹਾਦਰ ਸਾਹਿਬ ਤੇ ਉਹਨਾਂ ਦੇ ਸ਼ਰਧਾਲੂ ਸਲਾਹਕਾਰ ਚਾਹੁੰਦੇ ਸਨ, ਕਿ ਵਾਤਾਵਰਣ ਠੀਕ ਹੋਣ ਤਕ ਸਾਹਿਬਜ਼ਾਦਾ ਲਖਨੌਰ ਹੀ ਰਹੇ ।

## ਲਖਨੌਰ ਵਿਚ ਰਹਿਣੀ ਬਹਿਣੀ

ਲਖਨੌਰ ਵਿਚ ਮਹਾਰਾਜ ਨੂੰ ਕਈ ਮਹੀਨੇ ਟਿਕਣਾ ਪਿਆ । ਉਸ ਵੇਲੇ ਆਪ ਜੀ ਦੀ ਉਮਰ ਪੌਣੇ ਛੇ ਸਾਲ ਦੇ ਲਗਭਗ ਸੀ । ਛੇਵੇਂ ਪਾਤਸ਼ਾਹ ਤੋਂ ਗੁਰਿਆਈ ਦੀ ਗੱਦੀ ਦੀ ਸ਼ਾਨ ਸ਼ਾਹਾਂ ਵਰਗੀ ਬਣ ਗਈ ਸੀ । ਆਪ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਤੇ ਸੀਸ 'ਤੇ ਕਲਗ਼ੀ ਜਿਗ੍ਹਾ ਸਜਾ ਕੇ ਤਖ਼ਤ ਉਤੇ ਬੈਠਿਆ ਕਰਦੇ । ਉਹਨਾਂ ਤੋਂ ਪਿਛੋਂ ਸੱਤਵੇਂ, ਅੱਠਵੇਂ ਤੇ ਨੌਵੇਂ ਗੁਰੂ ਵੀ ਗਾਤਰੇ ਤਲਵਾਰ ਸੱਜਾ ਕੇ ਤੇ ਕਲਗ਼ੀ-ਜਿਗ੍ਹਾ ਲਾ ਕੇ ਗੱਦੀ 'ਤੇ ਬੈਠਿਆ ਕਰਦੇ । ਗੁਰੂ ਸਾਹਿਬਾਨ ਦੇ ਸਾਹਿਬਜ਼ਾਦੇ ਵੀ ਰਾਜਕੁਮਾਰਾਂ ਵਾਂਗ ਕਲਗ਼ੀਆਂ ਪਹਿਨਿਆਂ ਕਰਦੇ ਸਨ । ਏਸੇ ਮਰਯਾਦਾ ਅਨੁਸਾਰ ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਵੀ ਕਲਗ਼ੀ-ਜਿਗ੍ਹਾ ਸਜਾ ਕੇ ਘੋੜੇ 'ਤੇ ਅਸਵਾਰ ਹੋਇਆ ਕਰਦੇ । ਉਸ ਵੇਲੇ ਉਹਨਾਂ ਦੀ ਸ਼ਾਨ ਰਾਜਕੁਮਾਰਾਂ ਨੂੰ ਮਾਤ ਪਾਉਂਦੀ ਜਾਪਦੀ। ਹਜ਼ੂਰ ਨੂੰ ਘੋੜ-ਅਸਵਾਰੀ ਦਾ ਸ਼ੌਕ ਬਚਪਨ ਤੋਂ ਹੀ ਸੀ । ਆਪਣੇ ਸੇਵਕਾਂ ਨੂੰ ਨਾਲ ਲੈ ਕੇ, ਸ਼ਸਤਰ ਸਜਾ ਕੇ, ਮਹਾਰਾਜ ਘੋੜੇ 'ਤੇ ਅਸਵਾਰ ਹੋ ਕੇ ਸ਼ਿਕਾਰ ਖੇਡਣ ਜਾਂਦੇ । ਉਸ ਵੇਲੇ ਹਜ਼ੂਰ ਦੀ ਚੜ੍ਹਤ ਵੇਖਣ ਵਾਲੀ ਹੁੰਦੀ ।

## ਭੀਖਣ ਸ਼ਾਹ ਦਾ ਦੁਬਾਰਾ ਮਿਲਾਪ

ਪਤਾ ਲੱਗਣ 'ਤੇ ਦੂਰੋਂ ਦੂਰੋਂ ਸੰਗਤਾਂ ਲਖਨੌਰ ਆਉਂਦੀਆਂ ਤੇ ਮਹਾਰਾਜ ਦੇ ਦਰਸ਼ਨ ਕਰ ਕੇ ਨਿਹਾਲ ਹੁੰਦੀਆਂ । ਠਸਕੇ ਵਾਲਾ ਪੀਰ ਭੀਖਣ ਸ਼ਾਹ, ਮਹਾਰਾਜ ਦਾ ਪੁਰਾਣਾ ਸ਼ਰਧਾਲੂ ਸੀ । ਖ਼ਬਰ ਪਾ ਕੇ ਉਹ ਵੀ ਮਹਾਰਾਜ ਦੇ ਦਰਸ਼ਨ ਕਰਨ ਆਇਆ । ਪੀਰ ਨੇ ਓਸੇ ਤਰ੍ਹਾਂ ਦਰਵਾਜ਼ੇ 'ਤੇ ਆ ਕੇ ਸਿਜਦਾ ਕੀਤਾ । ਮਾਮਾ ਕਿਰਪਾਲ ਜੀ ਨੇ ਸਾਰਾ ਹਾਲ ਮਹਾਰਾਜ ਨੂੰ ਜਾ ਦੱਸਿਆ । ਹਜ਼ੂਰ ਮੁਸਕਰਾਉਂਦੇ-ਹਸਦੇ ਬਾਹਰ ਆਏ । ਆਪ ਨੇ ਬੜੇ ਪਿਆਰ ਨਾਲ ਕਿਹਾ, ''ਆਈਏ ਪੀਰ ਜੀ ! ਆਪ ਤਾਂ ਸਾਡੇ ਪੁਰਾਣੇ ਮਿੱਤਰ ਹੋ । ਹਿੰਦੂ, ਮੁਸਲਮਾਨ, ਪਾਰਸੀ, ਈਸਾਈ, ਸਭ ਉਸ ਅਕਾਲ ਪੁਰਖ ਦਾ ਰੂਪ ਹਨ । ਸਾਨੂੰ ਸਭ ਇਕੋ ਜੇਹੇ ਪਿਆਰੇ ਹਨ । ਆਓ, ਸੱਤ-ਸੰਗਤ ਕਰ ਕੇ ਨਿਹਾਲ ਹੋਵੋ ।''

ਗੁਰਦੇਵ ਦੇ ਮੁੱਖੋਂ ਇਹ ਸ਼ਬਦ ਸੁਣ ਕੇ ਭੀਖਣ ਸ਼ਾਹ ਦੀ ਸ਼ਰਧਾ ਵਿਚ ਹੋਰ ਵੀ ਵਾਧਾ ਹੋਇਆ । ਕੁਛ ਚਿਰ ਵਾਰਤਾਲਾਪ ਹੁੰਦਾ ਰਿਹਾ । ਅੰਤ ਮਹਾਰਾਜ ਦਾ ਪਰਸਾਦ ਪਾ ਕੇ, ਸੱਯਦ ਸਿਰ ਨਿਵਾ ਕੇ ਚਲਾ ਗਿਆ । ਉਸਦੇ ਕੁਛ ਕੱਟੜ ਮੁਸਲਮ ਮੁਰੀਦਾਂ ਨੇ ਬੁਰਾ ਵੀ ਮਨਾਇਆ, ਕਿ ਐਡੇ ਵੱਡੇ ਮੁਸਲਮਾਨ ਪੀਰ ਨੇ ਹਿੰਦੂ ਪੀਰਜ਼ਾਦੇ ਸਾਮ੍ਹਣੇ ਸਿਜਦਾ ਕਿਉਂ ਕੀਤਾ ਹੈ । ਪਰ ਰੱਬ ਦੇ ਪਿਆਰ ਵਾਲੇ ਇਹਨਾਂ ਗੱਲਾਂ ਦੀ ਕਦ ਪਰਵਾਹ ਕਰਦੇ ਹਨ ।

## ਪੀਰ ਆਰਫ਼ ਦੀਨ ਨਾਲ ਮੁਲਾਕਾਤ

ਏਥੇ ਹੀ ਇਕ ਦਿਨ ਮਹਾਰਾਜ ਦਾ ਪਰਸਿੱਧ ਆਰਫ਼ ਦੀਨ ਨਾਲ ਮੇਲ ਹੋ ਗਿਆ । ਗੁਰਦੇਵ ਖੁੱਲ੍ਹੇ ਮੈਦਾਨ ਵਿਚ ਆਪਣੇ ਹਾਣੀਆਂ ਨਾਲ ਖੇਡ ਰਹੇ ਸਨ । ਪੀਰ ਆਰਫ਼ ਦੀਨ ਪਾਲਕੀ ਵਿਚ ਬੈਠਾ ਕੋਲ ਦੀ ਲੰਘਿਆ । ਮਹਾਰਾਜ ਨਾਲ ਪੀਰ ਦੀ ਨਜ਼ਰ ਮਿਲੀ । ਦੋਹਾਂ ਨੇ ਇਕ ਦੂਸਰੇ ਨੂੰ ਬੜੇ ਧਿਆਨ ਨਾਲ ਤੱਕਿਆ ਤੇ ਪਛਾਣਿਆਂ। ਮਹਾਰਾਜ ਨੇ ਹਾਸੇ ਨਾਲ ਪੁਛਿਆ, ''ਪੀਰ ਜੀ ! ਅਜੇ ਮਿਲਿਆ ਨਹੀਂ ?''

ਪੀਰ ਨੇ ਗੁੱਝੀ ਰਮਜ਼ ਸਮਝ ਕੇ ਸਿਰ ਝੁਕਾਉਂਦਿਆਂ ਉਤਰ ਦਿਤਾ, ''ਹੁਣ ਮਿਲ ਪਿਆ ਹੈ, ਮੇਰੇ ਮੁਰਸ਼ਦ ! ਮਿਲ ਪਿਆ ਹੈ ।''

ਪੀਰ ਨੇ ਪਾਲਕੀ ਤੋਂ ਉਤਰ ਕੇ ਸਾਹਿਬਜ਼ਾਦੇ ਨੂੰ ਸਿਜਦਾ ਕੀਤਾ । ਫਿਰ ਮਹਾਰਾਜ ਤੇ ਪੀਰ ਆਰਫ਼ਦੀਨ ਚੋਖਾ ਚਿਰ ਇਕਲਵੰਜੇ ਖਲੇ ਵਾਰਤਾਲਾਪ ਕਰਦੇ ਰਹੇ। ਪੀਰ ਦੇ ਮੁਰੀਦ ਦੋਹਾਂ ਵੱਲ ਕੰਡ ਕਰਕੇ ਖਲੇ ਰਹੇ । ਉਹ ਛੇ ਸਾਲ ਦੇ ਸਾਹਿਬਜ਼ਾਦੇ ਦੇ ਸਾਮ੍ਹਣੇ ਆਪਣੇ ਪੀਰ ਨੂੰ ਸਿਰ ਝੁਕਾਉਂਦਿਆਂ ਵੇਖ ਕੇ ਸੜ ਭੁਜ ਗਏ ਸਨ ।

ਪੀਰ ਖ਼ੁਸ਼ੀ ਖ਼ੁਸ਼ੀ ਮਹਾਰਾਜ ਤੋਂ ਵਿਦਿਆ ਹੋਇਆ । ਓਨਾ ਚਿਰ ਉਹ ਪਾਲਕੀ ਦੇ ਨਾਲ ਨਾਲ ਪੈਦਲ ਤੁਰਿਆ ਗਿਆ, ਜਿੰਨਾ ਚਿਰ ਗੁਰਦੇਵ ਸਾਮ੍ਹਣੇ ਨਜ਼ਰ ਆਉਂਦੇ ਰਹੇ । ਇਕ ਵਾਰ ਫਿਰ ਸਿਰ ਝੁਕਾ ਕੇ ਪੀਰ ਪਾਲਕੀ ਵਿਚ ਬੈਠਾ । ਮੁਰੀਦਾਂ ਨੇ ਬੜੇ ਗਿਲੇ ਨਾਲ ਇਸਲਾਮੀ ਸ਼ਰ੍ਹਾ ਦੇ ਉਲਟ ਇਕ ਹਿੰਦੂ ਪੀਰਜ਼ਾਦੇ ਨੂੰ ਸਿਜਦਾ ਕਰਨ ਦਾ ਕਾਰਨ ਪੁਛਿਆ । ਪੀਰ ਨੇ ਬੜੇ ਠਰ੍ਹੰਮੇ ਨਾਲ ਉਤਰ ਦਿਤਾ, ''ਭਲੇ ਲੋਕੋ ! ਖ਼ੁਦਾ ਕਾਦਰ ਉ ਕਰੀਮ ਹੈ । ਹਰ ਜ਼ੱਰਰੇ ਵਿਚ ਓਸੇ ਦਾ ਨੂਰ ਹੈ । ਦੱਸੋ, ਇਕ ਹਿੰਦੂ ਸਾਹਿਬਜ਼ਾਦੇ ਵਿਚ ਉਸਦਾ ਨੂਰ ਵੇਖ ਕੇ ਮੈਂ ਸਿਜਦਾ ਨਾ ਕਰਦਾ? ਤੁਹਾਨੂੰ ਉਹ ਨੂਰ ਨਜ਼ਰ ਨਹੀਂ ਆਇਆ। ਤੁਸੀਂ ਗੁੱਸੇ ਨਾਲ ਕੰਡ ਦੇ ਕੇ ਖਲੇ ਰਹੇ ਹੋ। ਮੈਨੂੰ ਉਸਦਾ ਨੂਰ ਨਜ਼ਰ ਆ ਗਿਆ ਹੈ, ਮੈਂ ਜ਼ਿਆਰਤ ਹਾਸਲ ਕਰ ਲਈ ਹੈ । ਇਸ ਸਾਹਿਬਜ਼ਾਦੇ ਨੂੰ ਤੁਸੀਂ ਸਾਧਾਰਨ ਬਾਲਕ ਨਾ ਸਮਝੋ । ਇਹ ਇਕ ਮਹਾਨ ਸ਼ਖ਼ਸੀਅਤ ਦਾ ਮਾਲਕ, ਜ਼ਾਹਿਰਾ ਖ਼ੁਦਾ ਦਾ ਨੂਰ ਹੈ । ਇਹ ਇਨਸਾਨੀਅਤ ਦਾ ਰਾਹਬਰ ਬਣ ਕੇ ਆਇਆ ਹੈ । ਇਹ ਹਿੰਦੂ ਮੁਸਲਮਾਨ ਸਭ ਨੂੰ ਇਕੋ ਜੇਹਾ ਸਮਝੇਗਾ, ਤੇ ਭੁੱਲਿਆਂ ਹੋਇਆ ਨੂੰ ਹੱਕ ਦਾ ਰਸਤਾ ਦੱਸੇਗਾ ।''

ਵੱਡੇ ਵੱਡੇ ਮੁਸਲਮਾਨ ਪੀਰਾਂ ਨੂੰ ਸਾਹਿਬਜ਼ਾਦੇ ਦੇ ਚਰਨਾਂ ਤੇ ਝੁਕਦਿਆਂ ਵੇਖ ਕੇ ਲੋਕਾਂ ਦੀ ਸ਼ਰਧਾ ਵਿਚ ਹੋਰ ਵਾਧਾ ਹੋ ਗਿਆ । ਸੰਗਤਾਂ ਮਹਾਰਾਜ ਨੂੰ ਮਹਾਨ ਅਵਤਾਰ, ਕਰਾਮਾਤੀ ਤੇ ਸਭ ਸ਼ਕਤੀਆਂ ਦਾ ਮਾਲਕ ਸਮਝਣ ਲੱਗ ਪਈਆਂ ।

ਸੰਗਤਾਂ ਦੀਆਂ ਖ਼ੁਸ਼ੀਆਂ ਜਿੱਤਣ ਵਾਸਤੇ ਮਾਤਾ ਗੁਜਰੀ ਜੀ ਸਾਹਿਬਜ਼ਾਦੇ ਦੇ ਹੱਥੋਂ ਪੁੰਨ ਦਾਨ ਕਰਵਾਉਂਦੇ । ਆਪ ਜਨਤਾ ਨੂੰ ਕਿਸੇ ਕਿਸਮ ਦੀ ਤਕਲੀਫ਼ ਹੋਵੇ, ਤਾਂ ਆਪ ਉਸਨੂੰ ਦੂਰ ਕਰਨ ਦਾ ਯਤਨ ਕਰਦੇ । ਲਾਹੌਰ ਵਿਚ ਪੀਣ ਵਾਲੇ ਪਾਣੀ ਦੀ ਬਹੁਤ ਤੰਗੀ ਸੀ । ਮਾਤਾ ਜੀ ਨੇ ਓਥੇ ਇਕ ਖੂਹ ਲਵਾਇਆ, ਜਿਸ ਉਤੇ ਹਰ ਇਕ ਨੂੰ ਪਾਣੀ ਭਰਨ ਦੀ ਆਗਿਆ ਸੀ ।

## ਲਖਨੌਰ ਤੋਂ ਵਿਦਿਆ

ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਅਨੰਦਪੁਰ ਜਾਣ ਵਾਸਤੇ ਬੜੇ ਕਾਹਲੇ ਪੈ ਗਏ । ਆਪ ਰੋਜ਼ ਬੇਨਤੀ-ਪੱਤਰ ਲਿਖ ਕੇ ਪਿਤਾ ਜੀ ਦੀ ਸੇਵਾ ਵਿਚ ਭੇਜਦੇ । ਅੰਤ ਗੁਰੂ ਤੇਗ਼ ਬਹਾਦਰ ਜੀ ਦਾ ਹੁਕਮ ਆ ਗਿਆ, ਤੇ ਸਾਰਾ ਪਰਵਾਰ ਲਖਨੌਰ ਤੋਂ ਅਨੰਦਪੁਰ ਵੱਲ ਤੁਰ ਪਿਆ ।

## ਕੀਰਤਪੁਰ ਪੁੱਜੇ

ਰਾਣੋ ਮਾਜਰੇ, ਰੋਪੜ ਰਾਹੀਂ ਹੁੰਦੇ ਹੋਏ ਮਹਾਰਾਜ ਕੀਰਤਪੁਰ ਪੁੱਜੇ । ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਸੂਰਜ ਮੱਲ ਦਾ ਪੁੱਤਰ ਦੀਪ ਚੰਦ ਤੇ ਦੀਪ

ਚੰਦ ਦੇ ਪੁੱਤਰ ਗੁਲਾਬ ਰਾਏ ਤੇ ਸ਼ਾਮ ਦਾਸ (ਪਿਛੋਂ ਸ਼ਾਮ ਸਿੰਘ) ਉਸ ਵੇਲੇ ਕੀਰਤਪੁਰ ਸਨ। ਉਹ ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਨੂੰ ਅੱਗੋਂ ਲੈਣ ਆਏ ਤੇ ਘਰ ਲੈ ਜਾ ਕੇ ਬੜੀ ਸ਼ਰਧਾ ਨਾਲ ਸੇਵਾ ਕੀਤੀ। ਜਿੱਥੇ ਧੀਰ ਮੱਲ ਤੇ ਉਸਦੀ ਔਲਾਦ ਗੁਰੂ ਤੇਗ਼ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਵਿਰੋਧ ਕਰਦੀ ਰਹੀ, ਉਥੇ ਸੂਰਜ ਮੱਲ ਦੀ ਔਲਾਦ ਸਦਾ ਮਹਾਰਾਜ ਦੀ ਆਗਿਆਕਾਰ ਰਹੀ।

ਮਾਤਾ ਗੁਜਰੀ ਜੀ ਨੇ ਵੀ ਸੂਰਜ ਮੱਲ ਦੇ ਪੁੱਤਰ ਤੇ ਪੋਤਰਿਆਂ ਦਾ ਬੜਾ ਮਾਣ ਕੀਤਾ। ਉਹਨਾਂ ਨੂੰ ਸਿਰੋਪਾਉ ਵਜੋਂ ਬਸਤਰ ਤੇ ਧਨ ਦੇ ਕੇ ਨਿਵਾਜਿਆ।

ਕੀਰਤਪੁਰ ਵਿਚ ਸਾਰੇ ਗੁਰਦੁਆਰਿਆਂ ਦੇ ਸਾਹਿਬਜ਼ਾਦੇ ਨੂੰ ਦਰਸ਼ਨ ਕਰਾਏ ਗਏ। ਮਾਤਾ ਗੁਜਰੀ ਜੀ ਆਪਣੇ ਲਾਲ ਨੂੰ ਹਰ ਗੁਰਦੁਆਰੇ ਦਾ ਇਤਿਹਾਸ ਬੜੇ ਵਿਸਥਾਰ ਨਾਲ ਸੁਣਾਉਂਦੇ।

## ਕੀਰਤਪੁਰ ਤੋਂ ਅਨੰਦਪੁਰ

ਕੀਰਤਪੁਰ ਵਿਚ ਚੋਖੀਆਂ ਸੰਗਤਾਂ ਕੱਠੀਆਂ ਹੋ ਗਈਆਂ। ਗੁਰੂ ਤੇਗ਼ ਬਹਾਦਰ ਜੀ ਦੇ ਭੇਜੇ ਹੋਏ ਕੁਛ ਨਿਕਟ-ਵਰਤੀ ਸਿੱਖ ਤੇ ਅਨੰਦਪੁਰ ਦੀਆਂ ਬਹੁਤ ਸਾਰੀਆਂ ਸੰਗਤਾਂ ਸ਼ਾਹਿਬਜ਼ਾਦੇ ਨੂੰ ਅੱਗੋਂ ਲੈਣ ਵਾਸਤੇ ਕੀਰਤਪੁਰ ਆ ਪੁੱਜੀਆਂ। ਇਹ ਸਾਰਾ ਵਹੀਰ ਖ਼ੁਸ਼ੀ ਦੇ ਗੀਤ ਗਾਉਂਦਾ ਕੀਰਤਪੁਰ ਤੋਂ ਅਨੰਦਪੁਰ ਨੂੰ ਤੁਰਿਆ। ਸਾਹਿਬਜ਼ਾਦਾ ਘੋੜੇ 'ਤੇ ਅਸਵਾਰ ਸੀ। ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਪਾਲਕੀਆਂ ਵਿਚ ਸਨ। ਇੱਕੀ ਮਾਘ, ੧੭੨੯ ਬਿ:[1] ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਵਿਚ ਪਰਵੇਸ਼ ਕੀਤਾ। ਗੁਰੂ ਤੇਗ਼ ਬਹਾਦਰ ਸਾਹਿਬ ਸਣੇ ਸੇਵਕਾਂ ਦੇ ਸ਼ਹਿਰੋਂ ਬਾਹਰ ਤਕ ਲੈਣ ਆਏ। ਸਭ ਤੋਂ ਪਹਿਲਾਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣੇ ਪੂਜਯ ਮਾਤਾ ਨਾਨਕੀ ਜੀ ਦੇ ਚਰਨੀਂ ਹੱਥ ਲਾਇਆ। ਉਹਨਾਂ ਦੀ ਅਸ਼ੀਰਵਾਦ ਪਰਾਪਤ ਕਰਕੇ ਫਿਰ ਗੁਰੂ ਜੀ ਨੇ ਸਾਹਿਬਜ਼ਾਦੇ ਨੂੰ ਗਲ ਲਾਇਆ। ਮਾਤਾ ਗੁਜਰੀ ਜੀ ਨੇ ਪਾਲਕੀ ਚੋਂ ਉਤਰ ਕੇ ਆਪਣੇ ਸਿਰਤਾਜ ਗੁਰੂ ਤੇਗ਼ ਬਹਾਦਰ ਜੀ ਦੇ ਚਰਨ ਛੋਹੇ। ਸਮੇਤ ਸਾਹਿਬਜ਼ਾਦੇ ਸਾਰੀਆਂ ਸੰਗਤਾਂ ਨੇ ਨੌਵੇਂ ਪਾਤਸ਼ਾਹ ਨੂੰ ਮੱਥਾ ਟੇਕਿਆ। ਸਾਰੇ ਅਨੰਦਪੁਰ ਵਿਚ ਖ਼ੁਸ਼ੀ ਦੇ ਵਾਜੇ ਵੱਜ ਰਹੇ ਸਨ, ਤੇ ਸਾਹਿਬਜ਼ਾਦੇ ਉਪਰ ਸ਼ਰਧਾਲੂਆਂ ਵੱਲੋਂ ਫੁੱਲ ਬਰਸਾਏ ਜਾ ਰਹੇ ਸਨ। ਏਸ ਤਰ੍ਹਾਂ, ਆਪਣੇ ਪਿਤਾ ਦੇ ਵਸਾਏ ਹੋਏ ਸ਼ਹਿਰ ਵਿਚ (ਗੁਰੂ) ਗੋਬਿੰਦ ਸਿੰਘ ਜੀ ਦਾਖ਼ਲ ਹੋਏ।

– 0 –

ਕਾਂਡ ੩.

# ਵਿੱਦਿਆ ਤੇ ਵਿਆਹ

ਗੁਰੂ ਗੋਬਿੰਦ ਸਿੰਘ ਜੀ ਵਾਸਤੇ ਇਹ ਦਿਨ ਸਭ ਤੋਂ ਵਧੇਰੇ ਖ਼ੁਸ਼ੀ ਦੇ ਸਨ। ਮਾਤਾ ਪਿਤਾ ਦੀ ਮਿੱਠੀ ਗੋਦ ਹਜ਼ੂਰ, ਨੂੰ ਪਰਾਪਤ ਸੀ, ਧਰਤੀ ਦਾ ਸੁਰਗ । ਇਸਦਾ ਜ਼ਿਕਰ ਮਹਾਰਾਜ 'ਬਚਿਤ੍ਰ ਨਾਟਕ' ਵਿਚ ਇਉਂ ਕਰਦੇ ਹਨ:

''ਮਦ੍ਰ ਦੇਸ ਹਮ ਕੋ ਲੇ ਆਏ ।
ਭਾਂਤਿ ਭਾਂਤਿ ਦਾਈਅਨ ਦੁਲਰਾਏ । ੨।
ਕੀਨੀ ਅਨਿਕ ਭਾਂਤਿ ਤਨ ਰੱਛਾ ।
ਦੀਨੀ ਭਾਂਤਿ ਭਾਂਤਿ ਕੀ ਸਿੱਛਾ ।......੩।''

ਮਾਤਾ ਪਿਤਾ ਦੇ ਲਾਡ ਪਿਆਰ, ਦਾਸ ਦਾਸੀਆਂ ਸੇਵਾ ਵਾਸਤੇ ਹਾਜ਼ਰ, ਸੰਗਤਾਂ ਵੱਲੋਂ ਅਪਾਰ ਸ਼ਰਧਾ । ਮਹਾਨ ਰਾਜਕੁਮਾਰਾਂ ਵਾਂਗ ਮਹਾਰਾਜ ਨੂੰ ਸਭ ਕੁਛ ਪਰਾਪਤ ਸੀ ।

ਬਚਪਨ ਬਿਹਾਰ ਵਿਚ ਗੁਜ਼ਾਰਨ ਕਰਕੇ ਸਾਹਿਬਜ਼ਾਦੇ ਦੀ ਬੋਲ-ਚਾਲ ਵਿਚ ਸੁਭਾਵਕ ਹੀ ਬਿਹਾਰੀ ਭਾਸ਼ਾ ਦੇ ਸ਼ਬਦ ਮਿਲ ਗਏ ਸਨ । ਛੇ ਸਾਲ ਦੇ ਬਾਲਕ ਸਾਹਿਬਜ਼ਾਦੇ ਦੇ ਮੂੰਹੋਂ ਮਿਲੀ-ਜੁਲੀ (ਪੰਜਾਬੀ ਤੇ ਬ੍ਰਿਹਾਰੀ) ਬੋਲੀ ਸੁਣ ਕੇ ਸੰਗਤਾਂ ਮੁਗਧ ਹੋ ਜਾਂਦੀਆਂ । ਜੋ ਵੀ ਸਾਹਿਬਜ਼ਾਦੇ ਦੇ ਦਰਸ਼ਨ ਕਰਦਾ, ਚਿੱਤ ਚਾਹੁੰਦਾ, ਕਿ ਹਜ਼ੂਰ ਦੇ ਸੁੰਦਰ ਮੁੱਖ ਵੱਲ ਵੇਖਦਾ ਹੀ ਰਹੇ । ਚੰਗੇ ਘਰਾਂ ਦੇ ਬਾਲਕ ਸਾਹਿਬਜ਼ਾਦੇ ਨਾਲ ਖੇਡਣ ਵਿਚ ਬਹੁਤ ਵੱਡਾ ਮਾਣ ਸਮਝਦੇ । ਸੇਵਾਦਾਰ ਤੇ ਸ਼ਰਧਾਲੂ ਹਜ਼ੂਰ ਦਾ ਹੁਕਮ ਪਾਲਣ ਵਿਚ ਵਡਿਆਈ ਸਮਝਦੇ।

## ਮਨੀ (ਸਿੰਘ) ਸ਼ਰਣ ਆਇਆ

ਦੂਰ ਨੇੜੇ ਦੀਆਂ ਸੰਗਤਾਂ, ਇਲਾਕੇ ਦੇ ਮਸੰਦਾਂ ਦੀ ਅਗਵਾਈ ਵਿਚ ਜੱਥੇ ਬਣਾ ਕੇ ਆਉਂਦੀਆਂ, ਕਾਰ ਭੇਟਾ ਚੜ੍ਹਾਉਂਦੀਆਂ ਤੇ ਸਾਹਿਬਜ਼ਾਦੇ ਦੇ ਦਰਸ਼ਨ ਕਰ ਕੇ ਨਿਹਾਲ ਹੁੰਦੀਆਂ । ਭਾਈ ਬਹਿਲੋ ਦੀ ਸੰਗਤ ਨਾਲ ਕੈਬੋਵਾਲ ਦਾ ਚੌਧਰੀ ਕਾਲਾ

ਵੀ ਦਰਸ਼ਨ ਕਰਨ ਆਇਆ । ਨਾਲ ਉਸਦਾ ਪਰਵਾਰ ਵੀ ਸੀ । ਚੌਧਰੀ ਕਾਲੇ ਦਾ ਪੁੱਤਰ ਮਨੀਆਂ, ਸਾਹਿਬਜ਼ਾਦੇ ਨਾਲ ਬਹੁਤ ਹਿਲ-ਮਿਲ ਗਿਆ । ਮਨੀਆਂ (ਪਿਛੋਂ ਮਨੀ ਸਿੰਘ), ਸਾਹਿਬਜ਼ਾਦੇ ਨਾਲੋਂ ਢਾਈ-ਤਿੰਨ ਸਾਲ ਛੋਟਾ ਸੀ । ਸਾਹਿਬਜ਼ਾਦੇ ਦਾ ਆਪਣੇ ਪੁੱਤਰ ਨਾਲ ਪਿਆਰ ਵੇਖ ਕੇ, ਚੌਧਰੀ ਕਾਲੇ ਨੇ ਹੱਥ ਜੋੜ ਕੇ ਗੁਰੂ ਤੇਗ਼ ਬਹਾਦਰ ਸਾਹਿਬ ਅੱਗੇ ਬੇਨਤੀ ਕੀਤੀ, ''ਦੀਨ ਦੁਨੀ ਦੇ ਮਾਲਕ ਗੁਰਦੇਵ ! ਦਾਸ ਦੀ ਬੇਨਤੀ ਪਰਵਾਨ ਹੋਵੇ । ਹਜ਼ੂਰ ਦੇ ਸਾਹਿਬਜ਼ਾਦੇ ਦੀ ਟਹਿਲ ਸੇਵਾ ਵਾਸਤੇ ਮੈਂ ਆਪਣਾ ਬਾਲਕ ਮਨੀਆਂ ਅਰਦਾਸ ਕਰਾਉਂਦਾ ਹਾਂ । ਅੱਜ ਤੋਂ ਇਹ ਹਜ਼ੂਰ ਦਾ ਹੋਇਆ ।''

ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਦੋਹਾਂ ਬਾਲਕਾਂ ਵੱਲੇ ਪਿਆਰ ਨਾਲ ਤਕ ਕੇ ਸ਼ਰਧਾਲੂ ਸਿੱਖ ਨੂੰ ਉਤਰ ਦਿਤਾ, ''ਭਾਈ ਕਾਲਾ ! ਤੇਰੀ ਭੇਟਾ ਪਰਵਾਨ ਹੋਈ। ਤੇਰਾ ਮਨੀਆਂ, ਅੱਜ ਤੋਂ ਗੁਰੂ ਕਾ ਮਨੀਆਂ, ਮਣੀਆਂ ਦੀ ਖਾਣ, ਮਹਾਨ ਵਿਦਵਾਨ ਹੋਵੇਗਾ । ਸਿੱਖੀ ਵਿਚ ਇਸਦਾ ਬਹੁਤ ਸਤਕਾਰ ਹੋਵੇਗਾ ।''

ਉਸੇ ਦਿਨ ਤੋਂ ਮਨੀਆਂ, ਨਾ ਸਿਰਫ਼ ਸਾਹਿਬਜ਼ਾਦੇ ਦਾ ਖੇਡ ਦਾ ਸਾਥੀ ਹੀ ਰਿਹਾ, ਸਗੋਂ ਪੜ੍ਹਾਈ ਦਾ ਸਾਥੀ ਵੀ ਬਣ ਗਿਆ ।

## ਮਸੰਦ ਭੇਟਾ ਲਿਆਏ

ਉਸ ਸਮੇਂ ਭਾਈ ਭਗਤੂ ਕੇ, ਬਹਿਲੋ ਕੇ, ਰੂਪ ਚੰਦ ਕੇ, ਡਰੋਲੀ, ਘੁੜਾਣੀ, ਲਤਾਲਾ ਆਦਿ ਥਾਂਵਾਂ ਦੇ ਮਾਲਵੇ ਦੇ ਪਰਸਿਧ ਮਸੰਦ ਹਾਜ਼ਰ ਹੋਏ। ਭਾਈ ਬਿਹਾਰੀ ਹੁਸ਼ਿਆਪੁਰੀਆ, ਭਾਈ ਸਾਲੋ ਦਾ ਪੋਤਰਾ ਦੁਨੀ ਚੰਦ, ਭਾਈ ਮੰਝ ਦਾ ਪੋਤਰਾ ਭਾਨਾ, ਭਾਈ ਸੰਤੂ ਵਟਾਲੀਆ, ਦਿਆਲ ਦਾਸ ਵਜ਼ੀਰਾਬਾਦੀਆ, ਭਾਈ ਤਖ਼ਤ ਮੱਲ ਪੋਠੋਹਾਰੀ, ਭਾਈ ਦਾਸ ਮੱਲ ਮੁਲਤਾਨੀ, ਇਲਾਕਾ ਦੜਪ ਦਾ ਭਾਈ ਗੁਰੀਆ, ਭਾਈ ਜੀਤ ਮੱਲ, ਭਾਈ ਬਖ਼ਤ ਮੱਲ ਆਦਿ ਸਾਰਿਆਂ ਇਲਾਕਿਆਂ ਦੇ ਨਾਮਵਰ ਮਸੰਦ ਸੰਗਤਾਂ ਸਮੇਤ ਹਾਜ਼ਰ ਹੋਏ। ਦਸਵੰਧ-ਭੇਟ, ਸੁੱਖਣਾ ਭੇਟ ਤੇ ਸਾਧੂ ਨਜ਼ਰਾਨਿਆਂ ਨਾਲ ਗੁਰੂ ਕੀ ਗੋਲਕ ਵਿਚ ਬੇਅੰਤ ਮਾਇਆ ਜਮ੍ਹਾਂ ਹੋ ਗਈ । ਉਸ ਵਿਚੋਂ ਬਹੁਤਾ ਹਿੱਸਾ ਅਨੰਦਪੁਰ ਨਗਰ ਨੂੰ ਵਧਾਉਣ ਤੇ ਸੁੰਦਰ ਬਨਾਉਣ ਵਾਸਤੇ ਖ਼ਰਚ ਕੀਤਾ ਗਿਆ । ਬਾਹਰੋਂ ਆਉਣ ਵਾਲੀਆਂ ਸੰਗਤਾਂ ਦੀ ਰਿਹਾਇਸ਼ ਵਾਸਤੇ ਨਵੇਂ ਅਸਥਾਨ ਬਣਾਏ ਗਏ ।

ਆਉਣ ਵਾਲੀਆਂ ਸੰਗਤਾਂ, ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਤੇ ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਵਾਸਤੇ ਬਸਤਰ, ਬਹੁਮੁੱਲੇ ਗਹਿਣੇ ਤੇ ਹੋਰ ਕਈ

ਕਿਸਮ ਦੇ ਤੋਹਫ਼ੇ ਭੇਟਾ ਕਰਦੀਆਂ । ਉਹਨਾਂ ਨਜ਼ਰਾਨਿਆਂ ਦੇ ਪਰਵਾਨ ਹੋਣ ਉਤੇ, ਅਰਪਨ ਕਰਨ ਵਾਲਿਆਂ ਨੂੰ ਮਾਨਸਿਕ ਖੁਸ਼ੀ ਹੁੰਦੀ ।

## ਸਾਹਿਬ ਚੰਦ ਪਾਸੋਂ ਗੁਰਬਾਣੀ ਪੜ੍ਹੀ

ਮਾਤਾ ਗੁਜਰੀ ਜੀ ਆਪਣੇ ਸਾਹਿਬਜ਼ਾਦੇ ਨੂੰ ਹਰ ਪੱਖ ਤੋਂ ਮਹਾਨ ਬਨਾਉਣਾ ਚਾਹੁੰਦੇ ਸਨ । ਉਹਨਾਂ ਪਟਨਾ ਸਾਹਿਬ ਵਿਚ ਹੀ ਸਾਹਿਬਜ਼ਾਦੇ ਨੂੰ ਗੁਰਮੁਖੀ ਪੜ੍ਹਾਉਣੀ ਸ਼ੁਰੂ ਕਰ ਦਿਤੀ ਸੀ । ਉਮਰ ਦੇ ਛੇ ਸਾਲ ਪੂਰੇ ਕਰਦਿਆਂ ਤਕ ਸਾਹਿਬ ਗੋਬਿੰਦ ਸਿੰਘ ਜੀ ਚੰਗੀ ਤਰ੍ਹਾਂ ਗੁਰਮੁਖੀ ਲਿਖ ਪੜ੍ਹ ਸਕਦੇ ਸਨ ਤੇ ਉਹਨਾਂ ਨੂੰ ਬਹੁਤ ਸਾਰੀ ਗੁਰਬਾਣੀ ਜ਼ਬਾਨੀ ਯਾਦ ਹੋ ਗਈ ਸੀ । ਅਨੰਦਪੁਰ ਆ ਕੇ ਮਹਾਰਾਜ ਦੀ ਵਿੱਦਿਆ ਦਾ ਵਿਸਥਾਰ ਵਧਾ ਦਿਤਾ ਗਿਆ । ਮੁਣਸ਼ੀ ਸਾਹਿਬ ਚੰਦ ਜੀ ਗੁਰਬਾਣੀ ਦੇ ਮਹਾਨ ਵਿਦਵਾਨ ਸਨ । ਉਹਨਾਂ ਦੀ ਸੇਵਾ ਸਾਹਿਬਜ਼ਾਦੇ ਨੂੰ ਅਰਥਾਂ ਸਮੇਤ ਗੁਰਬਾਣੀ ਪੜ੍ਹਾਉਣ 'ਤੇ ਲਾਈ ਗਈ । ਭਾਈ ਮਨੀ ਸਿੰਘ ਜੀ ਸਾਹਿਬਜ਼ਾਦੇ ਦੇ ਨਾਲ ਹੀ ਗੁਰਬਾਣੀ ਪੜ੍ਹਦੇ । ਭਾਵੇਂ ਮਨੀ ਸਿੰਘ ਜੀ ਵੀ ਬੜੀ ਤੇਜ਼ ਬੁੱਧੀ ਦੇ ਮਾਲਕ ਸਨ, ਪਰ ਸਾਹਿਬਜ਼ਾਦੇ ਦੀ ਬੁੱਧੀ ਤੇ ਯਾਦ ਸ਼ਕਤੀ ਹੈਰਾਨ ਕਰਨ ਵਾਲੀ ਸੀ। ਦੋ ਚਾਰ ਵਾਰ ਪਾਠ ਕਰਨ ਨਾਲ ਹਜ਼ੂਰ ਨੂੰ ਬਹੁਤ ਸਾਰੀ ਬਾਣੀ ਜ਼ਬਾਨੀ ਯਾਦ ਹੋ ਜਾਂਦੀ; ਏਥੋਂ ਤੱਕ, ਕਿ ਜਵਾਨ ਹੁੰਦਿਆਂ ਤਕ ਗੁਰੂ ਗੋਬਿੰਦ ਸਿੰਘ ਜੀ ਨੂੰ ਲਗਭਗ ਸਾਰਾ 'ਆਦਿ ਗੁਰੂ ਗ੍ਰੰਥ ਸਾਹਿਬ' ਜ਼ਬਾਨੀ ਯਾਦ ਹੋ ਗਿਆ।

ਗੁਰਬਾਣੀ ਦੇ ਨਾਲ ਨਾਲ ਹਜ਼ੂਰ ਨੂੰ ਇਤਿਹਾਸ ਵੀ ਪੜ੍ਹਾਇਆ ਜਾਂਦਾ ਸੀ ।

## ਸੰਸਕ੍ਰਿਤ ਤੇ ਫ਼ਾਰਸੀ

ਗੁਰੂ ਤੇਗ਼ ਬਹਾਦਰ ਸਾਹਿਬ, ਸਾਹਿਬਜ਼ਾਦੇ ਨੂੰ ਹਰ ਪੱਖ ਤੋਂ ਯੋਗ ਬਨਾਉਣਾ ਚਾਹੁੰਦੇ ਸਨ । ਗੁਰਮੁਖੀ ਦੇ ਨਾਲ ਨਾਲ ਸਾਹਿਬਜ਼ਾਦੇ ਨੂੰ ਸੰਸਕ੍ਰਿਤ, ਫ਼ਾਰਸੀ ਤੇ ਅਰਬੀ ਪੜ੍ਹਾਉਣ ਦਾ ਪਰਬੰਧ ਵੀ ਕਰ ਦਿਤਾ ਗਿਆ । ਪੰਡਤ ਹਰਿਜਸ ਰਾਇ ਗੁਰੂ ਜੀ ਦਾ ਸ਼ਰਧਾਲੂ ਸਿੱਖ ਸੀ । ਉਹ ਸੰਸਕ੍ਰਿਤ ਦਾ ਚੰਗਾ ਵਿਦਵਾਨ ਸੀ । ਉਸਦੀ ਸੇਵਾ ਸਾਹਿਬਜ਼ਾਦੇ ਨੂੰ ਸੰਸਕ੍ਰਿਤ ਪੜ੍ਹਾਉਣ 'ਤੇ ਲਾਈ ਗਈ । ਭਾਰਤ ਦਾ ਪੁਰਾਤਨ ਉੱਤਮ ਸਾਹਿਤ ਸੰਸਕ੍ਰਿਤ ਵਿਚ ਹੀ ਸੀ । ਇਸ ਲਈ ਨੌਵੇਂ ਪਾਤਸ਼ਾਹ ਚਾਹੁੰਦੇ ਸਨ, ਕਿ ਉਹਨਾਂ ਦਾ ਸਾਹਿਬਜ਼ਾਦਾ ਤੇ ਉੱਤਰ-ਅਧਿਕਾਰੀ ਸੰਸਕ੍ਰਿਤ ਸਾਹਿਤ ਤੋਂ ਭਲੀ ਭਾਂਤ ਜਾਣੂ ਹੋਵੇ ।

ਸਰਕਾਰੀ ਭਾਸ਼ਾ ਉਸ ਵੇਲੇ ਫ਼ਾਰਸੀ ਸੀ । ਫ਼ਾਰਸੀ ਦੇ ਅਧਿਐਨ ਵਾਸਤੇ ਅਰਬੀ ਭਾਸ਼ਾ ਦਾ ਵੀ ਕੁਛ ਗਿਆਨ ਹੋਣਾ ਜ਼ਰੂਰੀ ਸਮਝਿਆ ਜਾਂਦਾ ਸੀ । ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਗੁਰੂ ਘਰ ਦੇ ਪੱਕੇ ਸ਼ਰਧਾਲੂ ਸਨ । ਗੁਰੂ ਤੇਗ਼ ਬਹਾਦਰ ਜੀ ਨੇ ਪੀਰ ਮੁਹੰਮਦ ਨੂੰ ਅਨੰਦਪੁਰ ਹੀ ਬੁਲਾ ਲਿਆ ਤੇ ਉਹਦੀ ਸੇਵਾ ਸਾਹਿਬਜ਼ਾਦੇ ਨੂੰ ਅਰਬੀ ਤੇ ਫ਼ਾਰਸੀ ਪੜ੍ਹਾਉਣ ਉਤੇ ਲਾਈ ਗਈ। ਇਹਨਾਂ ਸਾਰੀਆਂ ਭਾਸ਼ਾਵਾਂ ਵਿਚ ਹੀ ਮਹਾਰਾਜ ਨੇ ਜੋ ਤਰੱਕੀ ਕੀਤੀ, ਉਹ ਹਜ਼ੂਰ ਦੀਆਂ ਰਚਨਾਵਾਂ ਪੜ੍ਹਨ ਤੋਂ ਪਤਾ ਲੱਗ ਜਾਂਦਾ ਹੈ ।

## ਸ਼ਸਤਰ ਵਿੱਦਿਆ

ਅੱਖਰੀ ਵਿੱਦਿਆ ਦੇ ਨਾਲ ਨਾਲ ਮਹਾਰਾਜ ਦੀ ਸ਼ਸਤਰ ਵਿੱਦਿਆ ਦਾ ਵੀ ਯੋਗ ਪਰਬੰਧ ਕੀਤਾ ਗਿਆ ਸੀ । ਗੁਰੂ ਤੇਗ਼ ਬਹਾਦਰ ਸਾਹਿਬ ਜਾਣਦੇ ਸਨ, ਕਿ ਆਉਣ ਵਾਲੇ ਸਮੇਂ ਵਿਚ ਸ਼ਸਤਰ ਵਿੱਦਿਆ ਦੀ ਬਹੁਤ ਲੋੜ ਹੈ ।

## ਰੋਜ਼ ਦੀ ਰਹਿਣੀ ਬਹਿਣੀ

(ਗੁਰੂ) ਗੋਬਿੰਦ ਸਿੰਘ ਜੀ ਦਾ ਜੀਵਨ ਇਕ ਸੈਨਿਕ ਵਾਂਗ ਨਿਯਮ-ਬੱਧ ਚੱਲ ਰਿਹਾ ਸੀ । ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਪ ਗੁਰਬਾਣੀ ਦਾ ਕੀਰਤਨ ਸੁਣਦੇ । ਫਿਰ ਮਾਤਾ ਗੁਜਰੀ ਜੀ ਆਪਣੇ ਹੱਥੀਂ ਸਾਹਿਬਜ਼ਾਦੇ ਨੂੰ ਜਲ ਪਾਣੀ (ਸਵੇਰ ਦਾ ਨਾਸ਼ਤਾ) ਛਕਾਉਂਦੇ । ਫਿਰ ਮਨੀ ਸਿੰਘ ਦੇ ਨਾਲ ਹਜ਼ੂਰ, ਮੁਣਸ਼ੀ ਸਾਹਿਬ ਚੰਦ ਪਾਸੋਂ ਗੁਰਬਾਣੀ ਪੜ੍ਹਦੇ । ਗੁਰਬਾਣੀ ਦਾ ਸ਼ੁੱਧ ਪਾਠ ਤੇ ਅਰਥ ਸਮਝਣ ਵਿਚ ਆਪ ਜੀ ਦੀ ਬਹੁਤ ਰੁਚੀ ਸੀ ।

ਏਧਰੋਂ ਵਿਹਲੇ ਹੋ ਕੇ ਆਪ ਸੰਸਕ੍ਰਿਤ ਤੇ ਫ਼ਾਰਸੀ, ਅਰਬੀ ਪੜ੍ਹਦੇ । ਫ਼ਾਰਸੀ ਵਿਚ ਆਪ ਜੀ ਨੂੰ ਕਮਾਲ ਹਾਸਲ ਸੀ । ਇਸਦਾ ਪਰਮਾਣ ਹਜ਼ੂਰ ਦੀ ਰਚਨਾ 'ਜ਼ਫ਼ਰਨਾਮਾ' ਹੈ, ਜੋ ਫ਼ਾਰਸੀ ਕਵਿਤਾ ਦਾ ਇਕ ਉੱਤਮ ਨਮੂਨਾ ਮੰਨਿਆ ਜਾਂਦਾ ਹੈ ।

ਦੁਪਹਿਰ ਦਾ ਭੋਜਨ ਪਾ ਕੇ ਮਹਾਰਾਜ ਕੁਛ ਸਮਾਂ ਆਰਾਮ ਕਰਦੇ । ਪਿਛਲੇ ਪਹਿਰ ਦਾ ਆਪ ਜੀ ਦਾ ਕਾਰਯ-ਕਰਮ ਸ਼ਸਤਰ ਅਭਿਆਸ, ਸ਼ਿਕਾਰ ਖੇਡਣਾ ਤੇ ਹਾਣੀ ਬਾਲਕਾਂ ਨਾਲ ਨਕਲੀ ਲੜਾਈਆਂ ਦੇ ਖੇਲ ਖੇਲਣਾ ਸੀ । ਇਹ ਨਿੱਤ-ਕਰਮ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ ਪਿਛੋਂ ਵੀ ਚਲਦਾ ਰਿਹਾ ।

## ਵਿਸਾਖੀ ਦਾ ਮੇਲਾ ਤੇ ਜੀਤੋ ਜੀ

ਪੁਰਾਣੇ ਭਾਰਤੀ ਤਿਉਹਾਰ ਸਿੱਖਾਂ ਵਿਚ ਵੀ ਮਨਾਏ ਜਾਂਦੇ ਸਨ । ਖ਼ਾਸ ਕਰ ਵਿਸਾਖੀ ਦਾ ਮੇਲਾ ਬਹੁਤ ਥਾਵਾਂ 'ਤੇ ਮਨਾਇਆ ਜਾਂਦਾ ਸੀ । ਜਿੱਥੇ ਗੁਰੂ ਸਾਹਿਬ ਹੁੰਦੇ, ਓਥੇ ਵਿਸਾਖੀ ਨੂੰ ਬਹੁਤ ਸੰਗਤਾਂ ਜੁੜਦੀਆਂ । ਸਾਹਿਬਜ਼ਾਦੇ ਦੇ ਅਨੰਦਪੁਰ ਆਉਣ ਪਿਛੋਂ ਉਸ ਸਾਲ ਦੀ ਵਿਸਾਖੀ ਬਹੁਤ ਲੱਗੀ । ਦੂਰ ਨੇੜੇ ਤੋਂ ਬੇਅੰਤ ਸੰਗਤਾਂ ਦਰਸ਼ਨਾਂ ਵਾਸਤੇ ਆਈਆਂ । ਲਾਹੌਰ ਦੀ ਸੰਗਤ ਨਾਲ ਸੁਭਿਖੀ ਗੋਤ ਦਾ ਖੱਤਰੀ ਭਾਈ ਹਰਿਜਸ ਵੀ ਆਇਆ । ਉਸਦੀ ਧਰਮ ਪਤਨੀ ਤੇ ਕੰਨਿਆਂ 'ਜੀਤੋ ਜੀ' ਵੀ ਨਾਲ ਸਨ । ਸਾਹਿਬਜ਼ਾਦੇ ਦੇ ਦਰਸ਼ਨ ਕਰਕੇ ਭਾਈ ਹਰਿਜਸ ਤੇ ਉਸਦੀ ਪਤਨੀ ਮੋਹਿਤ ਹੋ ਗਏ । ਉਹਨਾਂ ਆਪਸ ਵਿਚ ਸਲਾਹ ਕੀਤੀ, ਕਿ ਸਾਹਿਬਜ਼ਾਦੇ ਨਾਲ ਜੀਤੋ ਜੀ ਦੇ ਰਿਸ਼ਤੇ ਬਾਰੇ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ ਜਾਵੇ । ਇਸ ਮਨੋਰਥ ਵਾਸਤੇ ਸਭ ਤੋਂ ਪਹਿਲਾਂ ਉਹ ਮਾਤਾ ਨਾਨਕੀ ਜੀ ਪਾਸ ਪੁੱਜੇ । ਆਪਣੀ ਇੱਛਿਆ ਉਹਨਾਂ ਬੜੇ ਸ਼ਰਧਾ ਭਰੇ ਸ਼ਬਦਾਂ ਵਿਚ ਪਰਗਟ ਕੀਤੀ । ਜੀਤੋ ਜੀ ਵੀ ਨਾਲ ਹੀ ਸਨ । ਛੇ-ਕੁ ਸਾਲ ਦੀ ਭੋਲੀ-ਭਾਲੀ ਸੁੰਦਰ ਬਾਲਕਾ ਮਾਤਾ ਨਾਨਕੀ ਜੀ ਦੇ ਮਨ ਨੂੰ ਬਹੁਤ ਭਲੀ ਲੱਗੀ । ਮਾਤਾ ਜੀ ਨੇ ਹਰਿਜਸ ਨੂੰ ਭਰੋਸਾ ਦੁਆਇਆ ਤੇ ਗੁਰੂ ਮਹਾਰਾਜ ਨਾਲ ਸਲਾਹ ਕਰਨ ਬਾਰੇ ਹਾਮੀ ਭਰੀ ।

ਉਸ ਸਮੇਂ ਛੋਟੀ ਉਮਰ ਦੇ ਬੱਚਿਆਂ ਦਾ ਵਿਆਹ ਕਰਨ ਦਾ ਆਮ ਰਿਵਾਜ ਸੀ। ਕਿਸੇ ਦੇ ਬੱਚਿਆਂ ਦਾ ਬਾਲਕ ਅਵਸਥਾ ਵਿਚ ਵਿਚ ਵਿਆਹੇ ਜਾਣਾ, ਖ਼ਾਨਦਾਨ ਦਾ ਵਡੱਪਣ ਮੰਨਿਆਂ ਜਾਂਦਾ ਸੀ । ਮਾਤਾ ਨਾਨਕੀ ਜੀ ਕਾਫ਼ੀ ਬਿਰਧ ਸਨ । ਉਹਨਾਂ ਦੇ ਮਨ ਵਿਚ ਪੋਤਰੇ ਦੀ ਸ਼ਾਦੀ ਵੇਖਣ ਦੀ ਪਰਬਲ ਇੱਛਿਆ ਸੀ । ਫਿਰ ਜੀਤੋ ਜੀ ਉਹਨਾਂ ਨੂੰ ਬਹੁਤ ਪਸੰਦ ਆ ਗਈ ਸੀ । ਪੁਰਾਤਨ ਸੰਸਕਾਰਾਂ ਦੇ ਅਸਰ ਥੱਲੇ ਲੋਕਾਂ ਦੇ ਮਨ ਵਿਚ ਇਹ ਵੀ ਹੁੰਦਾ ਸੀ, ਕਿ ਘਰ ਆਈ ਕੰਨਿਆਂ ਨੂੰ ਮੋੜਨਾ ਨਹੀਂ ਚਾਹੀਦਾ। ਕੰਨਿਆਂ ਨੂੰ ਦੇਵੀ ਤੇ ਲੱਛਮੀ ਮੰਨਿਆਂ ਜਾਂਦਾ ਸੀ । ਮਾਤਾ ਗੁਜਰੀ ਜੀ ਨੂੰ ਕੰਨਿਆਂ ਬਹੁਤ ਪਸੰਦ ਸੀ । ਫਿਰ ਉਹਨਾਂ ਦੇ ਸਾਮ੍ਹਣੇ ਸਿੱਖ ਦੀ ਸ਼ਰਧਾ ਦਾ ਵੀ ਸਵਾਲ ਸੀ ।

ਗੁਰੂ ਤੇਗ਼ ਬਹਾਦਰ ਸਾਹਿਬ ਰਾਤ ਨੂੰ ਬਿਸਰਾਮ ਕਰਨ ਤੋਂ ਪਹਿਲਾਂ ਮਾਤਾ ਨਾਨਕੀ ਜੀ ਦੇ ਚਰਨ ਛੂਹਣ ਜ਼ਰੂਰ ਆਇਆ ਕਰਦੇ ਸਨ । ਉਸ ਰਾਤ ਗੁਰੂ ਸਾਹਿਬ ਮਾਤਾ ਨਾਨਕੀ ਨੂੰ ਨਮਸਕਾਰ ਕਰਨ ਗਏ, ਤਾਂ ਮਾਤਾ ਜੀ ਨੇ ਬੜੇ ਪਿਆਰ ਨਾਲ

ਸਾਹਿਬਜ਼ਾਦੇ ਦੇ ਰਿਸ਼ਤੇ ਦੀ ਗੱਲ ਚਲਾਈ । ਮਾਤਾ ਗੁਜਰੀ ਜੀ ਵੀ ਕੋਲ ਸਨ । ਉਹਨਾਂ ਵੀ ਵੱਡੇ ਮਾਤਾ ਜੀ ਦੀ ਗੱਲ ਦੀ ਪ੍ਰੋੜ੍ਹਤਾ ਕਰਦਿਆਂ ਕਿਹਾ, ''ਮਹਾਰਾਜ ! ਕੰਨਿਆਂ ਸਾਖਸ਼ਾਤ ਦੇਵੀ ਹੈ । ਜੋੜੀ ਹਾਣ ਪਰਵਾਣ ਹੈ । ਫਿਰ ਸਿੱਖ ਦੀ ਸ਼ਰਧਾ ਅਪਾਰ ਹੈ । ਤੇ ਸਭ ਤੋਂ ਵੱਡੀ ਚੀਜ਼ ਹੈ, ਸਾਡੇ ਵਾਸਤੇ ਮਾਤਾ ਜੀ ਦੀ ਖ਼ੁਸ਼ੀ । ਮੈਂ ਮਾਤਾ ਜੀ ਦੀ ਸਲਾਹ ਉਤੇ ਪਰਸੰਨ ਹਾਂ । ਅੱਗੇ ਆਪ ਮਾਲਕ ਹੋ ।''

''ਮਾਤਾ ਜੀ ਦੀ ਖ਼ੁਸ਼ੀ ਵਿਚ ਹੀ ਸਾਡੀ ਸਾਰਿਆਂ ਦੀ ਖ਼ੁਸ਼ੀ ਹੈ । ਸਾਡੇ ਵਾਸਤੇ ਇਹ ਪਿਤਾ-ਗੁਰਦੇਵ ਦੇ ਥਾਂ ਹਨ । ਜਿਵੇਂ ਮਾਤਾ ਜੀ ਦੀ ਆਗਿਆ।'' ਗੁਰੂ ਤੇਗ਼ ਬਹਾਦਰ ਸਾਹਿਬ ਨੇ ਵੀ ਮਾਤਾ ਜੀ ਦੀ ਰਾਏ ਪਰਵਾਨ ਕਰ ਲਈ।

## ਜੀਤੋ ਜੀ ਨਾਲ ਰਿਸ਼ਤਾ ਪੱਕਾ ਹੋਇਆ

ਇਹ ਸਮਾਚਾਰ ਪਾ ਕੇ ਭਾਈ ਹਰਿਜਸ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ । ਅਗਲੇ ਦਿਨ ਭਰੇ ਦੀਵਾਨ ਵਿਚ ਉਹਨੇ ਸਾਹਿਬਜ਼ਾਦੇ ਦੀ ਝੋਲੀ ਸ਼ਗਨ ਪਾਇਆ, ਅਰਦਾਸੀਏ ਅਰਦਾਸ ਕੀਤੀ, ਤੇ ਜੀਤੋ ਜੀ ਦਾ ਰਿਸ਼ਤਾ ਸਾਹਿਬਜ਼ਾਦੇ ਗੋਬਿੰਦ ਸਿੰਘ ਨਾਲ ਪੱਕਾ ਹੋ ਗਿਆ।

ਭਾਈ ਹਰਿਜਸ ਚੰਗਾ ਭਾਗਵਾਨ ਤੇ ਚੋਖੀ ਬਰਾਦਰੀ ਵਾਲਾ ਸੀ । ਉਹਨੇ ਗੁਰਦੇਵ ਅੱਗੇ ਬੇਨਤੀ ਕੀਤੀ, ''ਮਹਾਰਾਜ ! ਏਹੋ ਜੇਹੇ ਸੁਭਾਗ ਸਮੇਂ ਕਿਸੇ ਕਰਮਾਂ ਵਾਲੇ ਦੇ ਜੀਵਨ ਵਿਚ ਹੀ ਆਉਂਦੇ ਹਨ । ਸਾਡੀ ਸਾਰੀ ਬਰਾਦਰੀ ਆਪ ਜੀ ਦੇ ਚਰਨਾਂ ਦੀ ਸ਼ਰਧਾਲੂ ਹੈ । ਦਾਸਾਂ ਦੀ ਬੇਨਤੀ ਹੈ, ਕਿ ਆਪ ਸਾਹਿਬਜ਼ਾਦੇ ਦੀ ਜੰਞ ਲੈ ਕੇ ਲਾਹੌਰ ਇਹਨਾਂ ਸੇਵਕਾਂ ਦੇ ਘਰ ਚਰਨ ਪਾਉ । ਵਿਆਹ ਲਾਹੌਰ ਵਿਚ ਹੋਵੇ । ਮੇਰਾ ਸਾਰਾ ਭਾਈਚਾਰਾ ਸੇਵਾ ਕਰਕੇ ਨਿਹਾਲ ਹੋ ਸਕੇਗਾ ।''

ਕੁਛ ਚਿਰ ਸੋਚਣ ਪਿਛੋਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਉੱਤਰ ਦਿਤਾ, ''ਭਾਈ ਹਰਿਜਸ ! ਤੇਰੀ ਸ਼ਰਧਾ ਅਪਾਰ ਹੈ । ਪਰ ਸਮੇਂ ਦੇ ਹਾਲਾਤ ਨੂੰ ਮੁੱਖ ਰਖਦਿਆਂ ਅਸੀਂ ਲਾਹੌਰ ਨਹੀਂ ਆ ਸਕਾਂਗੇ । ਤੇਰੀ ਰੀਝ ਪੂਰੀ ਕਰਨ ਵਾਸਤੇ ਏਥੇ ਅਨੰਦਪੁਰ ਦੇ ਨੇੜੇ ਹੀ 'ਗੁਰੂ ਕਾ ਲਾਹੌਰ' ਕੁਛ ਦਿਨਾਂ ਵਾਸਤੇ ਵਸਾ ਦਿਤਾ ਜਾਵੇਗਾ । ਤੁਸਾਂ ਸਾਰੀ ਬਰਾਦਰੀ ਓਥੇ ਆ ਜਾਣਾ । ਵਿਆਹ ਓਥੇ ਹੋਵੇਗਾ ।''

ਗੁਰੂ ਮਹਾਰਾਜ ਦਾ ਹੁਕਮ ਉਥੱਲਣ ਦੀ ਸਿੱਖ ਵਿਚ ਹਿੰਮਤ ਨਹੀਂ ਸੀ। ਸਗੋਂ 'ਗੁਰੂ ਕਾ ਚੋਜ' ਸਮਝ ਕੇ ਹੁਕਮ ਮੰਨਣ ਵਿਚ ਹੀ ਸਿੱਖ ਦੀ ਖ਼ੁਸ਼ੀ ਹੁੰਦੀ ਹੈ । ਹਰਿਜਸ ਨੇ 'ਸੱਤ ਬਚਨ' ਕਹਿ ਕੇ ਸਿਰ ਝੁਕਾਇਆ ਤੇ ਪੰਦਰਾਂ ਜੇਠ ਦਾ ਸਾਹਿਆ ਪੱਕਾ ਕਰਕੇ ਚਲਾ ਗਿਆ।

## ਨੌਂਵੇਂ ਪਾਤਸ਼ਾਹ ਲਾਹੌਰ ਕਿਉਂ ਨਾ ਗਏ

ਗੁਰੂ ਤੇਗ਼ ਬਹਾਦਰ ਸਾਹਿਬ ਦੇ ਲਾਹੌਰ ਨਾ ਜਾਣ ਦੇ ਦੋ ਕਾਰਨ ਸਨ। ਗੁਰੂ ਮਹਾਰਾਜ ਕਈ ਸਾਲ ਪੰਜਾਬ ਤੋਂ ਬਾਹਰ ਰਹੇ ਸਨ । ਏਸੇ ਸਮੇਂ ਔਰੰਗਜ਼ੇਬ ਦੇ ਜ਼ੁਲਮ ਦਿਨੋ ਦਿਨ ਵਧਦੇ ਜਾ ਰਹੇ ਸਨ । ਸੰਗਤਾਂ ਵਿਚ ਕੁਛ ਉਦਾਸੀ ਛਾ ਗਈ ਸੀ। ਜਿਸ ਵੀ ਉਠ ਰਹੀ ਕੌਮ ਜਾਂ ਜਥੇਬੰਦੀ ਦਾ ਆਗੂ ਕੇਂਦਰ ਤੋਂ ਬਾਹਰ ਰਹੇ, ਉਸ ਵਿਚ ਨਿਰਾਸਤਾ ਜ਼ਰੂਰ ਆ ਜਾਂਦੀ ਹੈ । ਸੋ ਗੁਰੂ ਸਾਹਿਬ ਅਨੰਦਪੁਰ ਛੱਡ ਕੇ ਲਾਹੌਰ ਨਹੀਂ ਸੀ ਜਾਣਾ ਚਾਹੁੰਦੇ । ਆਉਣ ਵਾਲੇ ਹਾਲਾਤ ਦਾ ਟਾਕਰਾ ਕਰਨ ਵਾਸਤੇ ਮਹਾਰਾਜ ਅਨੰਦਪੁਰ ਹੀ ਰਹਿਣਾ ਚਾਹੁੰਦੇ ਸਨ । ਉਹ ਸਮਝਦੇ ਸਨ, ਕਿ ਇਸ ਵਧ ਰਹੇ ਜ਼ੁਲਮ ਦਾ ਟਾਕਰਾ ਕਰਨ ਵਾਸਤੇ ਉਹਨਾਂ ਨੂੰ ਆਪਣਾ ਆਪ ਪੇਸ਼ ਕਰਨਾ ਪਵੇਗਾ । ਸੰਗਤਾਂ ਵਿਚ ਹਜ਼ੂਰ ਇਸ ਗੱਲ ਦਾ ਪਰਚਾਰ ਕਰਨ ਲੱਗ ਪਏ ਸਨ ਕਿ ਗਿਆਨਵਾਨ ਪੁਰਸ਼ਾਂ ਨੂੰ ਕਿਸੇ ਤੋਂ ਭੈਅ ਨਹੀਂ ਖਾਣਾ ਚਾਹੀਦਾ । ਇਹ ਇਸ਼ਾਰਾ ਧੱਕੇਸ਼ਾਹੀ ਸਰਕਾਰ ਵੱਲ ਹੀ ਸੀ । ਏਸੇ ਵਾਸਤੇ ਹੀ ਹਜ਼ੂਰ ਨੇ ਸਾਹਿਬਜ਼ਾਦੇ ਦਾ ਬਾਲ ਉਮਰੇ ਵਿਆਹ ਕਰਨਾ ਮੰਨ ਲਿਆ ਸੀ ।

ਲਾਹੌਰ ਨਾ ਜਾਣ ਦਾ ਦੂਜਾ ਕਾਰਨ ਸੀ ਕੁਛ 'ਆਪਣਿਆਂ' ਦੀ ਈਰਖਾ । ਕਰਤਾਰਪੁਰ (ਦੁਆਬਾ ਜਲੰਧਰ) ਵਿਚ ਧੀਰ ਮੱਲ ਆਪਣੀ ਗੱਦੀ ਲਾਈ ਬੈਠਾ ਸੀ। ਸਭ ਤੋਂ ਵੱਡਾ ਵਿਰੋਧੀ ਓਹਾ ਸੀ । ਗੁਰਿਆਈ ਉਤੇ ਉਹ ਆਪਣਾ ਹੱਕ ਸਮਝਦਾ ਸੀ। ਤੇ ਉਹਦੇ ਮਸੰਦਾਂ ਦੀ ਪ੍ਰੇਰਨਾ ਨਾਲ ਕੁਛ ਲੋਕ ਉਸਨੂੰ ਗੁਰੂ ਕਹਿੰਦੇ ਵੀ ਸਨ । ਦੁਆਬੇ ਵਿਚ ਉਹਦਾ ਚੰਗਾ ਰਸੂਖ਼ ਸੀ। ਦੁਆਬੇ ਤੋਂ ਅੱਗੇ ਲੰਘ ਕੇ ਮਾਝੇ ਵਿਚ ਅੰਮ੍ਰਿਤਸਰੀਏ ਪੁਜਾਰੀਆਂ ਦਾ ਜ਼ੋਰ ਸੀ । ਗੁਰੂ ਬਣਨ ਤੋਂ ਥੋੜਾ ਚਿਰ ਪਿਛੋਂ ਗੁਰੂ ਤੇਗ਼ ਬਹਾਦਰ ਸਾਹਿਬ ਅੰਮ੍ਰਿਤਸਰ ਦਰਸ਼ਨਾਂ ਵਾਸਤੇ ਗਏ ਸਨ, ਤਾਂ ਪੁਜਾਰੀਆਂ ਨੇ ਗੁਰੂ ਸਾਹਿਬ ਨੂੰ ਹਰਿਮੰਦਰ ਸਾਹਿਬ ਵਿਚ ਦਾਖ਼ਲ ਨਹੀਂ ਸੀ ਹੋਣ ਦਿਤਾ । ਉਹਨਾਂ ਦਰਵਾਜ਼ੇ ਬੰਦ ਕਰ ਲਏ ਸਨ ।

ਲਾਹੌਰ ਜਾਣ ਵਾਸਤੇ ਇਹ ਦੋਵੇਂ ਥਾਂ ਰਾਹ ਵਿਚ ਪੈਂਦੇ ਸਨ । ਠੰਢੀ ਪੈ ਰਹੀ ਈਰਖਾ ਦੀ ਅੱਗ ਨੂੰ ਗੁਰੂ ਮਹਾਰਾਜ ਦੁਬਾਰਾ ਭੜਕੀ ਹੋਈ ਨਹੀਂ ਸੀ ਵੇਖਣਾ

ਚਾਹੁੰਦੇ। ਜਿਹੜੀ ਸ਼ਕਤੀ ਹਜ਼ੂਰ ਦੀ ਉਸ ਈਰਖਾ ਦਾ ਟਾਕਰਾ ਕਰਨ ਵਿਚ ਖ਼ਰਚ ਹੋ ਜਾਣੀ ਸੀ, ਆਪ ਉਸ ਸ਼ਕਤੀ ਨੂੰ ਉਸਾਰੂ ਕੰਮਾਂ ਵਿਚ ਲਾਉਣਾ ਚਾਹੁੰਦੇ ਸਨ । ਨੇੜ-ਭਵਿਖ ਵਿਚ ਉਹਨਾਂ ਦੇ ਸਾਮ੍ਹਣੇ ਇਕ ਮਹਾਨ ਕੰਮ ਸੀ, ਜ਼ੁਲਮ ਦੇ ਅੰਨ੍ਹੇ ਵਾਰ ਤੋਂ ਧਰਮ ਦੀ ਰੱਖਿਆ ਕਰਨਾ । ਸੋ ਗੁਰੂ ਮਹਾਰਾਜ ਨੇ ਲਾਹੌਰ ਜਾਣਾ ਨਾ ਮੰਨਿਆਂ।

## ਗੁਰੂ ਕਾ ਲਾਹੌਰ

ਸ਼ਾਹਿਬਜ਼ਾਦੇ ਦੇ ਵਿਆਹ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਅਨੰਦਪੁਰ ਤੋਂ ਸੱਤ-ਕੁ ਮੀਲ ਦੂਰ ਇਕ ਝੱਟ-ਟਪਾਊ (ਆਰਜ਼ੀ) ਸ਼ਹਿਰ ਵਸਾ ਦਿਤਾ ਗਿਆ । ਇੱਕ-ਦੋ ਕਮਰਿਆਂ ਤੋਂ ਬਿਨਾਂ ਬਾਕੀ ਸਭ ਤੰਬੂਆਂ ਤੇ ਛੱਪਰਾਂ ਨਾਲ ਕੰਮ ਸਾਰਿਆ ਗਿਆ । ਜਿਵੇਂ ਅੱਜ ਕੱਲ੍ਹ ਵੀ ਖੁੱਲ੍ਹੇ ਮੈਦਾਨਾਂ ਵਿਚ ਮੇਲੇ ਜਾਂ ਨੁਮਾਇਸ਼ਾਂ ਲਾਉਣ ਵਾਸਤੇ ਕੀਤਾ ਜਾਂਦਾ ਹੈ । ਪਹਿਲਗਾਮ (ਕਸ਼ਮੀਰ) ਵਿਚ ਹਰ ਸਾਲ ਸੈਲਾਨੀਆਂ ਵਾਸਤੇ ਤੰਬੂਆਂ ਦਾ ਇਕ ਵੱਖਰਾ ਸ਼ਹਿਰ ਵਸ ਜਾਂਦਾ ਹੈ । ਏਸੇ ਤਰ੍ਹਾਂ ਕੁਛ ਦਿਨ ਵਾਸਤੇ 'ਗੁਰੂ ਕਾ ਲਾਹੌਰ' ਵਸਾਇਆ ਗਿਆ। ਜਿੱਥੇ ਲੋਕਾਂ ਦਾ ਇਕੱਠ ਹੋਣਾ ਹੋਵੇ, ਦੁਕਾਨਦਾਰ ਆਪਣਾ ਮਾਲ ਵੇਚਣ ਵਾਸਤੇ ਓਥੇ ਆਪਣੇ ਆਪ ਪਹੁੰਚ ਜਾਂਦਾ ਹੈ । ਗੁਰੂ ਕੇ ਲਾਹੌਰ ਵਿਚ ਕੁਛ ਦਿਨ ਵੱਸਣ ਵਾਲਿਆਂ ਵਾਸਤੇ ਗੁਰੂ ਮਹਾਰਾਜ ਵੱਲੋਂ ਬਹੁਤ ਸਾਰੀਆਂ ਸਹੂਲਤਾਂ ਦੇਣ ਦਾ ਐਲਾਨ ਕੀਤਾ ਗਿਆ ਸੀ । ਇਹ ਵੀ ਇਕ ਪਰਚਾਰ ਦਾ ਢੰਗ ਸੀ । ਮਹਾਰਾਜ ਦਾ ਮੁੱਖ ਨਸ਼ਾਨਾ ਗੁਰੂ ਨਾਨਕ ਦੀ ਸਿੱਖੀ ਦਾ ਪਰਚਾਰ ਕਰਨਾ ਸੀ।

ਰੋਪੜ, ਸਰਹਿੰਦ, ਹੁਸ਼ਿਆਰਪੁਰ ਆਦਿ ਸ਼ਹਿਰਾਂ ਦੇ ਬਹੁਤ ਸਾਰੇ ਦੁਕਾਨਦਾਰਾਂ ਨੇ 'ਗੁਰੂ ਕੇ ਲਾਹੌਰ' ਅੱਡੇ ਮੱਲੇ । ਦਿਨਾਂ ਵਿਚ ਹੀ ਓਥੇ ਪਹਾੜੀਆਂ ਦੀ ਓਟ ਵਿਚ ਤੰਬੂਆਂ ਦਾ ਸ਼ਹਿਰ ਵੱਸ ਗਿਆ, ਬਜ਼ਾਰ ਲੱਗ ਗਏ, ਰੌਣਕ ਹੋ ਗਈ । ਏਹੋ ਜੇਹੇ ਸਮਿਆਂ 'ਤੇ ਕਈ ਵਾਰ ਆਦਮੀ ਬਿਨਾਂ ਲੋੜ ਨਿਸ਼ਾਨੀ ਲੈ ਜਾਣ ਦੀ ਇੱਛਿਆ ਨਾਲ ਹੀ ਕੁਛ ਚੀਜ਼ਾਂ ਖ਼ਰੀਦ ਲੈਂਦਾ ਹੈ । ਪੱਕਾ ਬਿਉਪਾਰੀ ਇਨਸਾਨ ਦੇ ਇਸ ਸੁਭਾਉ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਸੰਗਤਾਂ ਨੂੰ ਬਜ਼ਾਰਾਂ ਵਿਚ ਚੱਕਰ ਲਾਉਂਦਿਆਂ ਵੇਖ ਕੇ ਦੁਕਾਨਦਾਰ ਹੋਕਾ ਦੇਂਦੇ, ''ਭਾਈ ਸਾਹਿਬ ! ਸਾਹਿਬਜ਼ਾਦੇ ਦੇ ਸ਼ੁਭ ਵਿਆਹ ਦੀ ਯਾਦ ਵਜੋਂ, ਘਰਾਂ ਵਿਚ ਰੱਖਣ ਵਾਸਤੇ ਸੁਗਾਤਾਂ, ਸਸਤੇ ਮੁੱਲ, ਲੱਗੇ ਭਾਅ ।''

ਮੌਸਮ ਗਰਮੀ ਦਾ ਸੀ, ਤੇ ਲੰਗਰ ਗੁਰੂ ਕਾ ਅਟੁੱਟ । ਰੜੇ ਮੈਦਾਨ ਵੀ ਰਾਤ ਕੱਟੀ ਜਾ ਸਕਦੀ ਸੀ । ਸਾਹਿਬਜ਼ਾਦੇ ਦੇ ਵਿਆਹ ਨੂੰ ਇਕ ਖ਼ੁਸ਼ੀ ਦਾ ਤਿਉਹਾਰ ਸਮਝ ਕੇ ਬੇਅੰਤ ਸੰਗਤਾਂ ਆ ਗਈਆਂ । ਰੌਣਕ ਕਿਆਸੋਂ ਵੱਧ ਹੋ ਗਈ ।

ਭਾਈ ਹਰਿਜਸ ਵੀ–ਸਮੇਤ ਬਰਾਦਰੀ– ਗੁਰੂ ਕੇ ਲਾਹੌਰ ਆ ਵਸਿਆ। ਉਹ ਚੰਗਾ ਪੁਜਦਾ ਆਦਮੀ ਸੀ । ਬਰਾਦਰੀ ਵਿਚ ਉਹਦਾ ਚੰਗਾ ਸਤਕਾਰ ਸੀ । ਉਹਨੇ ਵੀ ਆਪਣੇ ਵੱਲੋਂ ਵਿਆਹ ਦੀ ਪੁਜਦੀ ਤਿਆਰੀ ਕੀਤੀ ।

## ਪਹਿਲਾ ਵਿਆਹ

ਸ਼ਾਹਿਬਜ਼ਾਦੇ ਦੀ ਜੰਞ ਅਨੰਦਪੁਰ ਤੋਂ ਚੜ੍ਹੀ । ਹਾਥੀ, ਘੋੜੇ, ਰੱਥ, ਪਾਲਕੀਆਂ। ਪੂਰਾ ਸ਼ਾਹੀ ਠਾਠ । ਗੁਰੂ ਘਰ ਦੀ ਚੜ੍ਹਤ ਬਾਦਸ਼ਾਹਾਂ ਵਰਗੀ ਸੀ । ਸਿੱਖ ਮਹਾਰਾਜ ਨੂੰ 'ਸੱਚਾ ਪਾਤਸ਼ਾਹ' ਕਹਿੰਦੇ ਸਨ । ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਘੋੜੇ 'ਤੇ ਸਸ਼ੋਭਤ ਸਨ । ਭਾਵੇਂ ਹਜ਼ੂਰ ਦੀ ਉਮਰ ਉਸ ਵੇਲੇ ਸਾਢੇ ਛੇ ਸਾਲ ਦੀ ਹੀ ਸੀ, ਪਰ ਉਮਰ ਦੇ ਲਿਹਾਜ਼ ਆਪ ਚੰਗੇ ਘੋੜ-ਅਸਵਾਰ ਸਨ ।

ਪੰਦਰਾਂ ਜੇਠ (੧੭੩੦ ਬਿ.)[1] ਅੰਮ੍ਰਿਤ ਵੇਲੇ ਮਹਾਰਾਜ ਦਾ ਵਿਆਹ ਉਸ ਸਮੇਂ ਦੀ ਪਰਚਲਤ ਸਿੱਖ-ਰੀਤੀ ਅਨੁਸਾਰ ਹੋਇਆ । 'ਜੀਤੋ ਜੀ' ਗੁਰੂ ਗੋਬਿੰਦ ਸਿੰਘ ਜੀ ਦੇ ਪਹਿਲੇ ਮਹਿਲ ਬਣੇ । ਭਾਈ ਹਰਿਜਸ ਤੇ ਲਾਹੌਰ ਦੀ ਸੰਗਤ ਨੇ ਜੰਞ ਦੀ ਬਹੁਤ ਸੇਵਾ ਕੀਤੀ । ਵਿਆਹ ਉਤੇ ਇਕੱਠੀ ਹੋਈ ਸਾਰੀ ਸੰਗਤ ਨੂੰ ਲੰਗਰ ਉਹਨਾਂ ਵੱਲੋਂ ਕੀਤਾ ਗਿਆ । ਗੁਰੂ ਮਹਾਰਾਜ ਕਈ ਦਿਨ ਓਥੇ ਰਹੇ । ਦੋਵੇਂ ਵੇਲੇ ਦੀਵਾਨ ਸਜਦੇ ਤੇ ਧਰਮ ਦਾ ਪ੍ਰਚਾਰ ਕੀਤਾ ਜਾਂਦਾ।

ਗੁਰੂ ਕਾ ਲੰਗਰ ਤਾਂ ਹਰ ਵੇਲੇ ਹੀ ਚਲਦਾ ਰਹਿੰਦਾ ਸੀ । ਕੁਛ ਖ਼ਾਸ ਖ਼ਾਸ ਇਲਾਕਿਆਂ ਤੇ ਸ਼ਹਿਰਾਂ ਦੀਆਂ ਸੰਗਤਾਂ ਵੱਲੋਂ ਵੀ ਇਕ ਇਕ ਦਿਨ ਲੰਗਰ ਦੀ ਸੇਵਾ ਕੀਤੀ ਗਈ । ਇਸ ਸੇਵਾ ਵਿਚ ਰੋਪੜ, ਸਰਹਿੰਦ ਤੇ ਹੁਸ਼ਿਆਰਪੁਰ ਦੀਆਂ ਸੰਗਤਾਂ ਨੇ ਖ਼ਾਸ ਹਿੱਸਾ ਲਿਆ।

ਜੰਞ ਵਾਪਸ ਆਨੰਦਪੁਰ ਆ ਗਈ । ਭਾਈ ਹਰਿਜਸ ਤੇ ਉਹਦੀ ਬਰਾਦਰੀ ਵਾਪਸ ਲਾਹੌਰ ਨੂੰ ਤੁਰ ਗਏ । ਸੰਗਤਾਂ ਚਲੀਆਂ ਗਈਆਂ, ਤਾਂ ਬਿਉਪਾਰੀ ਵੀ ਦੁਕਾਨਾਂ ਵਧਾ ਕੇ ਘਰੋ ਘਰੀ ਚਲੇ ਗਏ । ਸਮਾਂ-ਟਪਾਊ ਵੱਸੇ ਸ਼ਹਿਰ ਦੀ ਥਾਂ ਰਹਿ ਗਏ ਸਿਰਫ਼ ਇਕ ਦੋ ਮਾਮੂਲੀ ਮਕਾਨ ਨਿਸ਼ਾਨੀ ਵਜੋਂ ।

ਸਾਹਿਬਜ਼ਾਦੇ ਗੋਬਿੰਦ ਸਿੰਘ ਜੀ ਦਾ ਪਹਿਲਾ ਵਿਆਹ ਗੁਰੂ ਤੇਗ਼ ਬਹਾਦਰ ਜੀ ਦੀ ਮੌਜੂਦਗੀ ਵਿਚ ਹੋਇਆ । ਦਿੱਲੀ ਨੂੰ ਤੁਰਨ ਲੱਗਿਆਂ ਗੁਰੂ ਸਾਹਿਬ ਜੀ ਨੇ ਸਿੱਖਿਆ ਦੇਂਦਿਆਂ ਸਾਹਿਬਜ਼ਾਦੇ ਨੂੰ ਕਿਹਾ, ''ਲਾਲ ਜੀ ! ਗ੍ਰਿਸਤ ਨੂੰ ਧਰਮ ਸਮਝ

1. ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੯੫੫ ।

ਕੇ ਪਾਲਣਾ । ਸਿੱਖੀ ਮਰਯਾਦਾ ਅਨੁਸਾਰ ਇਹ ਕੇਵਲ ਸਰੀਰਕ ਹੀ ਨਹੀਂ, ਆਤਮਕ ਸੰਬੰਧ ਹੈ । ਤੀਸਰੇ ਗੁਰੂ ਜੀ ਦਾ ਹੁਕਮ ਹੈ :

''ਧਨ ਪਿਰੁ ਏਹਿ ਨ ਆਖੀਅਨਿ, ਬਹਨਿ ਇਕਠੇ ਹੋਇ।
ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ।''

(ਸੂਹੀ ਕੀ ਵਾਰ)

• ਏਸੇ ਗੱਲ ਦੀ ਪੁਸ਼ਟੀ ' ਦਸਮ ਗ੍ਰੰਥ' ਤੋਂ ਵੀ ਹੁੰਦੀ ਹੈ । ਲਿਖਿਆ ਹੈ :–

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ।
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ।
ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤ ਬਢੈਯਹੁ ।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ।੫੧।[1]

ਏਹੀ ਖ਼ਿਆਲ ਮੰਨਣ ਯੋਗ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਦਾ ਪਹਿਲਾ ਵਿਆਹ, ਗੁਰੂ ਤੇਗ਼ ਬਹਾਦਰ ਜੀ ਦੀ ਮੌਜੂਦਗੀ ਵਿਚ ਹੋਇਆ ।

– 0 –

---

1. ਇਕੀਵਾਂ ਚਰਿਤ੍ਰ । ਇਹ ਚਰਿਤ੍ਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੇ ਅਨੂਪ ਕੌਰ ਬਾਰੇ ਹੈ । ਗੁਰਦੇਵ, ਅਨੂਪ ਕੌਰ ਦੇ ਮੋਹ ਜਾਲ ਵਿਚ ਵਸਣ ਤੋਂ ਇਨਕਾਰ ਕਰ ਦੇਂਦੇ ਹਨ ।

ਕਾਂਡ ੪

# ਗੁਰ-ਗੱਦੀ ਦੀ ਪਰਾਪਤੀ

ਗੁਰੂ ਗੋਬਿੰਦ ਸਿੰਘ ਜੀ ਨੂੰ ਪਿਤਾ ਦੀ ਗੋਦੀ ਦਾ ਨਿੱਘ ਐਵੇਂ ਸੁਪਨੇ ਮਾਤਰ ਮਾਨਣਾ ਮਿਲਿਆ । ਔਰੰਗਜ਼ੇਬ ਦੀ ਇਕ-ਪੱਖੀ ਨੀਤੀ ਨੇ, ਸਾਰੇ ਦੇਸ਼ ਵਿਚ ਜ਼ੁਲਮ ਦੇ ਭਾਂਬੜ ਬਾਲ ਦਿਤੇ । ਵਧੇਰੇ ਅਸਰ ਪਿਆ ਕਸ਼ਮੀਰ ਉਤੇ। ਓਥੋਂ ਦੇ ਪੰਡਤ ਹਾਕਮਾਂ ਦੇ ਜ਼ੁਲਮ ਦਾ ਟਾਕਰਾ ਨਾ ਕਰ ਸਕੇ । ਦੇਵੀ ਦਿਉਤਿਆਂ ਵੱਲੋਂ ਨਿਰਾਸ ਹੋ ਕੇ ਉਹ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਨ ਆ ਢੱਠੇ ।[1] ਉਹਨਾਂ ਦੀ ਫ਼ਰਯਾਦ ਸੁਣ ਕੇ, ਭਰੀ ਸੰਗਤ ਵਿਚ ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਨੇ ਪੁਛਿਆ, ''ਗੁਰਦੇਵ ਪਿਤਾ ! ਮੈਂ ਸਭ ਕੁਛ ਸਹਿ ਸਕਦਾ ਹਾਂ, ਪਰ ਸਤਾਇਆਂ ਹੋਇਆ ਦੀਆਂ ਅੱਖਾਂ ਵਿਚ ਡਲ੍ਹਕਦੇ ਹੰਝੂ ਮੈਥੋਂ ਨਹੀਂ ਸਹਾਰੇ ਜਾਂਦੇ । ਕੋਈ ਉਪਾਅ ਦੱਸੋ, ਜਿਵੇਂ ਇਹਨਾਂ ਦੁਖੀਆਂ ਦੀ ਕਲਿਆਣ ਹੋ ਸਕੇ ।''

''ਮੇਰੇ ਲਾਲ ਗੋਬਿੰਦ !'' ਗੁਰੂ ਤੇਗ਼ ਬਹਾਦਰ ਸਾਹਿਬ ਬੜੇ ਧੀਰਜ ਨਾਲ ਬੋਲੇ, ''ਜਿਵੇਂ ਕਮਜ਼ੋਰ ਹੋ ਚੁਕੇ ਸਰੀਰ ਨੂੰ ਨਰੋਏ ਖ਼ੂਨ ਦੀ ਲੋੜ ਹੁੰਦੀ ਹੈ, ਉਸੇ ਤਰਾਂ ਨਿਤਾਣੀ ਹੋ ਚੁਕੀ ਕੌਮ ਨੂੰ ਨਵੇਂ ਸਿਰਿਓਂ ਸੁਰਜੀਤ ਕਰਨ ਵਾਸਤੇ ਕਿਸੇ ਮਹਾਨ ਪੁਰਖ ਦੀ ਕੁਰਬਾਨੀ ਦੀ ਲੋੜ ਹੁੰਦੀ ਹੈ । ਕੋਈ ਮਹਾਨ ਤਪੱਸਵੀ ਇਹਨਾਂ ਦੀ ਥਾਂ ਕੁਰਬਾਨੀ ਦੇਵੇ, ਤਾਂ ਇਹਨਾਂ ਦਾ ਧਰਮ ਬਚ ਸਕਦਾ ਹੈ । ਹੋਰ ਕੋਈ ਰਸਤਾ ਨਹੀਂ।''

''ਗੁਰਦੇਵ ਪਿਤਾ !'' ਸਾਹਿਬਜ਼ਾਦੇ ਨੇ ਬੜੀ ਗੰਭੀਰ ਸੁਰ ਵਿਚ ਕਿਹਾ, ''ਇਹ ਨਿਤਾਣੇ ਗੁਰੂ ਨਾਨਕ ਦੀ ਸ਼ਰਣ ਆਏ ਹਨ । ਇਹਨਾਂ ਦਾ ਪਾਰ-ਉਤਾਰਾ ਇਸ ਮਹਾਨ ਗੱਦੀ ਦੇ ਮਾਲਕ ਨੂੰ ਹੀ ਕਰਨਾ ਪਵੇਗਾ । ਜੇ ਕੁਰਬਾਨੀ ਦਿੱਤਿਆਂ ਇਹਨਾਂ ਦਾ ਧਰਮ ਬਚ ਸਕਦਾ ਹੈ, ਤਾਂ ਇਹ ਕੁਰਬਾਨੀ ਆਪ ਜੀ ਨੂੰ ਹੀ ਕਰਨੀ ਸੋਭਦੀ ਹੈ । ਹਜ਼ੂਰ ਨਾਲੋਂ ਮਹਾਨ ਤਪੱਸਵੀ ਹੋਰ ਕੌਣ ਹੈ ।''

---

1. ਇਹ ਪਰਸੰਗ ਗੁਰੂ ਤੇਗ਼ ਬਹਾਦਰ ਜੀ ਦੀ ਜੀਵਨੀ ਵਿਚ ਵਿਸਥਾਰ ਨਾਲ ਆ ਚੁਕਾ ਹੈ, ਇਸ ਲਈ ਏਥੇ ਸੰਖੇਪ ਦੇ ਰਹੇ ਹਾਂ ।

ਇਹ ਸੀ ਉਹ ਉਤਰ, ਜੋ ਹੋਣ ਵਾਲੇ ਦਸਵੇਂ ਗੁਰੂ ਨੇ ਆਪਣੇ ਪਿਤਾ ਨੂੰ ਦਿੱਤਾ । ਇਹ ਸੀ (ਗੁਰੂ) ਗੋਬਿੰਦ ਸਿੰਘ ਜੀ ਦੀ ਪਹਿਲੀ ਕੁਰਬਾਨੀ, ਜਿਸਦੀ ਮਿਸਾਲ ਇਤਿਹਾਸ ਵਿਚ ਨਹੀਂ ਮਿਲਦੀ । ਬੇਗਾਨਿਆਂ ਦਾ ਧਰਮ ਰੱਖਣ ਬਦਲੇ ਆਪਣੇ ਪਿਤਾ ਨੂੰ ਕੁਰਬਾਨ ਹੋਣ ਵਾਸਤੇ ਪ੍ਰੇਰਨਾ ।

ਗੁਰੂ ਤੇਗ਼ ਬਹਾਦਰ ਸਾਹਿਬ ਇਸ ਪਾਸਿਓਂ ਨਿਸਚਿੰਤ ਹੋ ਗਏ । ਗੁਰਿਆਈ ਦਾ ਭਾਰ ਆਪਣੇ ਸਾਹਿਬਜ਼ਾਦੇ ਨੂੰ ਸੌਂਪ ਕੇ ਆਪ ਦਿੱਲੀ ਨੂੰ ਤੁਰ ਪਏ । ਆਪਣੇ ਧਨ, ਆਪਣੀ ਇੱਜ਼ਤ, ਆਪਣੇ ਧਰਮ਼ ਬਦਲੇ ਕਈ ਸਿਦਕੀ ਕੁਰਬਾਨੀ ਦੇਂਦੇ ਰਹੇ ਹਨ । ਪਰ ਦੂਸਰਿਆਂ ਦੇ ਧਰਮ ਬਦਲੇ ਕੁਰਬਾਨੀ ਦੇਣ ਵਾਲੇ ਕੇਵਲ ਗੁਰੂ ਤੇਗ਼ ਬਹਾਦਰ ਸਾਹਿਬ ਹੀ ਹੋਏ ਹਨ ।

ਨੌਵੇਂ ਗੁਰੂ ਮਹਾਰਾਜ ਦਿੱਲੀ ਪਹੁੰਚੇ ਤੇ ਧਰਮ ਦੀ ਰੱਖਿਆ ਵਾਸਤੇ ਸ਼ਹੀਦੀ ਪਰਾਪਤ ਕਰ ਗਏ । ਲੋਕਾਂ ਉਤੇ ਇਸ ਸ਼ਹੀਦੀ ਦਾ ਅਸਰ ਵੀ ਬਹੁਤ ਪਿਆ । ਸਾਰੇ ਦੇਸ਼ ਵਿਚ ਰੋਹ ਦੀ ਅੱਗ ਸੁਲਘਣ ਲੱਗ ਪਈ । ਗੁਰੂ ਗੋਬਿੰਦ ਸਿੰਘ ਜੀ ਨੇ ਉਸ ਰੋਹ ਦੇ ਜਜ਼ਬੇ ਨੂੰ ਬੜੀ ਯੋਗਤਾ ਨਾਲ ਸੰਭਾਲਿਆ।

ਇਹ ਮੰਨਣਾ ਪਵੇਗਾ, ਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਹਨਾਂ ਤੋਂ ਪਿਛੋਂ ਸਿੱਖ ਪੰਥ ਨੇ ਜੋ ਕੁਛ ਕੀਤਾ, ਉਹ ਸਭ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਦਾ ਫ਼ਲ ਸੀ ।

## ਗੋਬਿੰਦ ਸਿੰਘ ਜੀ ਗੁਰੂ ਬਣੇ

ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਹੋਏ, ਓਸੇ ਦਿਨ (ਵੀਰਵਾਰ, ਬਾਰਾਂ ਮੱਘਰ ਸੁਦੀ ਪੰਜ, ਸੰਮਤ ੧੭੩੨ ਬਿ. ੧੧ ਨਵੰਬਰ, ੧੬੭੫ ਈ.) ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਗੁਰਿਆਈ ਦੀ ਗੱਦੀ 'ਤੇ ਬੈਠੇ । ਮਹਾਰਾਜ ਨੂੰ ਗੁਰਿਆਈ ਦਾ ਤਿਲਕ ਬਾਬੇ ਬੁੱਢੇ ਦੀ ਬੰਸ, ਭਾਈ ਰਾਮ ਕੁਇਰ[1] ਨੇ ਦਿਤਾ । ਉਸ ਦਿਨ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਅੱਠ ਸਾਲ, ਦਸ ਮਹੀਨੇ ਤੇ ਉੱਨੀ ਦਿਨ[2] ਦੀ ਸੀ । ਏਨੀ ਛੋਟੀ ਅਵਸਥਾ ਵਿਚ ਹਜ਼ੂਰ ਸਿੱਖਾਂ ਦੇ ਦਸਵੇਂ ਗੁਰੂ ਬਣੇ ।

---

1. ਭਾਈ ਰਾਮ ਕੁਇਰ ਉਸ ਵੇਲੇ ਤੇਰਾਂ ਸਾਲ ਦੇ ਸਨ । ਮੈਕਾਲਿਫ਼, ਚੌਥਾ ਭਾਗ, ਪੰਨਾ ੩੯੧ ।, 2. ਗੁਰਪੁਰਬ ਨਿਰਣਯ, ਸ. ਕਰਮ ਸਿੰਘ, ਪਹਿਲੀ ਐਡੀਸ਼ਨ, ਪੰਨਾ ੧੯੩ ।

## ਨੌਂਵੇਂ ਗੁਰੂ ਜੀ ਦੇ ਸੀਸ ਦਾ ਸਸਕਾਰ

ਭਾਈ ਜੈਤਾ, ਨੌਂਵੇਂ ਪਾਤਸ਼ਾਹ ਦਾ ਸੀਸ ਲੈ ਕੇ ਰਾਤ ਦਿਨੇ ਮਨਜ਼ਲਾਂ ਮਾਰਦਾ ਕੀਰਤਪੁਰ ਜਾ ਪੁੱਜਾ । ਗੁਰੂ ਗੋਬਿੰਦ ਸਿੰਘ ਜੀ ਨੇ ਪਤਾ ਲੈਣ ਵਾਸਤੇ ਜੋ ਸਿੱਖ ਭੇਜੇ ਸਨ, ਉਹ ਭਾਈ ਜੈਤੇ ਨੂੰ ਰਾਹ ਵਿਚ ਮਿਲ ਪਏ । ਉਹਨਾਂ ਵਿਚਾਰ ਕੀਤੀ, ਕਿ ਗੁਰੂ ਮਹਾਰਾਜ ਦੇ ਸੀਸ ਦਾ ਸਸਕਾਰ ਕੀਰਤਪੁਰ ਕਰਨਾ ਯੋਗ ਹੈ, ਜਾਂ ਅਨੰਦਪੁਰ। ਭਾਈ ਜੈਤੇ ਨੂੰ ਕੀਰਤਪੁਰ ਛੱਡ ਕੇ ਕੁਛ ਸਿੱਖ ਗੁਰੂ ਜੀ ਦੀ ਆਗਿਆ ਲੈਣ ਵਾਸਤੇ ਅਨੰਦਪੁਰ ਜਾ ਪੁੱਜੇ । ਉਥੇ ਵੀ ਕੁਛ ਸਿੱਖਾਂ ਨੇ ਸੀਸ ਦਾ ਸਸਕਾਰ ਕੀਰਤਪੁਰ ਕਰਨ ਦੀ ਸਲਾਹ ਦਿਤੀ, ਕਿਉਂਕਿ ਕੁਛ ਗੁਰੂ ਸਾਹਿਬਾਨ ਦੇ ਅੰਤਮ ਅਸਥਾਨ ਕੀਰਤਪੁਰ ਹੀ ਸਨ । ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਵਿਚ ਸਸਕਾਰ ਕਰਨ ਦਾ ਫ਼ੈਸਲਾ ਦਿਤਾ । ਓਸੇ ਵੇਲੇ ਹੁਕਮ ਪਾ ਕੇ ਕੁਛ ਸਿੱਖ ਕੀਰਤਪੁਰ ਨੂੰ ਰਵਾਨਾ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਤੋਂ ਬਾਹਰ ਆਪਣੇ ਸ਼ਹੀਦ ਪਿਤਾ ਦੇ ਸੀਸ ਦਾ ਸਵਾਗਤ ਕਰਨ ਵਾਸਤੇ ਆਏ । ਸਿੱਖ ਸ਼ਬਦ ਪੜ੍ਹਦੇ ਅਨੰਦਪੁਰ ਪੁੱਜੇ । ਗੁਰੂ ਮਹਾਰਾਜ ਨੇ ਪਿਤਾ ਦਾ ਸੀਸ ਲੈਂਦਿਆਂ ਹੋਇਆਂ ਭਾਈ ਜੈਤੇ ਨੂੰ ਛਾਤੀ ਨਾਲ ਲਾ ਕੇ ਫ਼ੁਰਮਾਇਆ, 'ਰੰਘਰੇਟੇ, ਗੁਰੂ ਕੇ ਬੇਟੇ ।' ਭਾਈ ਜੈਤਾ ਮਜ਼ਹਬੀ ਸੀ (ਅਛੂਤ ਬਰਾਦਰੀ ਵਿਚੋਂ) । ਏਹਾ ਭਾਈ ਜੈਤਾ ਪਿਛੋਂ ਅੰਮ੍ਰਿਤ ਛਕ ਕੇ ਜਿਉਣ ਸਿੰਘ ਬਣਿਆਂ ਤੇ ਚਮਕੌਰ ਦੇ ਯੁੱਧ ਵਿਚ ਸੂਰਮਿਆਂ ਵਾਂਗ ਲੜ ਕੇ ਸ਼ਹੀਦ ਹੋਇਆ ।

ਸਿੱਖ-ਸੰਗਤਾਂ ਵੈਰਾਗ ਮਈ ਸ਼ਬਦ ਪੜ੍ਹਦੀਆਂ ਅਨੰਦਪੁਰ ਵਿਚ ਦਾਖ਼ਲ ਹੋਈਆਂ। ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਨੌਂਵੇ ਪਾਤਸ਼ਾਹ ਦਾ ਸੀਸ ਵੇਖ ਕੇ ਗ਼ਮ ਵਿਚ ਡੁੱਬ ਗਈਆਂ । ਦਸਵੇਂ ਗੁਰੂ ਨੇ ਬਜ਼ੁਰਗ ਮਾਤਾਵਾਂ ਨੂੰ ਹੋਰ ਸੰਗਤਾਂ ਨੂੰ ਧੀਰਜ ਦੇ ਕੇ ਚੁੱਪ ਕਰਾਇਆ । ਉਹਨਾਂ ਸਭ ਨੂੰ ਸੰਬੋਧਨ ਕਰਦਿਆਂ ਕਿਹਾ, ''ਰੋਣਾ ਉਸਨੂੰ ਚਾਹੀਦਾ ਹੈ, ਜੋ ਬਿਨਾਂ ਅਰਥ ਮਰ ਜਾਏ। ਸ਼ਹੀਦ ਤਾਂ ਕੌਮ ਨੂੰ ਨਵਾਂ ਜੀਵਨ ਦੇ ਜਾਂਦਾ ਹੈ । ਉਸਨੂੰ ਕਿਉਂ ਰੋਇਆ ਜਾਏ। ਨੌਵੇਂ ਗੁਰਦੇਵ ਧਰਮ ਦੀ ਖ਼ਾਤਰ ਸ਼ਹੀਦ ਹੋਏ ਹਨ। ਉਹਨਾਂ ਪਿਛੋਂ ਰੋਣਾ ਸ਼ੋਭਾ ਨਹੀਂ ਦੇਂਦਾ ।'' ਏਨੀ ਛੋਟੀ ਉਮਰ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਹੌਸਲਾ ਵੇਖ ਕੇ ਸੰਗਤਾਂ ਹੈਰਾਨ ਰਹਿ ਗਈਆਂ ।

ਅੰਤ ਚੰਦਨ ਦੀ ਚਿਖਾ ਤਿਆਰ ਕਰਕੇ ਸਿੱਖੀ ਮਰਯਾਦਾ ਅਨੁਸਾਰ ਨੌਂਵੇਂ ਪਾਤਸ਼ਾਹ ਦੇ ਸੀਸ ਦਾ ਸਸਕਾਰ ਕੀਤਾ ਗਿਆ । ਉਸ ਅਸਥਾਨ ਉਤੇ ਦਸਵੇਂ ਪਾਤਸ਼ਾਹ ਨੇ ਆਪਣੇ ਹੱਥੀਂ 'ਸ਼ਹੀਦ ਗੰਜ' ਬਣਵਾਇਆ ।

ਇਸ ਦਿਨ ਤੋਂ ਸਿੱਖ ਲਹਿਰ ਵਿਚ ਇਕ ਨਵਾਂ ਮੋੜ ਆ ਗਿਆ । ਹਥਿਆਰ ਚੁਕਣ ਤੋਂ ਬਿਨਾਂ ਸਵੈ-ਰੱਖਿਆ ਦਾ ਹੁਣ ਹੋਰ ਕੋਈ ਰਸਤਾ ਨਹੀਂ ਸੀ ਰਹਿ ਗਿਆ[1]।

## ਲੱਖੀ ਸ਼ਾਹ ਆਨੰਦਪੁਰ ਵਿਚ

ਕੁਛ ਦਿਨ ਪਿਛੋਂ ਭਾਈ ਲੱਖੀ ਸ਼ਾਹ ਵਣਜਾਰਾ ਵੀ ਅਨੰਦਪੁਰ ਆਇਆ। ਉਹਨੇ ਗੁਰੂ ਮਹਾਰਾਜ ਦੇ ਸ਼ਹੀਦ ਹੋਣ ਦੀ ਤੇ ਪਿਛੋਂ ਹਜ਼ੂਰ ਦੇ ਸਰੀਰ ਦਾ ਸਸਕਾਰ ਕਰਨ ਦੀ ਵਾਰਤਾ ਵਿਸਥਾਰ ਨਾਲ ਸੁਣਾਈ । ਉਹਨੇ ਅੱਖਾਂ ਦੇ ਹੰਝੂ ਪੂੰਝਦਿਆਂ ਕਿਹਾ, ''ਮਹਾਰਾਜ ! ਉਸ ਵੇਲੇ ਵੇਖਣ ਵਾਲਿਆਂ ਵਿਚ ਬਹੁਤ ਸਾਰੇ ਸਿੱਖ ਵੀ ਖੜੇ ਸਨ, ਜਦ ਇਹ ਸਾਕਾ ਵਰਤਿਆ । ਬਾਦਸ਼ਾਹ ਨੇ ਸਾਰੀ ਕੌਮ ਨੂੰ ਲਲਕਾਰ ਕੇ ਕਿਹਾ ਸੀ, ਕਿ ਕੋਈ ਵੀ ਗੁਰੂ ਕਾ ਸਿੱਖ ਹੈ, ਤਾਂ ਉਹਨਾਂ ਦਾ ਸਰੀਰ ਚੁਕਣ ਵਾਸਤੇ ਅੱਗੇ ਵਧੇ । ਹਿੰਦੂਆਂ ਮੁਸਲਮਾਨਾਂ ਵਿਚ ਲੁਕੇ ਖਲੇ ਸਿੱਖ ਧੌਣਾਂ ਨੀਵੀਆਂ ਕਰਕੇ ਖਲੇ ਰਹੇ, ਪਰ ਉਹਨਾਂ ਵਿਚੋਂ ਕਿਸੇ ਨੇ ਅੱਗੇ ਵਧਣ ਦੀ ਹਿੰਮਤ ਨਾ ਕੀਤੀ । ਸਭ ਉਤੇ ਮੌਤ ਦਾ ਭੈਅ ਛਾਇਆ ਹੋਇਆ ਸੀ।''

## ਦਸਮੇਸ਼ ਜੀ ਦੇ ਭਵਿੱਖਤ ਵਾਕ

ਸੁਣ ਕੇ ਹਜ਼ੂਰ ਦੇ ਨੇਤਰ ਰੋਹ ਵਿਚ ਲਾਲ ਹੋ ਗਏ । ਆਪ ਜ਼ਰਾ ਜੋਸ਼ ਨਾਲ ਬੋਲੇ, ''ਭਾਈ ਲੱਖੀ ਸ਼ਾਹ ! ਸਮਾਂ ਆ ਲੈਣ ਦਿਉ । ਮੈਂ ਸਿੱਖਾਂ ਨੂੰ ਅਜੇਹਾ ਰੂਪ ਦਿਆਂਗਾ, ਜੋ ਹਜ਼ਾਰਾਂ ਵਿਚ ਵੀ ਲੁਕਾਇਆ ਨਾ ਲੁਕੇ, ਤੇ ਮੌਤ ਦਾ ਭੈ ਜਿਸਦੇ ਨੇੜੇ ਨਾ ਛੋਹੇ।''

ਭਾਈ ਸੰਤੋਖ ਸਿੰਘ ਜੀ ਇਸ ਘਟਨਾ ਦਾ ਵਰਨਣ ਇਹਨਾਂ ਸ਼ਬਦਾਂ ਵਿਚ ਕਰਦੇ ਹਨ :

ਅਧਮ[2] ਨੁਰੰਗੇ ਕਾਰਨ ਕੀਨਾ।
ਪੁਨ ਡਿੰਡਮ[3] ਪੁਰ[4] ਫੇਰ ਸੁ ਦੀਨਾ ।
ਇਨ ਕੋ ਸਿਖ ਸਾਦਕ ਨਰ ਜੋਇ।
ਧਰ[5] ਕੋ ਲੇ ਸਸਕਾਰਹਿ ਸੋਇ।
ਸੁਨਯੋ ਸਭ ਕਰ ਤ੍ਰਾਸ ਬਿਸਾਲਾ ।
ਕੋਇ ਨ ਬੋਲ ਸਕਯੋ ਤਿਸ ਕਾਲਾ ।

---

1. ਬਿੰਦੂ ਭੂਸ਼ਨ ਬੈਨਰਜੀ, ਪੰਨਾ ੬੯ ।

2. ਨੀਚ, 3. ਢੰਡੋਰਾ, 4. ਸ਼ਹਿਰ, 5. ਸਰੀਰ

'ਹਮ ਹੈ ਸਿੱਖ', ਨ ਕਿਨਹੁ ਬਤਾਵਾ।
ਦਬਕ ਰਹੇ ਨਿਜ ਨਿਜ ਘਰ ਥਾਵਾ।
ਡਰਤ ਰਿਦੇ ਕੋ ਦੇਹ ਨ ਬਤਾਇ।
ਸਾਹਿ ਬੰਧ ਹਮ ਕੇ ਮਰਵਾਇ।
ਦੂਰ ਦੂਰ ਗਏ ਆਪਨੋ ਘਰ ਮੈ।
ਨਹਿ ਮਾਨੀ ਸਿੱਖੀ ਕਿਸ ਪੁਰ ਮੈ।
ਸ੍ਰੀ ਗੋਬਿੰਦ ਸਿੰਘ ਸੁਨ ਕਰ ਐਸੇ।
ਗਰਜਤ ਬੋਲੇ ਜਲਧਰ[1] ਜੈਸੇ।
ਇਸ ਬਿਧ ਕੋ ਅਬ ਪੰਥ ਬਨਾਵੋਂ।
ਸਕਲ ਜਗਤ ਮਹਿ ਬਹੁ ਬਿਦਤਾਵੋਂ।
ਲਾਖਹੁ ਜਗ ਕੇ ਨਰ ਇਕ ਥਾਇ।
ਤਿਨ ਮਹਿ ਮਿਲੇ ਏਕ ਸਿਖ ਜਾਇ।
ਸਭ ਮਹਿ ਪ੍ਰਥਕ[2] ਪਛਾਨਯੋ ਪਰੈ।
ਰਲੈ ਨ ਕਯੋ ਹੂੰ ਕੈ ਸਿਹੁ ਕਰੈ।
ਜਥਾ ਬਕਨ[3] ਮਹਿ ਹੰਸ ਨ ਛਪੈ।
ਗਿਰੀਯਨ[4] ਬਿਖੈ ਮੋਰ ਜਿਸ ਦਿਪੈ।[5]
ਜਯੋ ਖਰਗਨ[6] ਮਹਿ ਬਰੀ ਤੁਰੰਗ।[7]
ਜਥਾ ਮ੍ਰਿਗਨ ਮਹਿ ਕੇਹਰ[8] ਅੰਗ।
ਤਿਮ ਨਾਨਾ ਭੇਖਨ ਕੇ ਮਾਹਿ।
ਮਮ ਸਿਖ ਕੋ ਸਗਲੇ ਪਰਖਾਹਿ[9]।

ਇਹ ਅਗੰਮੀ ਵਾਕ ਮਹਾਰਾਜ ਨੇ ਅੰਮ੍ਰਿਤ ਪਰਚਾਰ ਦਵਾਰਾ ''ਖ਼ਾਲਸਾ ਪੰਥ' ਰਚ ਕੇ ਪੂਰੇ ਕੀਤੇ।

ਗੁਰੂ ਤੇਗ਼ ਬਹਾਦਰ ਜੀ ਦੀ ਅਦੁੱਤੀ ਸ਼ਹਾਦਤ, ਦਸਵੇਂ ਪਾਤਸ਼ਾਹ ਕਦੇ ਵੀ ਨਹੀਂ ਭੁੱਲੇ। ਬਚਿਤ੍ਰ ਨਾਟਕ ਵਿਚ ਮਹਾਰਾਜ ਉਸ ਧਰਮ ਹੇਤ ਹੋਈ ਕੁਰਬਾਨੀ ਦਾ ਵਰਣਨ ਇਹਨਾਂ ਜ਼ੋਰਦਾਰ ਸ਼ਬਦਾਂ ਵਿਚ ਕਰਦੇ ਹਨ :-

---

1. ਬੱਦਲ, 2. ਪਹਿਲਾਂ, ਵੱਖਰਾ, 3. ਬਗਲੇ, 4. ਪਹਾੜ, 5. ਦਿੱਸੇ, 6. ਗਧੇ, 7. ਘੋੜਾ, 8. ਸ਼ੇਰ, 9. ਸੂਰਜ ਪ੍ਰਕਾਸ਼, ਰੁੱਤ ਪਹਿਲੀ, ਅੰਸੂ।

ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤੀ ਜਿਨਿ ਕਰੀ।
ਸੀਸ ਦੀਆ, ਪਰ 'ਸੀ' ਨ ਉਚਰੀ।੧੩।
ਧਰਮ ਹੇਤ ਸਾਕਾ ਜਿਨਿ ਕੀਆ।
ਸੀਸ ਦੀਆ ਪਰੁ ਸਿਰਰੁ ਨ ਦੀਆ।
ਨਾਟਕ ਚੇਟਕ ਕੀਏ ਕੁਕਾਜਾ।
ਪ੍ਰਭ ਲੋਗਨ ਕਹਿ ਆਵਤ ਲਾਜਾ।੧੪।

ਦੋਹਰਾ : ਠੀਕਰਿ ਫੋਰਿ ਦਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ।
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ।੧੫।
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।੧੬।

ਆਪਣੇ ਬਦਲੇ, ਆਪਣੇ ਮਾਲ-ਧਨ ਬਦਲੇ, ਆਪਣੀ ਅਣਖ ਆਨ, ਆਪਣੇ ਧਰਮ ਬਦਲੇ ਅਨੇਕਾਂ ਬਲੀ ਕੁਰਬਾਨੀ ਦੇਂਦੇ ਆਏ ਹਨ; ਪਰ ਦੂਸਰਿਆਂ ਦੇ ਧਰਮ ਵਾਸਤੇ ਆਪਣੇ ਆਪ ਦੀ ਕੁਰਬਾਨੀ ਦੇਣਾ, ਇਹ ਗੁਰੂ ਤੇਗ਼ ਬਹਾਦਰ ਜੀ ਦੇ ਹੀ ਹਿੱਸੇ ਆਇਆ ਸੀ । ਫਿਰ ਕਿਸੇ ਮਜਬੂਰੀ ਕਰਕੇ ਨਹੀਂ, ਖ਼ੁਸ਼ੀ ਨਾਲ ਆਪਣੇ ਆਪ ਨੂੰ ਹਜ਼ੂਰ ਨੇ ਕੁਰਬਾਨੀ ਵਾਸਤੇ ਪੇਸ਼ ਕੀਤਾ ਸੀ । ਇਸ ਅਨੋਖੀ ਕੁਰਬਾਨੀ ਨੇ ਸਾਰੀ ਕੌਮ ਨੂੰ ਹਲੂਣ ਦਿਤਾ । ਮੌਤ ਦਾ ਨਾਂ ਸੁਣਕੇ ਥਰ ਥਰ ਕੰਬਣ ਵਾਲਿਆਂ ਦੇ ਅੰਦਰ, ਮਰਨ-ਚਾ ਅੰਗੜਾਈਆਂ ਲੈਣ ਲੱਗ ਪਿਆ । ਰੋਹ ਨਾਲ ਗੁੱਸੇ ਦੀ ਅੱਗ ਸੁਲਘਣ ਲੱਗ ਪਈ । ਲੋੜ ਸੀ ਉਸ ਵੇਲੇ ਉਸ ਅੰਦਰੇ ਅੰਦਰ ਸੁਲਘਦੀ ਅੱਗ ਨੂੰ ਭਾਂਬੜਾਂ ਵਿਚ ਬਦਲ ਦੇਣ ਦੀ । ਇਹ ਕੰਮ ਵੇਲੇ ਸਿਰ ਗੁਰੂ ਗੋਬਿੰਦ ਸਿੰਘ ਜੀ ਨੇ ਸੰਭਾਲ ਲਿਆ ।

— 0 —

ਕਾਂਡ ੫

# ਗੁਰ-ਗੱਦੀ ਦੇ ਪਹਿਲੇ ਕੁਛ ਸਾਲ

ਗੁਰੂ ਗੋਬਿੰਦ ਸਿੰਘ ਜੀ ਦੇ ਸਾਮ੍ਹਣੇ ਉਸ ਵੇਲੇ ਤਿੰਨ ਰਾਹ ਸਨ। ਪਹਿਲਾ, ਕਿ ਆਪ ਅਮਨ ਨਾਲ ਮਾਲਾ ਫੇਰਨ ਤੇ ਭਜਨ ਕਰਨ ਵਿਚ ਲੀਨ ਰਹਿੰਦੇ। ਮੱਥਾ ਟੇਕਣ ਵਾਲੇ ਬਥੇਰੇ ਸਨ, ਚੜ੍ਹਾਵਾ ਚੜ੍ਹਾਉਣ ਵਾਲਿਆਂ ਦਾ ਘਾਟਾ ਨਹੀਂ ਸੀ, ਸਿਰਫ਼ ਇਕੋ ਸ਼ਰਤ ਸੀ, ਕਿ ਮਾੜਿਆਂ ਤੇ ਨਿਰਦੋਸ਼ਾਂ ਉਤੇ ਜ਼ੁਲਮ ਹੁੰਦਾ ਵੇਖ ਕੇ ਆਪ ਜ਼ਾਲਮ ਦੇ ਵਿਰੁੱਧ ਆਵਾਜ਼ ਨਾ ਉਠਾਉਂਦੇ । ਪਰ ਇਹ ਕਮਜ਼ੋਰ ਰਸਤਾ ਹਜ਼ੂਰ ਦੀ ਬਲਵਾਨ ਆਤਮਾ ਨੇ ਪਰਵਾਨ ਨਾ ਕੀਤਾ । ਦੂਸਰਾ ਰਾਹ ਸੀ, ਆਪਣੇ ਪਿਤਾ ਵਾਂਗ ਸ਼ਾਂਤ ਰਹਿੰਦੇ ਹੋਏ ਧਰਮ ਦੀ ਰੱਖਿਆ ਵਾਸਤੇ ਆਪਣੇ ਆਪ ਦੀ ਕੁਰਬਾਨੀ ਦੇ ਦੇਂਦੇ। ਇਹ ਨੁਸਖ਼ਾ ਅਜ਼ਮਾਇਆ ਜਾ ਚੁਕਾ ਸੀ । ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੇ ਨਕਾਰੀ ਹੋ ਚੁੱਕੀ ਕੌਮ ਦੇ ਠੰਢੇ ਹੋ ਚੁਕੇ ਲਹੂ ਵਿਚ ਗਰਮੀ ਪੈਦਾ ਕਰ ਦਿਤੀ, ਚੰਗਿਆੜੀਆਂ ਫੁੱਟਣ ਲੱਗ ਪਈਆਂ ਸਨ, ਪਰ ਉਹ ਜ਼ਾਲਮ ਨੂੰ ਜ਼ੁਲਮ ਤੋਂ ਰੋਕ ਨਹੀਂ ਸੀ ਸਕੀ । ਅਸਲ ਵਿਚ ਸ਼ਹੀਦਾਂ ਦੇ ਖ਼ੂਨ ਅੰਦਰ ਦਿਲ ਭਿਜਦੇ ਹਨ, ਪੱਥਰ ਨਹੀਂ । ਜ਼ਾਲਮ ਦੀ ਛਾਤੀ ਵਿਚ ਦਿਲ ਦੀ ਥਾਂ ਪੱਥਰ ਦਾ ਟੁਕੜਾ ਹੁੰਦਾ ਹੈ, ਜੋ ਪਵਿੱਤਰ ਖ਼ੂਨ ਨਾਲ ਪਸੀਜਦਾ ਨਹੀਂ । ਤੇ ਦੁਨੀਆ ਵਿਚ ਪੱਥਰ ਦਾ ਇਕੋ ਇਲਾਜ ਹੈ, ਲਵੋ ਤਾਕਤ ਦਾ ਹਥੌੜਾ ਹੱਥ ਵਿਚ, ਪੱਥਰ ਨੂੰ ਤੋੜ ਕੇ ਟੁਕੜੇ ਕਰ ਦਿਹੋ, ਜ਼ੱਰਾ ਜ਼ੱਰਾ ਕਰਕੇ ਰੇਤ ਨਾਲ ਮਿਲਾ ਦਿਹੋ, ਤਾਂਕਿ ਫਿਰ ਕਿਸੇ ਆਜ਼ਾਦੀ ਦੇ ਪਾਂਧੀ ਨੂੰ ਠੋਕਰ ਲਗਾਉਣ ਜੋਗਾ ਨਾ ਰਹਿ ਜਾਏ। ਇਸ ਹਾਲਤ ਵਿਚ ਤੀਸਰਾ ਇਕੋ ਰਸਤਾ ਰਹਿ ਗਿਆ ਸੀ ਕਲ਼ਗੀਧਰ ਦੇ ਸਾਮ੍ਹਣੇ, ਕਿ ਜ਼ੁਲਮ ਦਾ ਟਾਕਰਾ ਤਾਕਤ ਨਾਲ ਕੀਤਾ ਜਾਵੇ। ਜੀਵਨ ਭਰ ਦੇ ਤਜਰਬੇ ਪਿਛੋਂ 'ਜ਼ਫ਼ਰਨਾਮੇ' ਵਿਚ ਆਪ ਸਿਧਾਂਤ ਵਜੋਂ ਲਿਖਦੇ ਹਨ :

ਚੂੰ ਕਾਰ ਅਜ਼ ਹਮਹ ਹੀਲ ਤੇ ਦਰ ਗੁਜ਼ਸ਼ਤ।
ਹਲਾਲਸਤ ਬੂਰਦਨ ਬ-ਸ਼ਮਸ਼ੇਰ ਦਸਤ।੨੨।

(ਸਾਰਿਆਂ ਹੀਲਿਆਂ ਤੋਂ ਕੰਮ ਲੰਘ ਜਾਵੇ, ਤਾਂ ਹੱਥ ਵਿਚ ਤਲਵਾਰ ਉਠਾ ਲੈਣਾ ਧਰਮ ਹੈ ।)

ਸਾਰੇ ਢੰਗ ਅਜ਼ਮਾਏ ਜਾ ਚੁਕੇ ਸਨ । ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਬਾਕੀ ਸਾਰੇ ਤਰੀਕੇ ਵਰਤੇ ਗਏ ਸਨ, ਪਰ ਜ਼ਾਲਮ ਜ਼ੁਲਮ ਤੋਂ ਬਾਜ਼ ਨਹੀਂ ਸੀ ਆਇਆ । ਹੁਣ ਇਕੋ ਰਾਹ ਬਾਕੀ ਰਹਿ ਗਿਆ ਸੀ, ਲੜਾਈ ਦਾ, ਇਕ ਲੰਮੇ ਘੋਲ ਦਾ, ਤਲਵਾਰ ਦਾ ਜਵਾਬ ਤਲਵਾਰ ਨਾਲ ਦੇਣ ਦਾ । ਸੋ ਗੁਰੂ ਗੋਬਿੰਦ ਸਿੰਘ ਜੀ ਨੇ ਰਸਤਾ ਅਪਣਾ ਲਿਆ ।

ਫ਼ੈਸਲਾ ਹੋ ਗਿਆ, ਪਰ ਅਜੇ ਤਿਆਰੀ ਵਾਸਤੇ ਸਮੇਂ ਦੀ ਲੋੜ ਸੀ । ਇਕ ਵੱਡੀ ਤਾਕਤ ਨਾਲ ਟੱਕਰ ਸੀ । ਉਸਦੇ ਮੁਤਾਬਕ ਤਿਆਰੀ ਕਰਨੀ ਜ਼ਰੂਰੀ ਸੀ ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਣਾਈ ਹੋਈ ਫ਼ੌਜੀ ਜਥੇ-ਬੰਦੀ ਲਗਭਗ ਟੁੱਟ ਚੁੱਕੀ ਸੀ । ਛੇਵੇਂ ਪਾਤਸ਼ਾਹ ਦੇ ਆਖ਼ਰੀ ਜੰਗ (ਕਰਤਾਰਪੁਰ) ਤੇ ਗੁਰੂ ਗੋਬਿੰਦ ਸਿੰਘ ਜੀ ਪਹਿਲੇ ਯੁੱਧ (ਭੰਗਾਣੀ) ਵਿਚ ਅਟਸਟੇ ਬਵੰਜਾ ਸਾਲ ਦੀ ਵਿੱਥ ਸੀ । ਸੱਤਵੀਂ, ਅੱਠਵੀਂ ਤੇ ਨੌਂਵੀਂ ਪਾਤਸ਼ਾਹੀ ਨੇ ਸ਼ਾਂਤੀ ਨਾਲ ਜੀਵਨ ਬਿਤਾਇਆ । ਸਿੱਖਾਂ ਕੋਲ ਸ਼ਸਤਰ ਤਾਂ ਰਹੇ, ਪਰ ਉਹਨਾਂ ਦੇ ਵਰਤਣ ਦਾ ਅਭਿਆਸ ਨਾ ਰਿਹਾ । ਛੇਵੇਂ ਪਾਤਸ਼ਾਹ ਜੀ ਦੇ ਸਮੇਂ ਦੇ ਤਜਰਬਾਕਾਰ ਜਰਨੈਲ ਵੀ ਨਹੀਂ ਰਹੇ ਸਨ । ਗੁਰੂ ਗੋਬਿੰਦ ਸਿੰਘ ਜੀ ਨੂੰ ਸਭ ਕੁਝ ਨਵੇਂ ਸਿਰਿਓਂ ਕਰਨਾ ਪਿਆ ।

ਇਹ ਨਹੀਂ ਭੁੱਲਣਾ ਚਾਹੀਦਾ, ਕਿ ਦਸਵੇਂ ਗੁਰੂ ਦੀ ਉਮਰ ਉਸ ਵੇਲੇ ਮਸਾਂ ਨੌਂ ਬਰਸ ਦੀ ਸੀ । ਹਜ਼ੂਰ ਨੂੰ ਹਰ ਤਰ੍ਹਾਂ ਦੇ ਗਿਆਨ ਤੇ ਅਨੁਭਵ ਦੀ ਲੋੜ ਸੀ । ਮਹਾਰਾਜ ਨੇ ਸਭ ਤੋਂ ਪਹਿਲਾਂ ਏਸੇ ਲੋੜ ਨੂੰ ਪੂਰਾ ਕਰਨਾ ਜ਼ਰੂਰੀ ਸਮਝਿਆ । ਉਹਨਾਂ ਆਪਣੀ ਅੱਖਰੀ ਵਿੱਦਿਆ ਤੇ ਸ਼ਸਤਰ ਅਭਿਆਸ ਦਾ ਕੰਮ ਜਾਰੀ ਰਖਿਆ। ਕਠਿਨ ਮਿਹਨਤ ਦਾ ਫ਼ਲ ਆਪ ਹਿੰਦੀ ਤੇ ਫ਼ਾਰਸੀ ਦੇ ਮਹਾਨ ਵਿਦਵਾਨ ਬਣ ਗਏ। ਆਪ ਜੀ ਦੀਆਂ ਰਚਨਾਵਾਂ ਇਸ ਦਾ ਪਰਤੱਖ ਸਬੂਤ ਹਨ । ਨਾਲ ਨਾਲ ਆਪ ਨੇ ਸ਼ਸਤਰ ਵਿੱਦਿਆ ਵਿਚ ਵੀ ਕਮਾਲ ਹਾਸਲ ਕਰ ਲਿਆ ।

ਇਕ ਪਾਸੇ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ ਤੇ ਦੂਸਰੇ ਪਾਸੇ ਬੜੀਆਂ ਵੱਡੀਆਂ ਜ਼ੁੰਮੇਵਾਰੀਆਂ ਪੈ ਗਈਆਂ । ਮਹਾਰਾਜ ਉਮਰ ਦੇ ਲਿਹਾਜ਼ ਨਾਲ ਵਧੇਰੇ ਗੰਭੀਰ ਹੋ ਗਏ । ਹਰ ਕੰਮ ਨੂੰ ਆਪ ਬੜੇ ਧਿਆਨ ਨਾਲ ਵੇਖਦੇ ਤੇ ਹਰ ਮਸਲੇ ਉਤੇ ਡੂੰਘੀ ਵਿਚਾਰ ਕਰਦੇ ।

ਆਪ ਜੀ ਦਾ ਰੋਜ਼ਾਨਾ ਜੀਵਨ ਫ਼ੌਜੀ ਜਰਨੈਲਾਂ ਵਾਂਗ ਨਿਯਮ-ਬੱਧ ਸੀ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਪ ਪਾਠ ਕਰਦੇ, ਫਿਰ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਦੇ । ਸ਼ਬਦ ਦੀ ਕਥਾ ਪਿਛੋਂ ਆਪ ਸੰਗਤਾਂ ਨੂੰ ਉਪਦੇਸ਼ ਦੇਂਦੇ।

ਦੁਪਹਿਰ ਦੇ ਭੋਜਨ ਪਿਛੋਂ ਪਿਛਲੇ ਪਹਿਰ ਆਪ ਸ਼ਿਕਾਰ ਖੇਡਦੇ, ਸ਼ਸਤਰ ਅਭਿਆਸ ਕਰਦੇ, ਫੋਕੀਆਂ ਲੜਾਈਆਂ ਕਰਾ ਕੇ ਯੁੱਧ ਵਿੱਦਿਆ ਸਿਖਦੇ ਤੇ ਢਾਡੀਆਂ ਕੋਲੋਂ ਸੂਰਮਿਆਂ ਦੀਆਂ ਵਾਰਾਂ ਸੁਣਦੇ । ਸੰਗਤਾਂ ਨੂੰ ਉਪਦੇਸ਼ ਕਰਦੇ ਹੋਏ ਆਪ ਸਦਾ ਏਸ ਗੱਲ 'ਤੇ ਜ਼ੋਰ ਦੇਂਦੇ, ''ਸ਼ਹੀਦਾਂ ਦੇ ਮਹਾਵਾਕ ਈਸ਼ਵਰੀ-ਬਾਣੀ ਹੁੰਦੇ ਹਨ। ਸਾਡੇ ਦੋ ਬਜ਼ੁਰਗ ਸ਼ਹੀਦਾਂ ਨੇ ਸਾਡੇ ਸਾਮ੍ਹਣੇ ਜੀਵਨ ਦੇ ਤੱਤ ਪੇਸ਼ ਕੀਤੇ ਹਨ । ਸ਼ਾਂਤ ਸਰੂਪ ਗੁਰੂ ਅਰਜਨ ਦੇਵ ਮਹਾਰਾਜ ਫ਼ੁਰਮਾਉਂਦੇ ਹਨ:

''ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ।

''ਹਜ਼ੂਰ ਦੀ ਆਸ਼ਾ ਹੈ, ਜ਼ਿੰਦਗੀ ਸਿਮਰਨ ਵਿਚ ਹੈ । 'ਨਾਮ' ਹੀ ਇਨਸਾਨ ਨੂੰ ਜਿਉਂਦਿਆਂ ਰੱਖ ਸਕਦਾ ਹੈ । ਸਿੱਖ ਨੂੰ ਨਾਮ-ਸਿਮਰਨ ਵੱਲੋਂ ਕਦੇ ਅਵੇਸਲਾ ਨਹੀਂ ਹੋਣਾ ਚਾਹੀਦਾ । ਪਰ ਜੀਵਨ ਗੁਜ਼ਾਰਨਾ ਕੇਹੋ ਜੇਹਾ ਚਾਹੀਦਾ ਹੈ ? ਜਿਸ ਵਿਚ ਤਨ ਤੇ ਮਨ ਦੋਵੇਂ ਹਰੇ ਰਹਿਣ, ਬਲਵਾਨ ਰਹਿਣ। ਸਿੱਖ ਦਾ ਮਨ ਬਲਵਾਨ ਹੋਣਾ ਚਾਹੀਦਾ ਹੈ, ਤਾਂ ਕਿ ਉਹ ਕਿਸੇ ਦਾ ਭੈਅ ਨਾ ਮੰਨੇ । ਨਾਲ ਹੀ ਤਨ ਵੀ ਮਜ਼ਬੂਤ ਹੋਣਾ ਚਾਹੀਦਾ ਹੈ, ਤਾਂ ਜੋ ਉਹ ਜ਼ਾਲਮ ਦਾ ਟਾਕਰਾ ਕਰ ਸਕੇ । ਮਨ ਨਾਮ-ਸਿਮਰਨ ਨਾਲ ਬਲਵਾਨ ਹੁੰਦਾ ਹੈ ਤੇ ਤਨ ਚੰਗੀ ਖ਼ੁਰਾਕ ਤੇ ਸਰੀਰਕ ਅਭਿਆਸ ਨਾਲ । ਬਲਵਾਨ ਤਨ ਤੇ ਮਨ ਦਾ ਨਾਮ ਹੀ ਨਰੋਆ ਜੀਵਨ ਹੈ ।

''ਨੌਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ :

''ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ।

''ਸੋ, ਨਾ ਕਿਸੇ ਤੋਂ ਡਰੋ, ਨਾ ਕਿਸੇ ਨੂੰ ਡਰਾਵੋ । ਡਰੇਗਾ ਉਹ ਨਹੀਂ, ਜਿਸਦੇ ਅੰਦਰ ਡਰਾਉਣ ਵਾਲੇ ਦਾ ਟਾਕਰਾ ਕਰਨ ਦੀ ਸ਼ਕਤੀ ਹੋਵੇਗੀ । ਤੇ ਹੁੰਦੇ ਤਾਣ ਉਹ ਨਹੀਂ ਡਰਾਵੇਗਾ, ਜਿਸਦੇ ਅੰਦਰ ਸਰੀਰਕ ਬਲ ਦੇ ਨਾਲ ਆਤਮਕ ਗਿਆਨ ਵੀ ਹੋਵੇਗਾ । ਆਪ ਬਾਣੀ ਪੜ੍ਹੋ, ਇਹ ਤੁਹਾਨੂੰ ਆਤਮਕ ਗਿਆਨ ਦੇਵੇਗੀ । ਆਪ ਸ਼ਸਤਰ-ਧਾਰੀ ਬਣੋ, ਇਸ ਨਾਲ ਤੁਸੀਂ ਸਰੀਰਕ ਤੌਰ 'ਤੇ ਬਲਵਾਨ ਹੋਵੋਗੇ । ਸਮੇਂ ਦੀ ਮੰਗ ਹੈ, ਤੇ ਸਾਡੀ ਖ਼ੁਸ਼ੀ ਵੀ ਏਸੇ ਵਿਚ ਹੈ, ਕਿ ਗੁਰੂ ਕਾ ਹਰ ਸਿੱਖ ਸ਼ਸਤਰ-ਧਾਰੀ ਹੋਵੇ । ਜੋ ਸ਼ਰਧਾਵਾਨ ਹਥਿਆਰ, ਜੰਗ ਵਿਚ ਕੰਮ ਆਉਣ ਵਾਲਾ ਹੋਰ ਸਾਮਾਨ ਭੇਟਾ ਕਰਨਗੇ, ਉਹਨਾਂ ਤੇ ਸਾਡੀਆਂ ਅਪਾਰ ਖ਼ੁਸ਼ੀਆਂ ਹੋਣਗੀਆਂ ।''

ਮਹਾਰਾਜ ਦਾ ਚਿਹਰਾ ਬੜਾ ਜਲਾਲ ਵਾਲਾ ਸੀ । ਛੋਟੀ ਉਮਰ ਤੇ ਉੱਚੇ ਵਿਚਾਰ ਸੁਣਨ ਵੇਖਣ ਵਾਲਿਆਂ ਉਤੇ ਬੜਾ ਪਰਭਾਵ ਪੈਂਦਾ । ਹਜ਼ੂਰ ਆਪ ਸ਼ਸਤਰ

ਅਭਿਆਸ ਕਰਦੇ, ਨਾਲ ਸਿੱਖਾਂ ਨੂੰ ਵੀ ਸ਼ਸਤਰ ਵਿੱਦਿਆ ਪਰਾਪਤ ਕਰਨ ਦਾ ਹੁਕਮ ਦੇਂਦੇ ।

ਕੌਮਾਂ ਦਾ ਜੀਵਨ-ਪੱਧਰ ਉੱਚਾ ਕਰਨ ਵਾਸਤੇ ਨਰੋਏ ਸਾਹਿਤ ਦੀ ਬੜੀ ਲੋੜ ਹੁੰਦੀ ਹੈ । ਮਹਾਰਾਜ ਨੇ ਏਸ ਲੋੜ ਨੂੰ ਪੂਰਾ ਕਰਨ ਵਾਸਤੇ ਵੀ ਉੱਦਮ ਅਰੰਭ ਦਿਤਾ। ਚੰਗੇ ਚੰਗੇ ਲੇਖਕਾਂ ਨੂੰ ਕੋਲ ਬੁਲਾ ਕੇ, ਮਹਾਰਾਜ ਉਹਨਾਂ ਦਾ ਸਤਕਾਰ ਕਰਦੇ ਤੇ ਉਹਨਾਂ ਨੂੰ ਬੀਰ-ਸਾਹਿਤ ਲਿਖਣ ਦੀ ਪ੍ਰੇਰਨਾ ਕਰਦੇ। ਪਿਛਲੇ ਪਹਿਰ ਦੇ ਦੀਵਾਨਾਂ ਵਿਚ ਆਪ ਢਾਡੀਆਂ ਪਾਸੋਂ ਸੂਰਮਿਆ ਦੀਆਂ ਵਾਰਾਂ ਸੁਣਦੇ । ਇਸਦਾ ਪ੍ਰਭਾਵ ਸਾਰੇ ਸਿੱਖਾਂ ਉਤੇ ਪੈਣਾ ਸੁਭਾਵਕ ਸੀ । ਮਾਲਾ ਦੇ ਨਾਲ ਨਾਲ ਹੁਣ ਯੋਧਿਆਂ ਦੇ ਗਾਤਰੇ ਤਲਵਾਰਾਂ ਤੇ ਮੋਢਿਆਂ ਉਤੇ ਕਮਾਨਾਂ ਵੀ ਨਜ਼ਰ ਆਉਣ ਲੱਗੀਆਂ । ਮੁਕਦੀ ਗੱਲ, ਗੁਰੂ ਜੀ ਨੇ ਆਪਣੇ ਇਹ ਪੱਕੇ ਵਿਚਾਰ ਸਿੱਖਾਂ ਦੇ ਦਿਲਾਂ ਵਿਚ ਵੀ ਭਰ ਦਿਤੇ, ਕਿ ਹੁਣ ਜ਼ੁਲਮ ਦਾ ਟਾਕਰਾ ਤਲਵਾਰ ਨਾਲ ਕਰਨ ਦਾ ਸਮਾਂ ਆ ਗਿਆ ਹੈ।

ਬੜੇ ਲੰਮੇ ਘੋਲ ਵਾਸਤੇ ਮਹਾਰਾਜ ਧੀਰਜਵਾਨਾਂ ਵਾਂਗ ਤਿਆਰੀ ਕਰ ਰਹੇ ਸਨ । ਪਰ ਸਮੇਂ ਦੀ ਉਡੀਕ ਵਿਚ ਉਪਰੋਂ ਉਪਰੋਂ ਵਾਤਾਵਰਣ ਸ਼ਾਂਤ ਰੱਖਿਆ ਜਾ ਰਿਹਾ ਸੀ, ਤਾਂਕਿ ਤਿਆਰੀ ਵਾਸਤੇ ਪੂਰਾ ਸਮਾਂ ਮਿਲ ਜਾਏ ।

ਕੁਦਰਤ ਵੱਲੋਂ ਸਮਾਂ ਵੀ ਮਿਲ ਗਿਆ । ਔਰੰਗਜ਼ੇਬ ਦੱਖਣ ਦੀ ਲੰਮੀ ਮੁਹਿੰਮ ਵਿਚ ਫਸ ਗਿਆ । ਕੁਝ ਸਮੇਂ ਲਈ ਉਹਦਾ ਧਿਆਨ ਪੰਜਾਬ (ਖ਼ਾਸ ਕਰ ਸਿੱਖ ਲਹਿਰ) ਵੱਲੋਂ ਪਾਸੇ ਹੋ ਗਿਆ । ਗੁਰੂ ਮਹਾਰਾਜ ਨੇ ਇਸ ਸਮੇਂ ਤੋਂ ਪੂਰਾ ਪੂਰਾ ਲਾਭ ਉਠਾਇਆ ।

ਸਿੱਖੀ ਵਿਚ ਇਸ ਨਵੇਂ ਮੋੜ ਦਾ ਸਾਰੇ ਸਿੱਖ ਸੰਸਾਰ 'ਤੇ ਅਸਰ ਪਿਆ। ਦਲੇਰ ਸਿੱਖ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਜਿੱਤਾਂ ਦੀਆਂ ਗੱਲਾਂ ਬੜੇ ਚਾਅ ਨਾਲ ਕਰਦੇ । ਉਹ ਆਪ ਹਥਿਆਰ ਹਾਸਲ ਕਰਦੇ ਤੇ ਗੁਰੂ ਸਾਹਿਬ ਪਾਸ ਭੇਟਾ ਵਜੋਂ ਵੀ ਪੁਚਾਉਂਦੇ । ਏਸਤਰ੍ਹਾਂ ਤਿਆਰੀ ਦਾ ਕੰਮ ਹੋਰ ਤੇਜ਼ ਹੋ ਗਿਆ।

## ਪਸ਼ਮੀਨੇ ਦੀ ਚਾਂਦਨੀ

ਦੂਰ ਦੂਰ ਦੀਆਂ ਸੰਗਤਾਂ ਗੁਰੂ ਮਹਾਰਾਜ ਵਾਸਤੇ ਬਹੁ-ਮੁੱਲੀਆਂ ਭੇਟਾ ਲਿਆਉਂਦੀਆਂ। ੧੭੩੬ ਬਿ. ਦੀ ਵਿਸਾਖੀ ਨੂੰ ਕਾਬਲ ਦੀ ਸੰਗਤ ਦਿਆਲ ਦਾਸ ਮਸੰਦ ਦੀ ਅਗਵਾਈ ਵਿਚ ਦਰਸ਼ਨਾਂ ਵਾਸਤੇ ਆਈ । ਬਹੁਤ ਸਾਰੀਆਂ ਕੀਮਤੀ ਵਸਤੂਆਂ ਨਾਲ ਉਹ ਇਕ ਬਹੁ-ਮੁੱਲੀ ਪਸ਼ਮੀਨੇ ਦੀ ਚਾਂਦਨੀ ਭੇਟਾ ਵਜੋਂ ਲਿਆਈ । ਇਹ ਇਕ ਲਖਪਤੀ ਸੌਦਾਗਰ ਦੂਨੀ ਚੰਦ ਵੱਲੋਂ 'ਸੁਖਣਾ ਭੇਟਾ' ਵਜੋਂ ਸੀ। ਉਹ

ਪੰਜ ਸਾਲ ਪਹਿਲਾਂ ਮਹਾਰਾਜ ਦੇ ਦਰਸ਼ਨ ਕਰਨ ਆਇਆ ਸੀ । ਉਹਨੇ ਪੁੱਤਰ ਦੀ ਕਾਮਨਾ ਕੀਤੀ । ਉਹਦੀ ਆਸ ਪੂਰੀ ਹੋ ਗਈ । ਉਹਨੇ ਢਾਈ ਲੱਖ ਰੁਪਇਆ ਖ਼ਰਚ ਕੇ ਇਹ ਪਸ਼ਮੀਨੇ ਦੀ ਚਾਂਦਨੀ ਤਿਆਰ ਕਰਵਾਈ, ਜਿਸ ਉਤੇ ਸੋਨੇ ਚਾਂਦੀ ਦੇ ਤਿੱਲੇ ਦਾ ਕੰਮ ਹੋਇਆ ਹੋਇਆ ਸੀ । ਉਸਦੀ ਸ਼ਾਨ ਬੜੀ ਸੁੰਦਰ ਤੇ ਬੇਮਿਸਾਲ਼ ਸੀ।

## ਰਾਜਾ ਰਤਨ ਰਾਏ ਤੇ ਪਰਸਾਦੀ ਹਾਥੀ

ਏਸੇ ਸਾਲ ਦੀਪ ਮਾਲਾ ਦੇ ਮੌਕਿਆ 'ਤੇ ਆਸਾਮ ਦਾ ਰਾਜਾ ਰਤਨ ਰਾਏ ਦਰਸ਼ਨ ਹਿਤ ਅਨੰਦਪੁਰ ਆਇਆ । ਗੁਰੂ ਤੇਗ਼ ਬਹਾਦਰ ਜੀ ਜਦੋਂ ਆਸਾਮ ਗਏ ਸਨ, ਤਾਂ ਰਾਜਾ ਰਾਮ ਰਾਏ ਨੇ ਮਹਾਰਾਜ ਦੀ ਬਹੁਤ ਸੇਵਾ ਕੀਤੀ ਸੀ । ਗੁਰੂ ਮਹਾਰਾਜ ਬਹੁਤ ਪਰਸੰਨ ਹੋਏ । ਰਾਜੇ ਦੀ ਬੇਨਤੀ ਸੁਣ ਕੇ ਗੁਰਦੇਵ ਨੇ ਉਸਨੂੰ ਪੁੱਤਰ ਦਾ ਵਰ ਦਿਤਾ । ਗੁਰੂ ਜੀ ਦੇ ਵਰ ਨਾਲ ਰਾਜ ਕੁਮਾਰ ਰਤਨ ਰਾਏ ਜਨਮਿਆਂ । ਰਾਜ ਕੁਮਾਰ ਸੱਤ ਸਾਲ ਦਾ ਸੀ, ਜਦ ਰਾਜਾ ਰਾਮ ਰਾਏ ਸੁਰਗਵਾਸ ਹੋ ਗਿਆ । ਰਤਨ ਰਾਏ ਆਪਣੀ ਮਾਤਾ ਕੋਲੋਂ ਗੁਰੂ ਮਹਾਰਾਜ ਦੀਆਂ ਸਾਖੀਆਂ ਸੁਣਦਾ । ਮਾਂ ਕੋਲੋਂ ਇਹ ਸੁਣ ਕੇ, ਕਿ ਉਸਦਾ ਜਨਮ ਗੁਰੂ ਮਹਾਰਾਜ ਦੇ ਵਰ ਨਾਲ ਹੋਇਆ ਹੈ, ਉਹਦੇ ਮਨ ਵਿਚ ਅਥਾਹ ਸ਼ਰਧਾ ਪੈਦਾ ਹੋ ਗਈ । ਫਿਰ ਗੁਰੂ ਮਹਾਰਾਜ ਦੀ ਸ਼ਹੀਦੀ ਨੇ ਤਾਂ ਉਹਦੇ ਮਨ ਉਤੇ ਬਹੁਤ ਹੀ ਪਰਭਾਵ ਪਾਇਆ । ਇਕ ਦਿਨ ਉਸਨੇ ਬੜੀ ਦ੍ਰਿੜ੍ਹਤਾ ਨਾਲ ਕਿਹਾ, ''ਮਾਤਾ ਜੀ ! ਜਿਸ ਗੁਰੂ ਨੇ ਹਿੰਦੂ ਧਰਮ ਵਾਸਤੇ ਆਪਣਾ ਸੀਸ ਵਾਰ ਦਿਤਾ ਹੈ, ਮੈਂ ਉਸਦੇ ਸਾਹਿਬਜ਼ਾਦੇ–ਗੁਰੂ ਗੋਬਿੰਦ ਸਿੰਘ ਜੀ–ਦੇ ਦਰਸ਼ਨ ਵਾਸਤੇ ਜ਼ਰੂਰ ਜਾਵਾਂਗਾ।''

:'' ਹਾਂ, ਲਾਲ ਜੀ ! ਹਰ ਹਿੰਦੂ ਦਾ ਫ਼ਰਜ਼ ਹੈ, ਉਹ ਆਪਣੇ ਧਰਮ-ਰੱਖਿਅਕ ਗੁਰੂ ਨੂੰ ਸਦਾ ਯਾਦ ਰੱਖੇ । ਆਪਾਂ ਨੂੰ ਦਰਸ਼ਨ ਕਰਨ ਵਾਸਤੇ ਜਾਣਾ ਚਾਹੀਦਾ ਹੈ । ਆਪ ਗੁਰੂ ਜੀ ਦੀ ਭੇਟਾ ਵਾਸਤੇ ਯੋਗ ਵਸਤੂਆਂ ਤਿਆਰ ਕਰਾਵੋ।''

ਰਾਜਾ ਰਤਨ ਰਾਏ ਆਪਣੀ ਮਾਤਾ ਤੇ ਵਜ਼ੀਰਾਂ ਸਣੇ ਅਨੰਦਪੁਰ ਸਾਹਿਬ ਦਰਸ਼ਨ ਹਿਤ ਹਾਜ਼ਰ ਹੋਇਆ । ਦਸਵੇਂ ਗੁਰਦੇਵ ਦੇ ਦਰਸ਼ਨ ਕਰਕੇ ਉਹ ਬਹੁਤ ਪਰਭਾਵਤ ਹੋਇਆ । ਉਹ ਬਹੁਤ ਕੀਮਤੀ ਭੇਟਾ ਲੈ ਕੇ ਆਇਆ ਸੀ : ਪੰਜ ਦਰਿਆਈ ਘੋੜੇ ਸਣੇ ਸੁਨਹਿਰੀ ਜ਼ੀਨਾਂ ਦੇ, ਇਕ ਪੰਜ-ਕਲਾ ਹਥਿਆਰ, ਜੋ ਕਲਾ ਦਬਾਉਣ ਨਾਲ ਵੱਖਰੇ ਵੱਖਰੇ ਰੂਪ ਵਟਾ ਲੈਂਦਾ ਸੀ । ਇਕ ਚੰਦਨ ਦੀ ਚੌਕੀ ਸੀ, ਜਿਸਦੀ ਕਲਾ ਦਬਾਉਣ ਨਾਲ ਉਸ ਵਿਚੋਂ ਹਾਥੀ-ਦੰਦ ਦੀਆਂ ਪੁਤਲੀਆਂ ਨਿਕਲ

ਕੇ ਚੌਪੜ ਖੇਡਣ ਲਗ ਪੈਂਦੀਆਂ ਸਨ । ਹੋਰ ਬਹੁਤ ਸਾਰੇ ਜ਼ੇਵਰ ਤੇ ਹੀਰੇ ਜਵਾਹਰਗਾਤ ਸਨ । ਸਭ ਤੋਂ ਕੀਮਤੀ ਸੀ ਪਰਸਾਦੀ ਹਾਥੀ । ਛੋਟਾ ਕੱਦ, ਸਡੌਲ ਸਰੀਰ, ਸੁੰਡ ਤੋਂ ਲੈ ਕੇ ਮੱਥੇ ਤੇ ਕੰਡ ਉਤਦੀ ਪੂਛਲ ਤਕ ਇਕ ਸਫ਼ੈਦ ਧਾਰੀ ਸੀ । ਵੇਖਣ ਵਾਲੇ ਨੂੰ ਉਹ ਬਹੁਤ ਸੁੰਦਰ ਲੱਗਦਾ ਸੀ । ਸੁੰਦਰਤਾ ਵਿਚ ਉਹਦੇ ਗੁਣਾਂ ਨੇ ਹੋਰ ਵਾਧਾ ਕੀਤਾ ਹੋਇਆ ਸੀ । ਉਹਨੂੰ ਬਹੁਤ ਸਾਰੇ ਅਨੋਖੇ ਕਰਤਬ ਸਿਖਾਏ ਗਏ ਸਨ । ਉਹ ਸੁੰਡ ਵਿਚ ਗੰਗਾ ਸਾਗਰ ਫੜ ਕੇ ਮਾਲਕ ਦਾ ਹੱਥ ਮੂੰਹ ਧੁਆਉਂਦਾ, ਉਸੇ ਤਰ੍ਹਾਂ ਚੌਰ ਫੜ ਕੇ ਮਾਲਕ ਦੇ ਸਿਰ 'ਤੇ ਝੁਲਾਉਂਦਾ, ਤੇ ਮਾਲਕ ਦੇ ਚਲਾਏ ਹੋਏ ਤੀਰ ਦੌੜ ਕੇ ਫੜ ਲਿਆਉਂਦਾ । ਇਸ ਤਰ੍ਹਾਂ ਦਾ ਅਦਭੁਤ ਸੀ ਉਹ ਜਾਨਵਰ । ਏਸ ਤਰ੍ਹਾਂ ਦੀਆਂ ਬਹੁਮੁੱਲੀਆਂ ਚੀਜ਼ਾਂ ਭੇਟਾ ਵਜੋਂ ਲਿਆਉਣ ਦਾ ਰਤਨ ਰਾਏ ਦੇ ਮਨ ਵਿਚ ਕੁਝ ਅਭਿਮਾਨ ਵੀ ਸੀ । ਪਰ ਜਦ ਉਹਨੇ ਕਾਬਲ ਵਾਲੀ ਚਾਂਦਨੀ ਵੇਖੀ, ਉਹਦਾ ਸਾਰਾ ਮਾਣ ਟੁੱਟ ਗਿਆ । ਉਹ ਬਾਰਾਂ ਸਾਲ ਦਾ ਰਾਜਾ, ਗੁਰੂ ਦਰਬਾਰ ਦੀ ਸ਼ਾਨ ਵੇਖ ਕੇ ਦੰਗ ਰਹਿ ਗਿਆ ।

ਗੁਰੂ ਮਹਾਰਾਜ ਨੇ ਰਤਨ ਰਾਏ ਦਾ ਬਹੁਤ ਆਦਰ ਮਾਣ ਕੀਤਾ । ਰਾਜਾ ਕਈ ਦਿਨ ਅਨੰਦਪੁਰ ਰਿਹਾ । ਉਹ ਸਾਰਾ ਪਰਵਾਰ ਬੜੇ ਪਰਸੰਨ ਚਿੱਤ ਵਾਪਸ ਗਏ ।

ਇਹਨੀਂ ਦਿਨੀਂ ਹੀ ਜੋਧ ਪੁਰ ਦੇ ਰਾਜਾ ਬਿਸ਼ਨ ਸਿੰਘ ਵੱਲੋਂ ਪੰਜ ਵਧੀਆਂ ਘੋੜੇ (ਸਣੇ ਕੀਮਤੀ ਸਾਜ਼) ਭੇਟਾ ਆਏ । ਸੌਦਾਗਰ ਗਗਨ ਮੱਲ ਸ਼ਿਕਾਰ ਪੁਰੀਏ ਨੇ ਦਸ ਹਜ਼ਾਰ ਦੇ ਤੋਹਫ਼ੇ ਅਰਪਨ ਕੀਤੇ । ਹੋਰ ਵੀ ਸੰਗਤਾਂ ਵੱਲੋਂ ਕੀਮਤੀ ਤੋਹਫ਼ੇ ਤੇ ਹਥਿਆਰ ਰੋਜ਼ ਹੀ ਆਉਂਦੇ ।

ਉਸ ਸਮੇਂ ਮਹਾਰਾਜ ਦੇ ਵੱਡੇ ਸਲਾਹਕਾਰ ਮਾਮਾ ਕਿਰਪਾਲ ਤੇ ਦੀਵਾਨ ਨੰਦ ਚੰਦ ਸਨ । ਘਰ ਦਾ ਸਾਰਾ ਮਾਲੀ ਪਰਬੰਧ ਦੀਵਾਨ ਨੰਦ ਚੰਦ ਦੇ ਹੱਥ ਸੀ । ਮਹਾਰਾਜ ਦੇ ਹੋਰ ਸਾਥੀ ਸਨ, ਸੋਢੀ ਸੂਰਜ ਮੱਲ ਦੇ ਪੋਤਰੇ (ਗੁਲਾਬ ਰਾਏ ਤੇ ਸ਼ਾਮ ਦਾਸ), ਬੀਬੀ ਵੀਰੋ ਦੇ ਪੰਜੇ ਪੁੱਤਰ (ਸੰਗੋ ਸ਼ਾਹ, ਜੀਤ ਮੱਲ, ਗੁਲਾਬ ਰਾਏ, ਗੰਗਾ ਰਾਮ ਤੇ ਮਾਹਰੀ ਚੰਦ) ਦਇਆ ਰਾਮ, ਸੰਘਾ ਪ੍ਰੋਹਤ, ਦਲਜੀਤ ਸਿੰਘ, ਬਲਜੀਤ ਰਾਜਪੂਤ, ਸੁਖਾ ਨੰਦ, ਭਾਈ ਆਲਮ, ਭਾਈ ਬਚਿਤ੍ਰ ਰਾਠੌੜ, ਭਾਈ ਕੀਰਤੀ, ਭਾਈ ਮਨੀਆਂ, ਆਦਿ ।

## ਦੂਸਰਾ ਵਿਆਹ ਸੁੰਦਰੀ ਜੀ ਨਾਲ

ਇਹਨਾਂ ਦਿਨਾਂ ਦੀ ਇਕ ਸ਼ੁਭ ਘਟਨਾ ਹੋਰ ਹੈ, ਮਹਾਰਾਜ ਦੀ ਦੂਸਰੀ ਸ਼ਾਦੀ। ਵਿਸਾਖੀ ਦਾ ਮੇਲਾ ਅਨੰਦਪੁਰ ਬਹੁਤ ਲੱਗਿਆ ਕਰਦਾ ਸੀ । ਦੂਰੋਂ ਨੇੜਿਓ ਬੇਅੰਤ

ਸੰਗਤਾਂ ਦਰਸ਼ਨ ਵਾਸਤੇ ਆਇਆ ਕਰਦੀਆਂ ਸਨ । ਸੰਮਤ ੧੭੪੧ ਬਿ. ਦੀ ਵਿਸਾਖੀ ਨੂੰ ਲਾਹੌਰ ਦੀ ਸੰਗਤ ਨਾਲ ਭਾਈ ਰਾਮ ਸਰਨ (ਖੱਤਰੀ, ਗੋਤ ਕਮਰਾਵ) ਵੀ ਹਾਜ਼ਰ ਹੋਇਆ । ਨਾਲ ਉਸਦੀ ਕੰਨਿਆਂ ਸੁੰਦਰੀ ਜੀ ਵੀ ਸਨ। ਕਾਫ਼ੀ ਸਮਾਂ ਪਹਿਲਾਂ ਹੀ ਰਾਮ ਸਰਨ ਨੇ ਸੰਗਤ ਵਿਚ ਅਰਦਾਸ ਕੀਤੀ ਸੀ, ਕਿ ਉਸਦੀ ਕੰਨਿਆਂ ਸੁੰਦਰੀ ਜੀ, ਗੁਰੂ ਤੇਗ਼ ਬਹਾਦਰ ਜੀ ਦੇ ਸਾਹਿਬਜ਼ਾਦੇ ਦੀ ਪਤਨੀ ਬਣੇਗੀ । ਸੋ ਸੁੰਦਰੀ ਜੀ ਪਾਲਕੀ ਵਿਚ ਬਹਿ ਕੇ ਅਨੰਦਪੁਰ ਆਏ । ਭਾਈ ਰਾਮ ਸਰਨ ਜੀ ਨੇ ਗੁਰੂ ਮਹਾਰਾਜ ਅੱਗੇ ਹੱਥ ਬੰਨ੍ਹ ਕੇ ਬੇਨਤੀ ਕੀਤੀ, ''ਦੀਨ ਦੁਨੀ ਦੇ ਵਾਲੀ, ਸੱਚੇ ਪਾਤਸ਼ਾਹ ! ਨਮਾਣੇ ਸਿੱਖ ਦੀ ਬੇਨਤੀ ਪਰਵਾਨ ਹੋਵੇ । ਮੈਂ ਆਪਣੀ ਕੰਨਿਆਂ ਸੁੰਦਰੀ ਬਾਰੇ ਸੰਗਤ ਵਿਚ ਅਰਦਾਸ ਕਰ ਚੁਕਾ ਹਾਂ । ਆਪ ਪਰਵਾਨ ਕਰੋ, ਤੇ ਇਸ ਨੂੰ ਆਪਣੇ ਚਰਨਾਂ ਦੀ ਦਾਸੀ ਬਣਾ ਲਵੋ।''

ਮੈਕਾਲਿਫ਼ ਲਿਖਦਾ ਹੈ, ''ਗੁਰੂ ਜੀ ਦੂਸਰਾ ਵਿਆਹ ਨਹੀਂ ਸਨ ਕਰਾਉਣਾ ਚਾਹੁੰਦੇ, ਪਰ ਮਾਤਾ ਜੀ ਦੇ ਜ਼ੋਰ ਦੇਣ ਉਤੇ ਉਹ ਮੰਨ ਗਏ, ਤੇ ਥੋੜੇ ਦਿਨਾਂ ਪਿਛੋਂ ਬੜੀ ਧੂਮ ਧਾਮ ਨਾਲ ਵਿਆਹ ਹੋਇਆ[1] ।'' ਵਿਆਹ ਦੀ ਰਸਮ ਸੱਤ ਵਿਸਾਖ ਨੂੰ ਅਨੰਦਪੁਰ ਵਿਚ ਹੋਈ।

ਹਰ ਧਰਮ ਉਤੇ ਸਮੇਂ ਦੇ ਰਵਾਜਾਂ ਤੇ ਕਦਰਾਂ ਕੀਮਤਾਂ ਦਾ ਪਰਭਾਵ ਹੋਇਆ ਕਰਦਾ ਹੈ । ਉਸ ਸਮੇਂ ਬਹੁਤੇ ਵਿਆਹ ਕਰਾਉਣ ਦਾ ਰਵਾਜ ਆਮ ਸੀ । ਸਗੋਂ ਬਹੁਤੇ ਵਿਆਹ ਖ਼ਾਨਦਾਨ ਦੇ ਵਡੱਪਣ ਦੀ ਨਿਸ਼ਾਨੀ ਮੰਨੇ ਜਾਂਦੇ ਸਨ । ਗੁਰੂ ਹਰਿਗੋਬਿੰਦ ਸਾਹਿਬ ਤੇ ਗੁਰੂ ਹਰਿ ਰਾਏ ਸਾਹਿਬ ਜੀ ਦੀ ਮਿਸਾਲ ਮੌਜੂਦ ਸੀ । ਸੋ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਗਤ ਤੇ ਮਾਤਾ ਜੀ ਦਾ ਇਹ ਸੁਝਾਉ ਮੰਨਣਾ ਪਿਆ ।

ਇਹ ਵੀ ਰਵਾਜ ਸੀ, ਕਿ ਰਾਜਿਆਂ ਮਹਾਰਾਜਿਆਂ ਤੇ ਧਾਰਮਕ ਆਗੂਆਂ ਵਾਸਤੇ ਸ਼ਰਧਾਲੂ ਲੋਕ ਯੋਗ ਕੰਨਿਆਂ ਦੇ ਡੋਲੇ ਪੇਸ਼ ਕਰਿਆ ਕਰਦੇ ਸਨ । ਇਸ ਰਸਮ ਨੂੰ ਦੋਹਾਂ ਘਰਾਂ ਦੀ ਇੱਜ਼ਤ ਮੰਨਿਆ ਜਾਂਦਾ ਸੀ । ਏਸੇ ਰਸਮ ਅਨੁਸਾਰ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਦੇ ਡੋਲੇ—ਉਹਨਾਂ ਦੇ ਮਾਪਿਆਂ ਵੱਲੋਂ—ਅਨੰਦਪੁਰ ਪੇਸ਼ ਕੀਤੇ ਗਏ ਸਨ ।

ਮਾਤਾ ਸੁੰਦਰੀ ਜੀ ਦੀ ਕੁੱਖੋਂ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਜੀ ੨੩ ਮਾਘ, ੧੭੪੩ ਬਿ. ਨੂੰ ਅਨੰਦਪੁਰ ਵਿਖੇ ਜਨਮੇ।

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੪ ।

ਬਾਕੀ ਤਿੰਨੇ ਸਾਹਿਬਜ਼ਾਦੇ ਮਾਤਾ ਜੀਤੋ ਜੀ ਦੇ ਸਨ। ਉਹਨਾਂ ਦੇ ਜਨਮ ਦੀਆਂ ਤਾਰੀਖ਼ਾਂ ਇਉਂ ਹਨ :

ਸਾ: ਜੁਝਾਰ ਸਿੰਘ ਜੀ ੨੧ ਚੇਤ, ੧੭੪੭ ਬਿ. ਅਨੰਦਪੁਰ।
ਸਾ: ਜ਼ੋਰਾਵਰ ਸਿੰਘ ਜੀ ੬ ਮਾਘ, ੧੭੫੩ ਬਿ. ਅਨੰਦਪੁਰ।
ਸਾ: ਫ਼ਤਹਿ ਸਿੰਘ ਜੀ ੪ ਫੱਗਣ, ੧੭੫੫ ਬਿ. ਅਨੰਦਪੁਰ।

— 0 —

# ਗੁਰੂ ਜੀ ਦੀ ਤਿਆਰੀ ਤੇ ਭੀਮ ਚੰਦ ਦਾ ਵਿਰੋਧ

ਸਭ ਤੋਂ ਪਹਿਲਾਂ ਛੇਵੇਂ ਪਾਤਸ਼ਾਹ ਨੇ 'ਅਕਾਲ ਤਖ਼ਤ' ਰਚ ਕੇ ਸਾਮ੍ਹਣੇ ਕੌਮੀ ਝੰਡਾ (ਕੇਸਰੀ ਨਿਸ਼ਾਨ ਸਾਹਿਬ) ਝੁਲਾਇਆ ਸੀ । ਉਸ ਦਿਨ ਤੋਂ ਸਿੱਖ-ਮੱਤ ਧਾਰਮਕ ਦੇ ਨਾਲ ਨਾਲ ਰਾਜਸੀ-ਧਰਮ ਵੀ ਬਣ ਗਿਆ ਸੀ । ਗੁਰੂ ਹਰਿਗੋਬਿੰਦ ਸਾਹਿਬ ਦੀਆਂ ਫ਼ੌਜਾਂ ਝੰਡੇ ਝੁੱਲਾ ਕੇ ਤੇ ਨਗਾਰੇ ਖੜਕਾ ਕੇ ਜੰਗਾਂ ਯੁੱਧਾਂ ਵਿਚ ਜੂਝਦੀਆਂ ਰਹੀਆਂ । ਪਿਛੋਂ ਸਰਕਾਰ ਦੀ ਨੀਤੀ ਵੀ ਕੁਛ ਤਬਦੀਲ ਹੋਈ, ਤਾਂ ਗੁਰੂ ਸਾਹਿਬਾਨ ਦਾ ਕਾਰਜ-ਕਰਮ ਵੀ ਉਸਦੇ ਮੁਤਾਬਕ ਹੋ ਗਿਆ । ਸੱਤਵੇਂ, ਅੱਠਵੇਂ ਤੇ ਨੌਂਵੇਂ ਗੁਰੂ ਨੇ ਜੀਵਨ ਸ਼ਾਂਤੀ ਨਾਲ ਗੁਜ਼ਾਰਿਆ । ਸਿੱਖ ਵੀ ਅਮਨ ਪਸੰਦੀ ਵਿਚ ਖ਼ੁਸ਼ ਸਨ । ਪਰ ਔਰੰਗਜ਼ੇਬ ਦੀ ਸਖ਼ਤ ਨੀਤੀ ਨੇ ਸਿੱਖਾਂ ਨੂੰ ਫਿਰ ਤਲਵਾਰ ਉਠਾਉਣ ਵਾਸਤੇ ਮਜਬੂਰ ਕਰ ਦਿਤਾ । ਕੇਸਰੀ ਨਿਸ਼ਾਨ ਝੁਲਾ ਕੇ ਸਿੱਖ ਫ਼ੌਜੀ ਕਵਾਇਦ ਤੇ ਹੋਰ ਜੰਗੀ ਖੇਡਾਂ ਕਰਦੇ ।

ਇਕ ਦਿਨ ਖੁੱਲ੍ਹੇ ਮੈਦਾਨ ਵਿਚ ਖਲੇ ਗੁਰੂ ਗੋਬਿੰਦ ਸਿੰਘ ਜੀ ਆਪਣੀ ਸੈਨਾ ਦੀ ਕਵਾਇਦ ਵੇਖ ਰਖੇ ਸਨ । ਹਜ਼ੂਰ ਦੇ ਕੋਲ ਹੀ ਦੀਵਾਨ ਨੰਦ ਚੰਦ ਤੇ ਮਾਮਾ ਕਿਰਪਾਲ ਜੀ ਖਲੇ ਸਨ । ਗੁਰੂ ਮਹਾਰਾਜ ਨੇ ਦੀਵਾਨ ਵੱਲ ਵੇਖ ਕੇ ਕਿਹਾ, "ਦੀਵਾਨ ਜੀ ! ਅਕਾਲ ਦੀ ਸੈਨਾ ਤਿਆਰ ਹੋ ਗਈ ਹੈ । ਛੇਵੇਂ ਪਾਤਸ਼ਾਹ ਦਾ ਬਖ਼ਸ਼ਿਆ ਹੋਇਆ ਨਿਸ਼ਾਨ ਸਾਹਿਬ ਇਹਨਾਂ ਪਾਸ ਹੈ । ਹੁਣ ਤਾਂ ਇਕ ਨਗਾਰੇ ਦੀ ਘਾਟ ਹੈ ।"

"ਮਹਾਰਾਜ ! ਉਹ ਵੀ ਤਿਆਰ ਹੋ ਜਾਇਗਾ ।" ਦੀਵਾਨ ਦੇ ਸਿਰ ਝੁਕਾ ਕੇ ਕਿਹਾ ।

## ਰਣਜੀਤ ਨਗਾਰਾ

ਛੇਤੀ ਹੀ ਦੀਵਾਨ ਨੇ ਇਕ ਸੁੰਦਰ ਨਗਾਰਾ ਤਿਆਰ ਕਰਵਾ ਕੇ ਮਹਾਰਾਜ ਦੇ ਪੇਸ਼ ਕੀਤਾ । ਗੁਰਦੇਵ ਵੇਖ ਕੇ ਬਹੁਤ ਪਰਸੰਨ ਹੋਏ । ਖ਼ੁਸ਼ ਹੋ ਕੇ ਆਪ ਜੀ ਨੇ ਉਸ ਦਾ ਨਾਮ ਧਰਿਆ 'ਰਣਜੀਤ ਨਗਾਰਾ' (੧੭੩੯ਬਿ.)।

ਉਸ ਸਮੇਂ ਨਿਸ਼ਾਨ (ਝੰਡਾ) ਤੇ ਨਗਾਰਾ ਬਾਦਸ਼ਾਹੀ ਹੀ ਨਿਸ਼ਾਨੀ ਮੰਨਿਆਂ ਜਾਂਦਾ ਸੀ । ਰਜਵਾੜਿਆਂ ਦੇ ਮਾਲਕਾਂ ਨੂੰ ਬਾਦਸ਼ਾਹ ਵੱਲੋਂ ਨਗਾਰਾ ਖੜਕਾਉਣ ਦੀ ਆਗਿਆ ਹੁੰਦੀ ਸੀ । ਮੁਗ਼ਲ ਬਾਦਸ਼ਾਹ ਵੱਲੋਂ ਆਮ ਜਨਤਾ ਵਾਸਤੇ ਬਹੁਤ ਪਾਬੰਧੀਆਂ ਲੱਗੀਆਂ ਹੋਈਆਂ ਸਨ । ਬਿਨਾਂ ਆਗਿਆ ਕੋਈ ਪਾਲਕੀ 'ਤੇ ਨਹੀਂ ਸੀ ਚੜ੍ਹ ਸਕਦਾ, ਅਰਬੀ ਘੋੜਾ ਨਹੀਂ ਸੀ ਰੱਖ ਸਕਦਾ, ਤੇ ਝੰਡਾ ਝੁਲਾਉਣਾ ਜਾਂ ਨਗਾਰਾ ਖੜਕਾਉਣਾ ਤਾਂ ਸ਼ਾਹੀ ਹੁਕਮ ਦੀ ਉਲੰਘਣਾ ਤੇ ਜੁਰਮ ਸਮਝਿਆ ਜਾਂਦਾ ਸੀ ।

## ਮਸੰਦਾਂ ਦੀ ਘਬਰਾਹਟ

ਖ਼ਾਲਸਾ ਫ਼ੌਜਾਂ 'ਰਣਜੀਤ ਨਗਾਰਾ' ਖੜਕਾ ਕੇ ਸ਼ਿਕਾਰ ਖੇਡਦੀਆਂ, ਤੇ ਜੰਗੀ ਕਵਾਇਦ ਕਰਦੀਆਂ । ਮਸੰਦ ਇਸ ਗੱਲ ਤੋਂ ਬਹੁਤ ਭੈ-ਭੀਤ ਹੋਏ। ਪਹਿਲਾਂ ਤਾਂ ਉਹਨਾਂ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ । ਓਥੇ ਨਾ ਸੁਣੀ ਗਈ, ਤਾਂ ਫਿਰ ਮਸੰਦ ਮਾਤਾ ਗੁਜਰੀ ਜੀ ਪਾਸ ਪਹੁੰਚੇ । ਭਾਵੇਂ ਮਾਤਾ ਨਾਨਕੀ ਜੀ ਵੀ ਜ਼ਿੰਦਾ ਸਨ, ਪਰ ਘਰ ਦੇ ਵੱਡੇ ਪਰਬੰਧਕ ਉਸ ਵੇਲੇ ਮਾਤਾ ਗੁਜਰੀ ਜੀ ਹੀ ਮੰਨੇ ਜਾਂਦੇ ਸਨ । ਗੁਰੂ ਗੋਬਿੰਦ ਸਿੰਘ ਜੀ ਵੀ ਹਰ ਕੰਮ ਵਿਚ ਮਾਤਾ ਗੁਜਰੀ ਜੀ ਦੀ ਸਲਾਹ ਲੈਣਾ ਜ਼ਰੂਰੀ ਸਮਝਦੇ ਸਨ ।

ਮਸੰਦ ਚੋਖੀ ਗਿਣਤੀ ਵਿਚ ਇਕੱਠੇ ਹੋ ਕੇ ਮਾਤਾ ਗੁਜਰੀ ਜੀ ਪਾਸ ਗਏ । ਉਹਨਾਂ ਹੱਥ ਜੋੜ ਕੇ ਬੇਨਤੀ ਕੀਤੀ, ''ਮਾਤਾ ਜੀ ! ਆਪ ਸਮਝਦਾਰ ਹੋ । ਗੁਰੂ ਨਾਨਕ ਜੀ ਦਾ ਧਰਮ ਸਾਰਿਆਂ ਵਾਸਤੇ ਸਾਂਝੇ ਤੇ 'ਸੁਲ੍ਹਾ-ਕੁੱਲ' ਹੈ । ਭਲਾ ਗੁਰੂ ਨਾਨਕ ਦੀ ਗੱਦੀ ਨੂੰ ਕੀ ਲੱਗੇ ਫ਼ੌਜਾਂ ਤੇ ਨਗਾਰਿਆਂ ਨਾਲ। ਅਸੀਂ ਹਾਂ ਸੰਤ । ਇਹ ਨਗਾਰੇ ਖੜਕਾਉਣਾ ਜਾਂ ਝੰਡੇ ਝੁੱਲਾ ਕੇ ਫ਼ੌਜੀ ਕਵਾਇਦਾਂ ਕਰਨਾ ਰਾਜਿਆਂ ਮਹਾਰਾਜਿਆਂ ਦਾ ਕੰਮ ਹੈ । ਗੁਰੂ ਮਹਾਰਾਜ ਚੜ੍ਹਦੀ ਜਵਾਨੀ ਦੇ ਜੋਸ਼ ਵਿਚ ਕਿਸੇ ਦੀ ਸੁਣਦੇ ਨਹੀਂ । ਪਰ ਆਪ ਜੀ ਨੇ ਦੁਨੀਆ ਵੇਖੀ ਹੋਈ ਹੈ । ਗੁਰੂ ਤੇਗ਼ ਬਹਾਦਰ ਮਹਾਰਾਜ ਸ਼ਾਂਤੀ ਸਰੂਪ ਸਨ। ਔਰੰਗਜ਼ੇਬ ਦੀ ਜ਼ੁਲਮੀ ਤਲਵਾਰ ਉਹਨਾਂ ਤੋਂ ਵੀ ਨਹੀਂ ਰੁਕੀ । ਤੇ ਗੁਰੂ ਮਹਾਰਾਜਾ ਤਾਂ ਫ਼ੌਜੀ ਤਿਆਰੀ ਕਰ ਰਹੇ ਹਨ । ਮਾਤਾ ਜੀ ਆਪ ਤਾਂ ਸੁਣਦੇ ਨਹੀਂ, ਕਿਤੇ ਬਾਹਰ ਜਾ ਕੇ ਮੈਦਾਨ ਵਿਚ ਸੁਣੋ । ਮਹਾਰਾਜ ਖੁੱਲ੍ਹ-ਮ-ਖੁੱਲਾ ਆਪਣੇ ਯੋਧਿਆਂ ਨੂੰ ਕਿਹਾ ਕਰਦੇ ਹਨ, ਕਿ ਇਸ ਜ਼ੁਲਮੀ ਸਰਕਾਰ ਨੂੰ ਅਸੀਂ ਨਹੀਂ ਰਹਿਣ ਦੇਣਾ । ਇਹ ਗੱਲਾਂ ਬਾਦਸ਼ਾਹ ਦੇ ਕੰਨਾਂ ਤਕ ਪਹੁੰਚ ਜਾਣ, ਤਾਂ ਫੇਰ ਕੀ ਬਣੇ। ਫਿਰ ਬਾਦਸ਼ਾਹ ਵੀ ਏਨਾ ਸਖ਼ਤ । ਜੀਹਨੇ ਸਕੇ ਭਰਾਵਾਂ ਨੂੰ ਕਤਲ ਕਰਵਾ

ਦਿਤਾ ਸੀ, ਗੁਰੂ ਮਹਾਰਾਜ ਦਾ ਕਦੋਂ ਲਿਹਾਜ਼ ਕਰੇਗਾ । ਆਪ ਮਹਾਰਾਜ ਨੂੰ ਸਮਝਾਓ । ਸਾਡਾ ਕੰਮ ਏ ਸ਼ਾਂਤੀ ਨਾਲ ਧਰਮ ਦਾ ਪਰਚਾਰ ਕਰਨਾ । ਮਹਾਰਾਜ ਇਹ ਨਗਾਰੇ ਖੜਕਾਉਣੇ ਤੇ ਫ਼ੌਜੀ ਕਵਾਇਦਾ ਬਿਲਕੁਲ ਬੰਦ ਕਰ ਦੇਣ । ਭਲਾ ਸਾਨੂੰ ਕੀ ਲੋੜ ਫ਼ੌਜਾਂ ਰੱਖਣ ਦੀ । ਐਵੇਂ ਗੁਰੂ ਕੀ ਗੋਲਕ 'ਤੇ ਵਾਧੂ ਭਾਰ । ਕੋਈ ਮੁਸੀਬਤ ਆ ਬਣੀ, ਤਾਂ ਅਸੀਂ ਜ਼ੁੰਮੇਵਾਰ ਨਹੀਂ ।

ਮਾਤਾ ਜੀ ਨੇ ਏਨੀ ਹਾਮੀ ਭਰੀ, ਕਿ ਉਹ ਗੁਰੂ ਮਹਾਰਾਜ ਨਾਲ ਗੱਲ ਕਰਨਗੇ ।

ਮਾਤਾ ਗੁਜਰੀ ਜੀ ਦਾ ਸੁਭਾਉ ਸੀ, ਕਿ ਉਹ ਹਰ ਗੱਲ ਨੂੰ ਸੁਣਦੇ, ਉਸ ਉਤੇ ਧੀਰਜ ਨਾਲ ਵਿਚਾਰ ਕਰਦੇ, ਤੇ ਫਿਰ ਲੋੜ ਅਨੁਸਾਰ ਗੁਰੂ ਮਹਾਰਾਜ ਨੂੰ ਸਲਾਹ ਦੇਂਦੇ । ਪਰ ਸਿਰਫ਼ ਸਲਾਹ, ਹੁਕਮ ਨਹੀਂ, ਨਾ ਹੀ ਕਿਸੇ ਕਿਸੇ ਕਿਸਮ ਦਾ ਦਬਾਅ ਪਾਉਂਦੇ । ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਕਤੀਮਾਨ ਤੇ ਗੁਰੂ ਨਾਨਕ ਦੇਵ ਜੀ ਦਾ ਯੋਗ ਅਧਿਕਾਰੀ, ਜਾਂ 'ਸਰੂਪ' ਸਮਝਦੇ ਸਨ। ਪੁੱਤਰ ਨਾਲੋਂ ਮਾਤਾ ਜੀ ਦੇ ਦਿਲ ਵਿਚ 'ਗੁਰੂ-ਭਾਵਨਾ' ਵਧੇਰੇ ਸੀ ।

ਗੁਰੂ ਗੋਬਿੰਦ ਸਿੰਘ ਜੀ ਵੀ, ਮਾਤਾ ਗੁਜਰੀ ਜੀ ਨੂੰ ਸਭ ਤੋਂ ਚੰਗੇ ਤੇ ਸਿਆਣੇ ਸਲਾਹਕਾਰ ਸਮਝਦੇ ਸਨ । ਹਜ਼ੂਰ, ਮਾਤਾ ਜੀ ਦੀ ਰਾਏ ਦੀ ਸਦਾ ਕਦਰ ਕਰਿਆ ਕਰਦੇ ਸਨ । ਮਹਾਰਾਜ ਦੀ ਪਾਲਣਾ ਤੇ ਵਿੱਦਿਆ ਦੇ ਸਭ ਤੋਂ ਵੱਡੇ ਨਿਗਰਾਨ ਮਾਤਾ ਗੁਜਰੀ ਜੀ ਹੀ ਸਨ ।

ਸ਼ਾਮ ਨੂੰ ਮਾਤਾ ਗੁਜਰੀ ਜੀ ਨੇ ਮਸੰਦਾਂ ਦੀਆਂ ਕਹੀਆਂ ਹੋਈਆਂ ਸਾਰੀਆਂ ਗੱਲਾਂ ਗੁਰੂ ਮਹਾਰਾਜ ਅੱਗੇ ਦੁਹਰਾ ਦਿਤੀਆਂ । ਅੱਗੋਂ ਗੁਰੂ ਜੀ ਨੇ ਥੋੜਾ ਜਿਹਾ ਮੁਸਕਰਾ ਕੇ ਉੱਤਰ ਦਿਤਾ, ''ਮਾਤਾ ਜੀ ! ਆਪ ਹੀ ਤਾਂ ਸਾਨੂੰ ਪੰਘੂੜੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਸਾਖੀਆਂ ਸੁਣਾਉਂਦੇ ਰਹੇ ਹੋ। ਸਾਨੂੰ ਚੰਗੀ ਤਰ੍ਹਾਂ ਯਾਦ ਹੈ, ਆਪ ਕੇਈ ਵਾਰ ਕਿਹਾ ਕਰਦੇ ਸੀ, 'ਮੇਰਾ ਗੋਬਿੰਦ ਆਪਣੇ ਦਾਦੇ ਵਰਗਾ ਬਲੀ ਹੋਵੇਗਾ ।' ਫਿਰ ਦਿੱਲੀ ਨੂੰ ਜਾਣ ਲੱਗੇ ਗੁਰਦੇਵ ਪਿਤਾ ਮੇਰੇ ਗਾਤਰੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਤਲਵਾਰ ਪਹਿਨਾ ਕੇ ਗਏ ਸਨ[1]। ਹੁਣ ਦੱਸੋ, ਮੈਨੂੰ ਕੀ ਕਰਨਾ ਚਾਹੀਦਾ ਹੈ? ਇਕ ਦਿਨ ਸਰਕਾਰ ਨਾਲ ਸਾਡੀ ਟੱਕਰ ਜ਼ਰੂਰ ਹੋਣੀ ਹੈ । ਇਸ ਬਾਰੇ ਆਪ ਜੀ ਦੀ ਕੀ ਰਾਏ ਹੈ ?''

---

1. ਕਨਿੰਘਮ (੧੯੧੮), ਪੰਨਾ ੬੪ ।

''ਲਾਲ ਜੀਉ !'' ਮਾਤਾ ਜੀ ਪਿਆਰ ਨਾਲ ਬੋਲੇ, ''ਸਭ ਗੱਲਾਂ ਠੀਕ ਹਨ। ਟੱਕਰ ਜ਼ਰੂਰ ਹੋਈ ਹੈ । ਪਰ ਸਾਡੀ ਰਾਏ ਹੈ, ਕਿ ਟੱਕਰ ਹੋਣ ਤੋਂ ਪਹਿਲਾਂ ਤਿਆਰੀ ਦਾ ਸਮਾਂ ਜ਼ਰੂਰ ਮਿਲਨਾ ਚਾਹੀਦਾ ਹੈ । ਪਹਾੜੀ ਰਾਜਿਆਂ ਦੇ ਵਰਤਾਉ ਬਾਰੇ ਜੋ ਖ਼ਬਰਾਂ ਆ ਰਹੀਆਂ ਹਨ, ਉਹਨਾਂ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ । ਅੱਗੇ, ਆਪ ਸਮਰੱਥ ਹੋ ।''

''ਮਾਤਾ ਜੀ ! ਅਸੀਂ ਪਹਾੜੀ ਰਾਜਿਆਂ ਦੀ ਬੇਚੈਨੀ ਬਾਰੇ ਸਮਝਦੇ ਹਾਂ। ਉਸਦੇ ਕਾਰਨ ਵੀ ਸਮਝਦੇ ਹਾਂ । ਪਰ ਅਕਾਲ ਪੁਰਖ 'ਤੇ ਓਟ ਰਖ ਕੇ ਆਪਣੇ ਰਾਹ 'ਤੇ ਤੁਰੇ ਜਾਣ ਬਿਨਾਂ ਹੋਰ ਕੋਈ ਚਾਰਾ ਨਹੀਂ ।

## ਪਹਾੜੀ ਰਾਜੇ ਬੇਚੈਨ

ਪਹਾੜੀ ਰਾਜੇ ਠੀਕ ਹੀ ਬੇਚੈਨ ਸਨ । ਸਿੱਖ ਆਏ ਦਿਨ ਜੰਗਲਾਂ, ਵਿਚ ਨਗਾਰੇ ਖੜਕਾ ਕੇ ਸ਼ਿਕਾਰ ਖੇਡਦੇ ਸਨ । ਰਾਜੇ ਸਿੱਖਾਂ ਦੇ ਇਸ ਕੰਮ ਨੂੰ ਪਸੰਦ ਨਹੀਂ ਕਰਦੇ । ਇਸਦਾ ਸਭ ਤੋਂ ਵੱਡਾ ਕਾਰਨ ਸੀ, ਜਨਮਾਂ ਦੇ ਬਣੇ ਹੋਏ ਪੁਰਾਣੇ ਸੰਸਕਾਰ। 'ਮੰਨੂੰ' ਜੀ ਦੇ ਬਣਾਏ ਹੋਏ ਵਰਣ-ਵੰਡ ਦੇ ਨਿਯਮਾਂ ਅਨੁਸਾਰ ਪਹਾੜੀ ਰਾਜੇ ਆਪਣੇ ਆਪ ਨੂੰ ਸਿੱਖਾਂ ਨਾਲੋਂ ਉੱਚੇ ਸਮਝਦੇ ਸਨ।

ਰਿਸ਼ੀ 'ਮੰਨੂੰ' ਨੇ ਸਾਰੀ ਮਨੁੱਖਤਾ ਨੂੰ ਚਾਰ ਵਰਣਾਂ (ਬ੍ਰਾਹਮਣ, ਛੱਤਰੀ, ਵੈਸ਼, ਸ਼ੂਦਰ) ਵਿਚ ਵੰਡ ਛੱਡਿਆ ਸੀ । ਬ੍ਰਾਹਮਣ ਤੇ ਛੱਤਰੀ ਆਪਣੇ ਆਪ ਨੂੰ ਦੂਸਰਿਆਂ ਨਾਲੋਂ ਉੱਚਾ ਸਮਝਦੇ ਸਨ । ਧਰਮ ਉਤੇ ਬ੍ਰਾਹਮਣ ਦਾ ਤੇ ਰਾਜ-ਸੱਤਿਆ ਉਤੇ ਛੱਤਰੀ ਦਾ ਇਕ-ਮਾਤਰ ਅਧਿਕਾਰ ਸੀ । ਇਹਨਾਂ ਰਾਖਵੇਂ ਹੱਕਾਂ ਵਿਚ ਉਹ ਹੋਰ ਕਿਸੇ ਨੂੰ ਹਿੱਸੇਦਾਰ ਮੰਨਣ ਵਾਸਤੇ ਤਿਆਰ ਨਹੀਂ ਸਨ । ਉੱਚੀਆਂ ਦੋਹਾਂ ਸ਼ਰੇਣੀਆਂ ਨੇ ਲੋੜ ਅਨੁਸਾਰ ਆਪਸ ਵਿਚ ਕੁਛ ਸਮਝੌਤਾ ਕਰ ਲਿਆ ਸੀ । ਪੰਡਤ ਨੇ ਛੱਤਰੀ ਨੂੰ ਏਨੀ ਸਹੂਲਤ ਦੇ ਦਿਤੀ ਸੀ, ਕਿ ਛੱਤਰੀ ਕੁਛ ਧਾਰਮਿਕ ਰਸਮਾਂ ਕਰ ਸਕਦਾ ਹੈ, ਪਰ ਪੰਡਤ ਦੇ ਰਾਹੀਂ, ਇਕੱਲਾ ਨਹੀਂ । ਪੰਡਤ ਵੇਦ ਮੰਤਰ ਪੜ੍ਹੇ, ਤਾਂ ਛੱਤਰੀ ਨੂੰ ਸੁਣਨ ਦਾ ਹੱਕ ਹੈ। ਛੱਤਰੀ ਵੇਦ ਮਰਯਾਦਾ ਅਨੁਸਾਰ ਪੁੰਨ ਦਾਨ ਕਰ ਸਕਦਾ ਹੈ, ਪਰ ਦਾਨ ਲੈਣ ਦਾ ਹੱਕ ਕੇਵਲ ਪੰਡਤ ਦਾ ਹੈ । ਛੱਤਰੀ ਦੇਵੀ ਦੇਵਤਿਆਂ ਤੇ ਠਾਕਰਾਂ ਦੀ ਪੂਜਾ ਕਰ ਸਕਦਾ ਹੈ, ਪਰ ਪੰਡਤ ਦੇ ਰਾਹੀਂ । ਤੇ ਸ਼ੂਦਰ ਨੂੰ ਤਾਂ ਏਨਾ ਹੱਕ ਵੀ ਨਹੀਂ ਸੀ । ਵੇਦ ਮੰਤਰ ਪੜ੍ਹਨੇ ਤਾਂ ਇਕ ਪਾਸੇ ਰਹੇ, ਸ਼ੂਦਰ ਨੂੰ ਉਹਨਾਂ ਦੇ ਕੰਨੀਂ ਸੁਣਨ ਦਾ ਵੀ ਹੱਕ ਨਹੀਂ ਸੀ । ਕੇਵਲ ਏਨਾ ਹੀ ਨਹੀਂ, ਕਿ ਸ਼ੂਦਰ ਨੂੰ ਧਰਮ-ਮੰਦਰਾਂ ਵਿਚ ਦਾਖ਼ਲ ਹੋਣ ਦਾ ਹੱਕ ਨਹੀਂ ਸੀ, ਉਹਨੂੰ ਆਪਣੇ ਘਰ ਜਾਂ ਉਜਾੜ ਵਿਚ ਬਹਿ

ਕੇ ਵੀ ਈਸ਼ਵਰ ਦਾ ਨਾਮ ਲੈਣ ਦੀ ਆਗਿਆ ਨਹੀਂ ਸੀ । ਰਾਮ-ਕਥਾ ਵਿਚ ਆਉਂਦਾ ਹੈ, ਕਿ ਭਗਵਾਨ ਰਾਮ ਚੰਦਰ ਜੀ ਨੇ 'ਸੁੰਬੂਕ' ਨਾਮ ਦੇ ਸ਼ੂਦਰ ਨੂੰ ਏਸ ਗੁਨਾਹ ਬਦਲੇ ਕਤਲ ਕਰ ਦਿਤਾ ਸੀ, ਕਿ ਉਹ ਜੰਗਲ ਵਿਚ ਬੈਠਾ ਈਸ਼ਵਰ ਦੀ ਅਰਾਧਨਾ ਕਰ ਰਿਹਾ ਸੀ । ਇਹ ਫ਼ਤਵਾ ਦਿਤਾ ਸੀ ਪੰਡਤ ਨੇ । ਪੰਡਤ ਦੇ ਧਾਰਮਕ ਫ਼ਤਵੇ ਨੂੰ ਰੱਦ ਕਰਨ ਦਾ ਅਧਿਕਾਰ ਭਗਵਾਨ ਰਾਮ ਚੰਦਰ ਨੂੰ ਵੀ ਨਹੀਂ ਸੀ, ਭਾਵੇਂ ਆਪ ਮਹਾਰਾਜੇ ਵੀ ਸਨ ਤੇ 'ਵਿਸ਼ਨੂੰ ਦੇ ਅਵਤਾਰ' ਵੀ । ਪਰ ਅੰਤ ਉਹ ਛੱਤਰੀ ਸਨ, ਜਿਸਦਾ ਰਾਜ-ਸੱਤਿਆ ਉਤੇ ਅਧਿਕਾਰ ਸੀ, ਧਰਮ ਉਤੇ ਨਹੀਂ ।

ਬਦਲੇ ਵਿਚ ਛੱਤਰੀ ਨੇ ਵੀ ਪੰਡਤ ਨੂੰ ਰਾਜ-ਸੱਤਿਆ ਵਿਚ ਥੋੜੇ ਬਹੁਤੇ ਹੱਕ ਦੇ ਛੱਡੇ ਸ਼ਨ, ਪਰ ਆਪਣੇ 'ਪ੍ਰਥਮ ਅਧਿਕਾਰਾਂ' ਨੂੰ ਸੁਰੱਖਿਅਤ ਰੱਖਦਿਆਂ ਹੋਇਆਂ । ਪੰਡਤ ਰਾਜੇ ਦਾ ਸਲਾਹਕਾਰ ਹੋ ਸਕਦਾ ਸੀ, ਅਸੂਲ ਮੁਤਾਬਕ ਖ਼ੁਦ-ਮੁਖ਼ਤਿਆਰ ਰਾਜਾ ਨਹੀਂ । ਪੰਡਤ ਸ਼ਸਤਰ ਪਹਿਨ ਸਕਦਾ ਸੀ, ਸ਼ਸਤਰ-ਵਿੱਦਿਆ ਦਾ ਗੁਰੂ ਵੀ ਹੋ ਸਕਦਾ ਸੀ, ਪਰ ਉਹ ਸ਼ਸਤਰ ਤੇ ਸ਼ਸਤਰ-ਵਿੱਦਿਆ ਦੀ ਵਰਤੋਂ ਕਿਸੇ ਛੱਤਰੀ ਵਾਸਤੇ ਹੀ ਕਰ ਸਕਦਾ ਸੀ। ਸ਼ੂਦਰ ਨੂੰ ਸ਼ਸਤਰ ਰੱਖਣ, ਸ਼ਸਤਰ ਚਲਾਉਣ, ਜਾਂ ਸ਼ਸਤਰ-ਵਿੱਦਿਆ ਸਿੱਖਣ ਦੀ ਆਗਿਆ ਨਹੀਂ ਸੀ । ਵੱਧ ਤੋਂ ਵੱਧ ਸ਼ੂਦਰ, ਕਿਸੇ ਛੱਤਰੀ (ਰਾਜੇ) ਦੀ ਨੌਕਰੀ ਵਿਚ ਚੰਡਾਲ (ਜੱਲਾਦ) ਦਾ ਕੰਮ ਕਰ ਸਕਦਾ ਸੀ। ਉਹ ਮਨ-ਮਰਜ਼ੀ ਨਾਲ ਸੁਤੰਤਰ ਤੌਰ 'ਤੇ ਸ਼ਸਤਰ-ਧਾਰੀ ਨਹੀਂ ਸੀ ਹੋ ਸਕਦਾ । ਇਸ ਕਥਨ ਦੀ ਪ੍ਰੋੜ੍ਹਤਾ ਵਾਸਤੇ 'ਮਹਾਂ ਭਾਰਤ' ਵਿਚ ਬੜੀ ਸੁੰਦਰ ਮਿਸਾਲ ਮਿਲਦੀ ਹੈ । 'ਏਕਲਵਯ' ਨਾਮ ਦਾ ਇਕ 'ਭੀਲ' (ਸ਼ੂਦਰ ਜਾਤੀ), 'ਪਾਂਡਵਾਂ ਦੇ ਗੁਰੂ' 'ਦਰੋਣਾਚਾਰਯ' ਕੋਲੋਂ ਸ਼ਸਤਰ-ਵਿੱਦਿਆ ਸਿੱਖਣ ਵਾਸਤੇ ਆਉਂਦਾ ਹੈ । ਦਰੋਣਾਚਾਰਯ ਏਕ-ਲਵਯ ਨੂੰ ਸ਼ਸਤਰ-ਵਿੱਦਿਆ ਸਿਖਾਉਣ ਤੋਂ ਇਨਕਾਰ ਕਰ ਦੇਂਦਾ ਹੈ, ਕਿਉਂਕਿ ਸ਼ੂਦਰ ਨੂੰ ਇਹ ਹੱਕ ਨਹੀਂ ਸੀ । ਏਕਲਵਯ ਜੰਗਲ ਵਿਚ ਦਰੋਣਾਚਾਰਯ ਦੀ ਮੂਰਤੀ ਬਣਾ ਕੇ, ਉਸਨੂੰ ਗੁਰੂ ਮੰਨ ਕੇ ਸ਼ਸਤਰ-ਅਭਿਆਸ ਕਰਦਾ ਹੈ । ਦਿਲੀ ਲਗਨ ਤੇ ਅਭਿਆਸ ਉਸਨੂੰ ਅਦੁੱਤੀ ਤੀਰ-ਅੰਦਾਜ਼ ਬਣਾ ਦੇਂਦੇ ਹਨ । ਪਾਂਡਵਾਂ ਨੂੰ ਪਤਾ ਲੱਗਦਾ ਹੈ ਤਾਂ ਉਹ ਬਹੁਤ ਨਾਰਾਜ਼ ਹੁੰਦੇ ਹਨ। ਉਹ ਆਪਣੇ ਖ਼ਾਸ ਅਧਿਕਾਰਾਂ 'ਤੇ ਜ਼ੋਰ ਦੇਂਦੇ ਹੋਏ ਕਹਿੰਦੇ ਹਨ, ਕਿ ਨਾ ਏਕਲਵਯ ਨੂੰ ਸ਼ਸਤਰ ਚਲਾਉਣ ਦਾ ਹੱਕ ਹੈ, ਤੇ ਨਾ ਦਰੋਣਾਚਾਰਯ ਨੂੰ ਗੁਰੂ ਕਹਿਣ ਦਾ । ਉਹ ਦਰੋਣਾਚਾਰਯ 'ਤੇ ਵੀ ਰੋਸ ਪਰਗਟ ਕਰਦੇ ਹਨ, ਕਿ ਛੱਤਰੀਆਂ ਤੋਂ ਬਿਨਾਂ ਆਚਾਰਯ ਜੀ ਨੂੰ ਏਕਲਵਯ (ਸ਼ੂਦਰ) ਨੂੰ ਸ਼ਿਸ਼ ਬਨਾਉਣ ਦਾ ਹੱਕ ਨਹੀਂ । ਦਰੋਣਾਚਾਰਯ ਵਿਚ ਹਿੰਮਤ ਨਹੀਂ,

ਉਸ ਬਣੇ ਹੋਏ ਅਸੂਲ ਦੀ ਉਲੰਘਣਾ ਕਰਨ ਦੀ । ਉਹ ਪਾਂਡਵਾਂ ਨੂੰ ਖ਼ੁਸ਼ ਕਰਨ ਬਦਲੇ (ਜਾਂ ਕਹੋ, ਛੱਤਰੀਆਂ ਦੇ ਖ਼ਾਸ ਅਧਿਕਾਰ ਮੰਨਦਾ ਹੋਇਆ) ਫ਼ਰੇਬ ਨਾਲ, ਗੁਰੂ-ਦੱਛਣਾ ਵਜੋਂ ਏਕਲਵਯ ਦਾ ਸੱਜੇ ਹੱਥ ਦਾ ਅੰਗੂਠਾ ਕੱਟ ਲੈਂਦਾ ਹੈ । ਇਹ ਸੀ ਛੱਤਰੀ ਵੱਲੋਂ ਸ਼ੂਦਰ ਨੂੰ ਸ਼ਸਤਰ-ਵਿੱਦਿਆ ਸਿੱਖਣ ਦੀ ਸਜ਼ਾ ।

ਇਹ ਵਿਚਾਰ ਪਹਾੜੀ ਰਾਜਿਆਂ ਦੇ ਮਨ ਵਿਚ ਡੂੰਘੇ ਲੱਥੇ ਹੋਏ ਸਨ । ਉਹ ਆਪਣੇ ਆਪ ਨੂੰ ਉੱਚ-ਜਾਤੀਏ ਛੱਤਰੀ ਤੇ ਗੁਰੂ ਕੇ ਸਿੱਖਾਂ ਨੂੰ ਨੀਚ ਸਮਝਦੇ ਸਨ । ਉਹਨਾਂ ਦੀ ਰਾਏ ਗੁਰੂ ਕੇ ਸਿੱਖਾਂ ਬਾਰੇ ਕੀ ਸੀ । ਭਾਈ ਸੁੱਖਾ ਸਿੰਘ ਜੀ ਆਪਣੇ ਪਰਸਿੱਧ ਗ੍ਰੰਥ 'ਗੁਰ ਬਿਲਾਸ' ਵਿਚ ਲਿਖਦੇ ਹਨ:

''ਜਾਟ, ਗਵਾਰ ਸੁ ਤੇਲੀ ਘਨੇ ।
ਨਾਈ, ਬਾਮਨ, ਜਾਤ ਨਾ ਗਨੇ ।
ਰਜਕ, ਸੂਦ, ਲਬਾਨੇ ਜਾਨਹੁ ।
ਬਨੀਏ, ਰੋੜੇ, ਭਾਟ ਪਛਾਨਹੁ । ੨੦੮ ।
ਬਾਢੀ, ਅਉਰ ਲੁਹਾਰ, ਸੁਨਾਰ ।
ਝੀਵਰ ਲੋਗ ਘੁਮਾਰ, ਕੁਲਾਰ ।
ਕਿਤਕ ਬਾਹਿਤੀ ਔਰ ਚੁਮਾਰ ।
ਕਰ ਰੰਘਰੇਟੇ ਖੋਰ ਹਲਾਲ । ੨੦੯ ।
ਬਾਰਾ ਜਾਤ ਸਨਾਤ ਮਿਲਾਵੈ ।
ਤਿਨ ਤਰ ਤੀਰ ਕਮਾਨ ਸਿਖਾਵੈ ।
ਬਰਛਾ ਪਕਰ ਕਿਸੂ ਨਹੀਂ ਆਵੈ ।
ਤੀਰ ਤੁਫੰਗ ਸੁਕੌਨ ਚਲਾਵੈ । ੨੧੦ ।[1]''

ਪਹਾੜੀ ਰਾਜੇ ਗੁਰੂ ਨੂੰ ਮੰਨਣ ਵਾਸਤੇ ਤਿਆਰ ਸਨ । ਗੁਰੂ ਜੀ ਉੱਚ-ਜਾਤੀਏ (ਸੋਢੀ, ਛੱਤਰੀ) ਸਨ । ਗੁਰੂ ਜੀ ਨੂੰ ਸ਼ਸਤਰ ਰੱਖਣ ਦਾ ਅਧਿਕਾਰ ਸੀ ।

---

1. ਗੁਰੂ ਬਿਲਾਸ, ਦਸਵੀਂ ਪਾਤਸ਼ਾਹੀ, ਅਧਿਆਇ ਛੇਵਾਂ । ਭਾਈ ਸੁੱਖਾ ਸਿੰਘ ਦਾ ਜਨਮ ੧੭੬੬ ਈ. ਵਿਚ ਅਨੰਦਪੁਰ ਹੋਇਆ । ਉਹ 'ਕੇਸਗੜ੍ਹ ਸਾਹਿਬ'. ਦੇ ਗ੍ਰੰਥੀ ਸਨ। ਉਹਨਾਂ ਭਾਈ ਭਗਵਾਨ ਸਿੰਘ ਤੇ ਭਾਈ ਠਾਕਰ ਸਿੰਘ ਪਾਸੋਂ ਵਿੱਦਿਆ ਸਿੱਖੀ । ੧੭੯੭ਈ. ਵਿਚ ਉਹਨਾਂ ' ਗੁਰ ਬਿਲਾਸ' ਗ੍ਰੰਥ ਪੂਰਾ ਕੀਤਾ ਤੇ ੧੮੩੮ਈ. ਵਿਚ ਸੁਰਗਵਾਸ ਹੋਏ ।

ਮੈਕਾਲਿਫ਼ ਜਿਲਦ ਪੰਜਵੀਂ ।

ਉਹ ਧਾਰਮਕ ਆਗੂ ਵੀ ਮੰਨੇ ਜਾ ਸਕਦੇ ਸਨ, ਪਰ ਇਕ ਖ਼ਾਸ ਹੱਦ ਤਕ। ਪਹਾੜੀ ਰਾਜੇ ਇਹ ਬਰਦਾਸ਼ਤ ਕਰਨ ਵਾਸਤੇ ਤਿਆਰ ਨਹੀਂ ਸਨ, ਕਿ ਗੁਰੂ ਜੀ ਨੀਚ-ਸ਼ੂਦਰਾਂ ਨੂੰ ਉਹਨਾਂ (ਰਾਜਿਆਂ-ਛੱਤਰੀਆਂ) ਦੇ ਬਰਾਬਰ ਬਣਾ ਦੇਣ। ਤੇ ਗੁਰੂ ਘਰ ਵਿਚ ਸਭ ਕੁਛ ਰਾਜਿਆਂ ਦੇ ਖ਼ਿਆਲਾਂ ਦੇ ਉਲਟ ਹੋ ਗਿਹਾ ਸੀ। ਉੱਚ-ਜਾਤੀਏ, ਜਿਨ੍ਹਾਂ ਸ਼ੂਦਰਾਂ ਦਾ ਪਰਛਾਵਾ ਪੈਣ ਨਾਲ ਭਿੱਟੇ ਜਾਂਦੇ ਸਨ, ਗੁਰੂ ਜੀ ਉਹਨਾਂ ਨੂੰ ਛਾਤੀ ਨਾਲ ਲਾਉਂਦੇ ਸਨ। ਜਿਨ੍ਹਾਂ ਨੂੰ ਜਾਤ-ਅਭਿਮਾਨੀ ਇਨਸਾਨ ਮੰਨਣ ਵਾਸਤੇ ਤਿਆਰ ਨਹੀਂ ਸਨ, ਗੁਰੂ ਜੀ ਉਹਨਾਂ ਨੂੰ 'ਰੰਘਰੇਟੇ ਗੁਰੂ ਕੇ ਬੇਟੇ' ਕਹਿੰਦੇ ਸਨ। ਜਿਨ੍ਹਾ ਨੀਚ-ਜਾਤੀਆਂ ਨੂੰ ਅਛੋਹ (ਅਛੂਤ) ਸਮਝਿਆ ਜਾਂਦਾ ਸੀ, ਗੁਰੂ ਜੀ ਉਹਨਾਂ ਦੇ ਹੱਥਾਂ ਦਾ ਖਾਂਦੇ ਪੀਂਦੇ ਸਨ। ਜੋ (ਪੰਡਤ ਦੇ ਕਥਨ ਅਨੁਸਾਰ) ਬ੍ਰਹਮਾ ਨੇ ਉੱਚ-ਜਾਤੀਆਂ ਦੇ ਪੈਰ ਦਬਾਉਣ ਵਾਸਤੇ ਬਣਾਏ ਸਨ, ਗੁਰੂ ਜੀ ਉਹਨਾਂ ਨੂੰ ਸ਼ਸਤਰ-ਧਾਰੀ ਬਣਾਈ ਜਾ ਰਹੇ ਸਨ। ਇਹ 'ਅਨਹੋਣੀ' ਪਹਾੜੀ ਰਾਜੇ ਕਿਸੇ ਕੀਮਤ 'ਤੇ ਵੀ ਸਹਾਰਨ ਵਾਸਤੇ ਤਿਆਰ ਨਹੀਂ ਸਨ। ਉਹ ਗੁਰੂ ਕੇ ਸਿੱਖਾਂ ਨੂੰ ਨਫ਼ਰਤ ਕਰਦੇ ਸਨ, ਅਥਾਹ ਘਿਰਣਾ।

## ਉੱਚ-ਜਾਤੀਆਂ ਦੀ ਘਿਰਣਾ ਦਾ ਪ੍ਰਤੀ ਕਰਮ

ਹਰ 'ਕਰਮ' ਦਾ 'ਪ੍ਰਤੀ ਕਰਮ' ਜ਼ਰੂਰੀ ਹੁੰਦਾ ਹੈ। ਉੱਚ-ਜਾਤੀਏ ਜੋ ਕੁਛ ਪੀਹੜੀਆਂ ਤੋਂ ਅਖੌਤੀ ਅਛੂਤਾਂ ਨਾਲ ਕਰਦੇ ਆਏ ਸਨ, ਉਹ ਧੱਕਾ ਭੁਲਾਇਆ ਨਹੀਂ ਸੀ ਜਾ ਸਕਦਾ। ਨੀਵਿਆਂ ਨੂੰ ਕਿਸੇ ਉੱਚੇ ਦਾ ਆਸਰਾ ਮਿਲ ਗਿਆ, ਉਹ ਹੰਭਲਾ ਮਾਰ ਕੇ ਉਠ ਬੈਠੇ। ਗੁਰੂ ਜੀ ਨੇ ਕਿਹਾ, ''ਸੁਣੋ, ਤੁਸੀਂ ਅਛੂਤ ਜਾਂ ਨੀਵੇਂ ਨਹੀਂ ਹੋ। ਤੁਸੀਂ ਹਰ ਪੱਖ ਤੋਂ ਦੂਸਰਿਆਂ ਦੇ ਬਰਾਬਰ ਹੋ। ਗੁਰੂ ਨਾਨਕ ਦਾ ਧਰਮ ਕਹਿੰਦਾ ਹੈ, ਤੁਸੀਂ ਈਸ਼ਵਰ ਦੀ ਔਲਾਦ ਹੋ। ਮੈਂ ਤੁਸੀਂ ਸਾਰੇ ਈਸ਼ਵਰ ਦੇ ਪੁੱਤਰ ਹਾਂ। ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਸਾਫ਼ ਸ਼ਬਦਾਂ ਵਿਚ ਫ਼ੁਰਮਾਉਂਦੇ ਹਨ;

''ਏਕੁ ਪਿਤਾ ਏਕਸ ਕੇ ਹਮ ਬਾਰਿਕ......(ਸੋਰਠ)

''ਤੇ ਇਕ ਪਿਤਾ ਦੇ ਪੁੱਤਰ ਸਾਰੇ ਬਰਾਬਰ ਹੁੰਦੇ ਹਨ, ਸਕੇ ਭਰਾ। ਉਹ ਆਪ ਨੀਵਾਂ ਹੈ, ਜੋ ਤੁਹਾਨੂੰ ਨੀਵਾਂ ਕਹਿੰਦਾ ਹੈ। ਤੁਹਾਨੂੰ ਵੀ ਓਸੇ ਤਰਾਂ ਰੱਬ ਦੀ ਪੂਜਾ ਕਰਨ ਦਾ ਹੱਕ ਹੈ, ਜਿਵੇਂ ਕਿਸੇ ਹੋਰ ਨੂੰ। ਤੁਸੀਂ ਵੀ ਦੂਸਰਿਆਂ ਵਾਂਗ ਸ਼ਸਤਰ ਰੱਖ ਸਕਦੇ ਹੋ। ਸ਼ਸਤਰ, ਕਿਸੇ ਉਤੇ ਜ਼ੁਲਮ ਕਰਨ ਵਾਸਤੇ ਨਹੀਂ, ਕਿਸੇ ਦਾ ਹੱਕ ਖੋਹਣ ਵਾਸਤੇ ਨਹੀਂ, ਆਪਣੀ ਤੇ ਆਪਣੇ ਹੱਕਾਂ ਦੀ ਰੱਖਿਆ ਕਰਨ ਵਾਸਤੇ। ਬੰਦਾ ਬੰਦੇ 'ਤੇ ਹਕੂਮਤ ਕਰੇ, ਜਾਂ ਬੰਦਾ ਬੰਦੇ ਦੀ ਗ਼ੁਲਾਮੀ ਕਰੇ, ਇਸ ਤਰ੍ਹਾਂ ਈਸ਼ਵਰ ਦਾ

ਨਿਰਾਦਰ ਹੈ । ਮੈਨੂੰ ਈਸ਼ਵਰ ਨੇ ਭੇਜਿਆ ਹੀ ਏਸੇ ਵਾਸਤੇ ਹੈ, ਮਾੜਿਆਂ ਦੀ ਮਦਦ ਵਾਸਤੇ । ਤੁਸੀਂ ਉੱਚ ਜਾਤੀਆਂ, ਬਾਦਸ਼ਾਹਾਂ ਤੇ ਰਾਜਿਆਂ ਤੋਂ ਡਰੋ ਨਹੀਂ, ਨਾ ਉਹ ਤੁਹਾਡੇ ਨਾਲੋਂ ਉੱਚੇ ਹਨ, ਨਾ ਬਲਵਾਨ । ਮੈਂ ਨਿਤਾਣਿਆਂ ਨੂੰ ਤਾਣ ਤੇ ਗ਼ੁਲਾਮਾਂ ਨੂੰ ਰਾਜ ਦੇਣ ਵਾਸਤੇ ਆਇਆ ਹਾਂ । ਜੀਹਨਾਂ ਨੂੰ ਆਕੜਖ਼ੋਰ 'ਦਾਸ' (ਗ਼ੁਲਾਮ) ਕਹਿੰਦੇ ਹਨ, ਮੈਂ ਉਹਨਾਂ ਨੂੰ 'ਸਰਦਾਰ' ਬਣਾਵਾਂਗਾ, ਰਾਜ ਦਿਆਂਗਾ । ਆਉ, ਉੱਚੇ ਉਠੋ ।''

ਗਿਆਨੀ ਰਤਨ ਸਿੰਘ 'ਭੰਗੂ' ਲਿਖਦੇ ਹਨ : (ਗੁਰੂ ਜੀ ਨੇ ਸੋਚਿਆ)

''ਦਈ ਚੀਜ ਚਹੈ ਗ੍ਰੀਬ ਕਉ ਕਿਉਂ ਅਤਿ ਦਯੋ ਅਖਾਇ ।
ਯਹਿ ਦਯਾਵਾਨ ਘਰ ਗੁਰੂ ਕਾ ਅਰ ਗ੍ਰੀਬ ਨਿਵਾਜ ਅਵਾਇ ।
ਸੱਤ ਸਨਾਤਿ ਔ ਬਾਰਹ ਜਾਤ ।
ਜਾਨੈ ਨਹਿ ਰਾਜਨੀਤ ਕੀ ਬਾਤ ।
ਜੱਟ ਬੂਟ ਕਹਿਂ ਜਿਂਹ ਜਗ ਮਾਂਹੀ ।
ਬਣੀਏਂ, ਬਕਾਲ, ਕਿਰਾੜ ਖੱਤ੍ਰੀ ਸਦਾਈਂ ।
ਲੁਹਾਰ, ਤ੍ਰਖਾਣ, ਹੁਤ ਜਾਤ ਕਮੀਨੀ ।
ਛੀਪੇ, ਕਲਾਲ, ਨੀਚਨ ਪੈ ਕ੍ਰਿਪਾ ਕੀਨੀ ।
ਗੁੱਜਰ ਗੁ੍ਆਰ, ਹੀਰ ਕਮਜਾਤ ।
ਕੰਬੋਇ, ਸੂਦਨ ਕੋਇ ਪੂਛੈ ਨ ਬਾਤ ।
ਝੀਵਰ, ਨਾਈ, ਰੋੜੇ, ਘੁਮਿਆਰ ।
ਸਾਇਣੀ, ਸੁਨਿਆਰੇ, ਚੂੜੇ, ਚਮਿਆਰ ।
ਭੱਟ ਔ ਬਾਹਮਣ ਹੁਤ ਮੰਗਵਾਰ ।
ਬਹੁ ਰੂਪੀਏ, ਲੁਬਾਣੇ ਔ ਘੁਮਿਆਰ ।
ਇਨ ਗ੍ਰੀਬ ਸਿੱਖਨ ਕੌ ਦਜੈ ਪਤਿਸ਼ਾਹੀ ।
ਏ ਯਾਦ ਰਖੈ ਹਮਰੀ ਗੁਰਿਆਈ ।[1]

ਰਾਜ-ਪਰਾਪਤੀ ਦੀ ਆਸ ਡਿੱਗੀ ਹੋਈ ਕੌਮ ਨੂੰ ਉਠਾਉਣ ਵਿਚ ਮਦਦ ਕਰਦੀ ਹੈ । ਤੇ ਜਿੱਥੇ ਕੋਈ ਮਹਾਂਬਲੀ ਵਾਇਦਾ ਕਰੇ, ਕਿ ਮੈਂ ਤੁਹਾਨੂੰ ਰਾਜ-ਪਰਾਪਤ ਕਰਨ ਵਿਚ ਸਹਾਇਤਾ ਦੇਂਦਾ ਹਾਂ, ਜਾਂ ਸਾਫ਼ ਸ਼ਬਦਾਂ ਵਿਚ ਕਹੇ, ਮੈਂ

---

1. ਪ੍ਰਾਚੀਨ ਪੰਥ ਪ੍ਰਕਾਸ਼, ਜੂਨ ੧੯੩੯ਈ. ਵਾਲੀ ਐਡੀਸਨ, ਪੰਨਾ ੨੭ ।

ਤੁਹਾਨੂੰ ਬਾਦਸ਼ਾਹ ਬਨਾਉਣਾ ਚਾਹੁੰਦਾ ਹਾਂ, ਤਾਂ ਫਿਰ ਕੌਮ ਕਿਉਂ ਨਾ ਉੱਠੇ। ਦਲਿਤ-ਜਾਤੀਆਂ ਦੇ ਲੋਕ ਸਮਝਣ ਲੱਗ ਪਏ, ਕਿ ਗੁਰੂ ਦੀ ਸ਼ਰਣ ਆ ਕੇ ਸਾਡਾ ਨਵਾਂ ਜਨਮ ਹੋ ਗਿਆ ਹੈ । ਉਹ ਆਪਣੇ ਆਪ ਨੂੰ ਉੱਚਿਆਂ ਦੇ ਬਰਾਬਰ ਸਮਝਣ ਲੱਗ ਪਏ । ਜਿਨ੍ਹਾਂ ਲੋਕਾਂ ਨੇ ਉਹਨਾਂ ਦੀ ਇਸ ਬਰਾਬਰੀ ਨੂੰ ਪਰਵਾਨ ਕਰ ਲਿਆ, ਸਿੱਖ ਉਹਨਾਂ ਨੂੰ ਆਪਣੇ-ਮਾਂ ਪਿਉ ਜਾਏ-ਭਰਾ ਮੰਨਣ ਲੱਗ ਪਏ । ਪਰ ਜਿਹੜੇ ਜਾਤ-ਅਭਿਮਾਨੀ ਫਿਰ ਵੀ ਸਿੱਖਾਂ ਨੂੰ ਨੀਵੇਂ ਸਮਝਦੇ, ਸਿੱਖ ਉਹਨਾਂ ਨੂੰ ਆਪਣੇ ਨਾਲੋਂ ਨੀਵੇਂ ਸਮਝਦੇ । ਇਹ ਵੀ ਇਕ ਕਾਰਨ ਸੀ ਪਹਾੜੀ ਰਾਜਿਆਂ ਦੇ ਵਿਰੋਧ ਦਾ।

ਅੱਜ ਵੀਹਵੀਂ ਸਦੀ ਵਿਚ ਲੋਕਾਂ ਅੰਦਰ ਅਹਿਸਾਸ ਪੈਦਾ ਹੋਇਆ ਹੈ ਬਰਾਬਰੀ ਦਾ, ਜਾਂ ਦੁਨੀਆ ਰਜਵਾੜਾ-ਸ਼ਾਹੀ ਦੇ ਪੰਜੇ ਵਿਚੋਂ ਨਿਕਲ ਕੇ ਸੋਸ਼ਲਇਜ਼ਮ ਵੱਲ ਵਧ ਰਹੀ ਹੈ । ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਜਦੋਂ ਰਾਜੇ ਨੂੰ 'ਨਿਹਕਲੰਕ' ਤੇ ਰੱਬ ਦਾ ਨਾਇਬ ਸਮਝਿਆ ਜਾਂਦਾ ਸੀ, ਜਦੋਂ ਸ਼ੂਦਰ ਆਪ ਮੰਨਦਾ ਸੀ, ਕਿ ਮੈਂ ਦੂਸਰਿਆਂ ਨਾਲੋਂ ਨੀਵਾਂ ਹਾਂ, ਗੁਰੂ ਗੋਬਿੰਦ ਸਿੰਘ ਨੇ ਇਹ ਕਰਾਮਾਤ ਕੀਤੀ ਸੀ, ਜ਼ਾਹਰਾ ਕਰਾਮਾਤ, ਕਿ ਅਛੂਤ ਸਿੱਖ ਬਣ ਕੇ ਆਪਣੇ ਆਪ ਨੂੰ ਸਾਰਿਆਂ ਦੇ ਬਰਾਬਰ ਸਮਝਣ ਲੱਗ ਪਿਆ ਸੀ । ਗੁਰੂ ਜੀ ਨੇ ਮਨੁੱਖ ਦੇ ਅੰਦਰ ਸੁੱਤੇ ਹੋਏ ਅਹਿਸਾਸ, ਸੁੱਤੀ ਹੋਈ ਸ਼ਕਤੀ ਨੂੰ ਜਗਾ ਦਿਤਾ ਸੀ । ਇਨਸਾਨ ਆਪਣੇ ਆਪ ਨੂੰ ਭਗਵਾਨ ਦਾ ਪੁੱਤਰ ਤੇ ਸਭ ਦੇ ਬਰਾਬਰ ਸਮਝਣ ਲੱਗ ਪਿਆ ਸੀ । ਜੋ ਉਸਨੂੰ ਨੀਵਾਂ ਸਮਝਦਾ, ਸਿੱਖ ਉਹਦੇ ਨਾਲ ਟੱਕਰ ਲੈਣ ਲਈ ਤਿਆਰ ਹੋ ਖਲਾ । ਇਕ ਘੋਲ ਸ਼ੁਰੂ ਹੋ ਗਿਆ ਉੱਚੇ ਤੇ ਨੀਵੇਂ, ਤਕੜੇ ਤੇ ਮਾੜੇ ਵਿਚ ।

## ਭੀਮ ਚੰਦ ਦੀ ਨਾਰਾਜ਼ਗੀ

ਸਿੱਖ ਰਣਜੀਤ ਨਗਾਰਾ ਵਜਾ ਕੇ ਚੜ੍ਹਤ ਦੇ ਜੰਗਲਾਂ ਵਿਚ ਸ਼ਿਕਾਰ ਖੇਡਦੇ । ਭੀਮ ਚੰਦ ਦੇ ਕੰਨਾਂ ਵਿਚ ਵਾਜ ਪਈ, ਤਾਂ ਉਹ ਬੜਾ ਔਖਾ ਹੋਇਆ। ਨਗਾਰਾ ਖੜਕਾਉਣਾ ਕੇਵਲ ਹੁਕਮਰਾਨ ਦਾ ਕੰਮ ਸੀ । ਆਪਣੇ ਰਾਜ ਵਿਚ ਕਿਸੇ ਹੋਰ ਨੂੰ ਨਗਾਰਾ ਵਜਾਉਂਦਾ ਸੁਣ ਕੇ ਭੀਮ ਚੰਦ ਨੇ ਇਸਨੂੰ ਆਪਣੇ ਵਾਸਤੇ ਇਕ ਲਲਕਾਰ ਸਮਝਿਆ । ਉਹਨੇ ਆਪਣੇ ਮੰਤਰੀ ਨੂੰ ਕੁਛ ਗੁੱਸੇ ਹੋ ਕੇ ਨਗਾਰੇ ਬਾਰੇ ਪੁੱਛਿਆ ।

ਭੀਮ ਚੰਦ ਦਾ ਮੰਤਰੀ ਪਰਮਾ ਨੰਦ ਬੜਾ ਸਮਝਦਾਰ ਸੀ । ਉਸਨੇ ਬੜੇ ਧੀਰਜ ਨਾਲ ਕਿਹਾ, ''ਮਹਾਰਾਜ ! ਆਪ ਸੰਸਾਰ ਤਾਰਕ ਗੁਰੂ ਨਾਨਕ ਦੇਵ ਜੀ ਬਾਬਤ ਜਾਣਦੇ ਹੋ । ਗੁਰੂ ਨਾਨਕ ਦੇਵ ਜੀ ਦੇ ਨੌਂਵੇਂ ਗੱਦੀ-ਨਸ਼ੀਨ ਗੁਰੂ ਤੇਗ

ਬਹਾਦਰ ਸਾਹਿਬ ਹਿੰਦੂ ਧਰਮ ਦੀ ਰੱਖਿਆ ਹਿਤ ਦਿੱਲੀ ਵਿਚ ਸ਼ਹੀਦੀ ਪਰਾਪਤ ਕਰ ਗਏ ਹਨ । ਅੱਜ ਹਰ ਸਮਝਦਾਰ ਹਿੰਦੂ ਦੇ ਦਿਲ ਵਿਚ ਆਪਣੇ ਧਰਮ ਰੱਖਿਅਕ ਗੁਰੂ ਤੇਗ਼ ਬਹਾਦਰ ਸਾਹਿਬ ਦਾ ਸਤਿਕਾਰ ਹੈ । ਨੌਂਵੇ ਗੁਰੂ ਦੀ ਸ਼ਹੀਦੀ ਪਿਛੋਂ ਉਹਨਾਂ ਦਾ ਸਾਹਿਬਜ਼ਾਦਾ ਗੋਬਿੰਦ ਰਾਏ ਗੁਰ-ਗੱਦੀ 'ਤੇ ਬੈਠਾ ਹੈ । ਇਸ ਦਸਵੇਂ ਗੁਰੂ ਨੇ ਬੀੜਾ ਚੁੱਕਿਆ ਹੈ ਬਲ-ਹੀਣ ਹੋ ਚੁੱਕੀ ਹਿੰਦੂ ਜਾਤੀ ਨੂੰ ਨਵਾਂ-ਜੀਵਨ ਦੇਣ ਦਾ, ਜਿਸ ਤਰ੍ਹਾਂ ਇਹ ਆਪਣੇ ਵੱਡ ਵਡੇਰਿਆਂ ਵਾਂਗ ਸਿਰ ਉੱਚਾ ਕਰਕੇ ਅਣਖ ਨਾਲ ਜਿਉਂ ਸਕੇ । ਔਰੰਗਜ਼ੇਬ ਦੀ ਇਸਲਾਮ ਵਧਾਊ ਨੀਤੀ ਦੇ ਵਿਰੁੱਧ ਡਟਣ ਵਾਸਤੇ ਗੁਰੂ ਮਹਾਰਾਜ ਆਪਣੇ ਸਿੱਖਾਂ ਨੂੰ ਸ਼ਸਤਰ-ਧਾਰੀ ਬਣਾ ਰਹੇ ਹਨ । ਗੁਰੂ ਜੀ ਦੀ ਤਾਕਤ, ਮੇਰੀ ਰਾਏ ਵਿਚ ਹਿੰਦੂ ਜਾਤੀ ਦੀ ਹੀ ਤਾਕਤ ਹੈ । ਗੁਰੂ ਜੀ ਦੇ ਸਿੱਖ ਜੰਗਲ ਵਿਚ ਸ਼ਿਕਾਰ ਖੇਡ ਰਹੇ ਹਨ । ਇਹ ਵਾਜ ਉਹਨਾਂ ਦੇ ਨਗਾਰੇ ਦੀ ਹੈ, ਜਿਸਦਾ ਨਾਮ ਗੁਰਦੇਵ ਨੇ 'ਰਣਜੀਤ ਨਗਾਰਾ' ਰਖਿਆ ਹੈ । ਮੈਂ ਤਾਂ ਬੇਨਤੀ ਕਰਾਂਗਾ, ਕਿ ਆਪ ਨੂੰ ਵੀ ਕਿਸੇ ਦਿਨ ਗੁਰੂ ਜੀ ਨਾਲ ਮੁਲਾਕਾਤ ਕਰਨੀ ਚਾਹੀਦੀ ਹੈ । ਏਸ ਮੇਲ ਮਿਲਾਪ ਨਾਲ ਦੋਹਾਂ ਧਿਰਾਂ ਨੂੰ ਲਾਭ ਪਹੁੰਚੇਗਾ । ਇਸ ਨਗਾਰੇ ਤੇ ਫ਼ੌਜੀ ਤਾਕਤ ਤੋਂ ਸਾਨੂੰ ਡਰਨ ਦੀ ਲੋੜ ਨਹੀਂ । ਮੇਲ ਮਿਲਾਪ ਵਧਾਇਆਂ ਇਹ ਸਾਡੇ ਸਹਾਇਕ ਸਾਬਤ ਹੋ ਸਕਦੇ ਹਨ ।''

ਮੰਤਰੀ ਨੇ ਆਪਣੀ ਰਾਏ ਐਸੇ ਢੰਗ ਨਾਲ ਪੇਸ਼ ਕੀਤੀ, ਕਿ ਰਾਜਾ ਭੀਮ ਚੰਦ ਦੇ ਦਿਲ 'ਤੇ ਉਸਦਾ ਚੰਗਾ ਅਸਰ ਹੋਇਆ । ਭੀਮ ਚੰਦ ਸਾਰੇ ਪਹਾੜੀ ਰਾਜਿਆਂ ਵਿਚੋਂ ਤਾਕਤਵਾਰ ਸੀ । ਫਿਰ ਵੀ ਉਹਨੂੰ ਭੈਅ ਲੱਗਾ ਰਹਿੰਦਾ ਸੀ, ਕਿ ਕੋਈ ਹੋਰ ਰਾਜਾ ਉਸ ਨਾਲੋਂ ਵਧੇਰੇ ਬਲਵਾਨ ਨਾ ਹੋ ਜਾਏ। ਉਸਨੇ ਸੋਚਿਆ, 'ਗੁਰੂ ਤਾਕਤ ਪਕੜ ਰਿਹਾ ਹੈ । ਹੋ ਸਕਦਾ ਹੈ, ਉਹ ਕਿਸੇ ਦਿਨ ਚੋਖੀ ਤਾਕਤ ਦਾ ਮਾਲਕ ਬਣ ਜਾਵੇ । ਸਾਡੇ ਵਿਚੋਂ ਜਿਸਨੂੰ ਉਸਦੀ ਸਹਾਇਤਾ ਪਰਾਪਤ ਹੋਵੇਗੀ, ਉਹ ਸਹੀ ਅਰਥਾਂ ਵਿਚ ਦੂਸਰਿਆਂ ਨਾਲੋਂ ਬਲਵਾਨ ਹੋ ਜਾਵੇਗਾ । ਤਾਂ ਹੋਰ ਕਿਸੇ ਤੋਂ ਪਹਿਲਾਂ ਇਹ ਲਾਭ ਮੈਂ ਕਿਉਂ ਨਾ ਉਠਾਵਾਂ ।''

## ਭੀਮ ਚੰਦ ਵੱਲੋਂ ਗੁਰੂ ਜੀ ਨੂੰ ਮਿਲਨ ਦੀ ਇੱਛਿਆ

ਨੀਤੀਵਾਨ ਹਰ ਵਸਤੂ ਦੀ ਕੀਮਤ ਨੀਤੀ ਦੇ ਨਿਯਮਾਂ ਦੇ ਆਧਾਰ 'ਤੇ ਮਿਥਦਾ ਹੈ । ਧਰਮ ਨੂੰ ਵੀ ਉਹ ਆਪਣੇ ਰਾਜਸੀ ਮਨੋਰਥ ਵਾਸਤੇ ਵਰਤਣ ਦਾ ਯਤਨ ਕਰਦਾ ਹੈ । ਰਾਜਾ ਭੀਮ ਚੰਦ ਨੇ ਆਪਣੇ ਮੰਤਰੀ ਨੂੰ ਹੁਕਮ ਕੀਤਾ, ਕਿ ਗੁਰੂ ਜੀ ਨਾਲ ਮੁਲਾਕਾਤ ਦਾ ਪਰਬੰਧ ਕੀਤਾ ਜਾਵੇ ।

ਮੰਤਰੀ ਦੇ ਦਿਲ ਦੀ ਪੁੱਜੀ । ਉਹਦੇ ਮਨ ਵਿਚ ਗੁਰੂ ਮਹਾਰਾਜਾ ਵਾਸਤੇ ਕੁਛ ਸ਼ਰਧਾ ਸੀ । ਉਹ ਸਿੱਖ ਲਹਿਰ ਨੂੰ ਉਸਦੇ ਸਹੀ ਰੂਪ ਵਿਚ ਵੇਖਦਾ ਸੀ। ਉਹ ਸਿੱਖ ਤਾਕਤ ਨੂੰ ਭਾਰਤੀ ਕੌਮ ਦੀ ਤਾਕਤ ਸਮਝਦਾ ਸੀ । ਉਹ ਖ਼ੁਸ਼ੀ ਖ਼ੁਸ਼ੀ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ ।

ਗੁਰੂ ਮਹਾਰਾਜ ਸੁਣ ਕੇ ਬੜੇ ਪਰਸੰਨ ਹੋਏ । ਹਜ਼ੂਰ ਨੇ ਮੰਤਰੀ ਦਾ ਯੋਗ ਆਦਰ ਕੀਤਾ । ਗੁਰਦੇਵ ਨੇ ਫ਼ੁਰਮਾਇਆ, ''ਭਾਈ ਪਰਮਾਨੰਦ ਜੀ ! ਆਪ ਜੀ ਦੀ ਤਜਵੀਜ਼ ਸਲਾਹੁਣ ਯੋਗ ਹੈ । ਰਾਜਾ ਭੀਮ ਚੰਦ ਜੀ ਆਉਣ, ਉਹਨਾਂ ਦਾ ਯੋਗ ਆਦਰ ਸਤਿਕਾਰ ਕੀਤਾ ਜਾਵੇਗਾ । ਗੁਰੂ ਨਾਨਕ ਦੇ ਘਰ ਵਿਚ ਹਰ ਇਕ ਵਾਸਤੇ ਅਸਥਾਨ ਹੈ । ਜੇਹੋ ਜੇਹੀ ਭਾਵਨਾ ਲੈ ਕੇ ਕੋਈ ਆਵੇ, ਏਸ ਘਰੋਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ । ਅਸੀਂ ਰਾਜਾ ਭੀਮ ਚੰਦ ਨੂੰ ਮਿਲ ਕੇ ਖ਼ੁਸ਼ ਹੋਵਾਂਗੇ । ਸਾਡਾ ਤਾਂ ਨਿਸ਼ਾਨਾ ਹੀ ਏਹੋ ਹੈ, ਕਿ ਅਸੀਂ ਸਾਰੇ ਮਿਲ ਕੇ ਭਾਰਤ ਦੀ ਤਕਦੀਰ ਬਦਲਣ ਦਾ ਯਤਨ ਕਰੀਏ । ਸਾਡੇ ਵੱਲੋਂ ਆਗਿਆ ਹੈ, ਜਿਸ ਵੇਲੇ ਰਾਜਾ ਸਾਹਿਬ ਨੂੰ ਸਹੂਲਤ ਹੋਵੇ, ਉਹ ਆ ਸਕਦੇ ਹਨ ।''

## ਗੁਰੂ ਜੀ ਦਾ ਨਿਸ਼ਾਨਾ

ਗੁਰੂ ਮਹਾਰਾਜ ਦਾ ਨਿਸ਼ਾਨਾ ਸੀ ਭਾਰਤ ਦੀ ਲੋਕ-ਤਾਕਤ ਨੂੰ ਬਲਵਾਨ ਬਣਾ ਕੇ ਔਰੰਗਜ਼ੇਬ ਦਾ ਜ਼ੁਲਮੀ ਤੇ ਇਕਦਾਇਆ ਰਾਜ ਪਲਟ ਦੇਣ ਦਾ । ਮਹਾਰਾਜ ਮੁਸਲਮਾਨਾਂ ਦੇ ਵਿਰੋਧੀ ਨਹੀਂ ਸਨ, ਪਰ ਔਰੰਗਜ਼ੇਬ ਦੀ ਤਅੱਸਬ ਭਰੀ ਨੀਤੀ ਦੇ ਕੱਟੜ ਦੁਸ਼ਮਣ ਸਨ । ਸ਼ਖ਼ਸੀ ਰਾਜ ਦੇ ਥਾਂ ਮਹਾਰਾਜ ਮੁਲਕ ਵਿਚ ਲੋਕ-ਰਾਜ ਚਾਹੁੰਦੇ ਸਨ, ਜਿਸ ਵਿਚ ਹਰ ਇਨਸਾਨ-ਬਿਨਾਂ ਮਜ਼ਹਬ, ਜ਼ਾਤ ਜਾਂ ਸ਼ਰੇਣੀ ਦੇ ਵਿਤਕਰੇ ਦੇ-ਸੁਖ ਨਾਲ ਜੀਵਨ ਗੁਜ਼ਾਰ ਸਕੇ । ਇਸ ਮਨੋਰਥ ਵਾਸਤੇ ਵੱਧ ਤੋਂ ਵੱਧ ਲੋਕਾਂ ਦਾ ਮਿਲਾਪ ਜ਼ਰੂਰੀ ਸੀ । ਆਪ ਹਿੰਦੂ ਰਾਜਿਆਂ ਦੇ ਮਿਲਵਰਤਣ ਦੇ ਸੱਚੇ ਦਿਲੋਂ ਚਾਹਵਾਨ ਸਨ । ਇਸ ਦਾ ਸਬੂਤ ਹੈ ਕਿ ਭੰਗਾਣੀ ਦੇ ਘੋਰ ਯੁੱਧ ਤੋਂ ਥੋੜਾ ਚਿਰ ਪਿਛੋਂ ਹੀ ਜਦ ਪਹਾੜੀ ਰਾਜਿਆਂ ਨੇ ਗੁਰੂ ਜੀ ਪਾਸੋਂ ਮਦਦ ਮੰਗੀ, ਤਾਂ ਗੁਰਦੇਵ ਨੇ-ਬਿਨਾਂ ਕਿਸੇ ਸ਼ਰਤ ਦੇ-ਮੁਗ਼ਲ ਸਰਕਾਰ ਦੇ ਅਫ਼ਸਰਾਂ ਦੇ ਵਿਰੁੱਧ, ਹਿੰਦੂ ਰਾਜਿਆਂ ਦੀ ਮਦਦ ਕੀਤੀ ।

## ਭੀਮ ਚੰਦ ਅਨੰਦਪੁਰ ਵਿਚ

ਮੰਤਰੀ ਦੀ ਪ੍ਰੇਰਨਾ ਨਾਲ ਰਾਜਾ ਭੀਮ ਚੰਦ ਅਨੰਦਪੁਰ ਆਇਆ । ਗੁਰੂ ਮਹਾਰਾਜ ਨੇ ਉਸਦਾ ਬਹੁਤ ਆਦਰ ਮਾਣ ਕੀਤਾ । ਗੁਰੂ ਜੀ ਦੇ ਮਾਮਾ ਕਿਰਪਾਲ

ਚੰਦ ਤੇ ਮੁਣਸ਼ੀ ਸਾਹਿਬ ਚੰਦ, ਰਾਜੇ ਦੀ ਸੇਵਾ ਵਾਸਤੇ ਪਰਬੰਧ ਕਰਨ ਵਾਸਤੇ ਨੀਯਤ ਕੀਤੇ ਗਏ। ਰਾਜਾ ਵੀ ਇਸ ਸੇਵਾ ਸਤਿਕਾਰ ਨਾਲ ਖ਼ੁਸ਼ ਹੋਇਆ। ਮਹਾਰਾਜ ਦੇ ਉਪਦੇਸ਼ ਵੀ ਰਾਜੇ ਨੂੰ ਪਸੰਦ ਆਏ। ਹਜ਼ੂਰ ਦੇ ਸ਼ੁਭ ਵਿਚਾਰਾਂ ਦਾ ਰਾਜੇ ਦੇ ਦਿਲ 'ਤੇ ਚੰਗਾ ਪਰਭਾਵ ਪਿਆ। ਇਕੋ ਗੱਲ ਉਸਨੂੰ ਪਸੰਦ ਨਹੀਂ ਸੀ, ਜੋ ਗੁਰੂ ਘਰ ਵਿਚ ਹਰ ਜਾਤੀ ਵਾਸਤੇ ਬਰਾਬਰ ਦਾ ਅਸਥਾਨ ਸੀ। ਮਹਾਰਾਜ ਊਚ ਨੀਚ ਵਿਚ ਕੋਈ ਭਿੰਨ ਭੇਤ ਨਹੀਂ ਸਨ ਸਮਝਦੇ। ਸਿੱਖ ਭਾਵੇਂ ਖੱਤਰੀ ਹੋਵੇ ਤੇ ਭਾਵੇਂ ਚਮਿਆਰ, ਸਭ ਨਾਲ ਇਕੋ ਜੇਹਾ ਵਰਤਾਉ ਹੁੰਦਾ ਸੀ। ਮਹਾਰਾਜ ਦੇ ਲੰਗਰ ਵਿਚ ਵੀ ਊਚ ਨੀਚ ਵਾਸਤੇ ਕੋਈ ਵਿਤਕਰਾ ਜਾਂ ਵਿਸ਼ੇਸ਼ਤਾ ਨਹੀਂ ਸੀ। ਸੁੱਚ ਭਿੱਟ ਦਾ ਓਥੇ ਸਵਾਲ ਹੀ ਕੋਈ ਨਹੀਂ ਸੀ। ਫਿਰ ਵੀ ਸਮੁੱਚੇ ਤੌਰ 'ਤੇ ਭੀਮ ਚੰਦ ਦੇ ਮਨ 'ਤੇ ਚੰਗਾ ਹੀ ਅਸਰ ਪਿਆ।

ਖ਼ਾਸ ਸਮਾਗਮਾਂ ਵਾਸਤੇ ਕਾਬਲ ਵਾਲੀ ਪਸ਼ਮੀਨੇ ਦੀ ਚਾਂਦਨੀ ਵਰਤੀ ਜਾਂਦੀ ਸੀ। ਰਾਜਾ ਭੀਮ ਚੰਦ ਦੇ ਸਤਿਕਾਰ ਵਜੋਂ ਮੁਣਸ਼ੀ ਸਾਹਿਬ ਚੰਦ ਨੇ ਉਸ ਚਾਂਦਨੀ ਥੱਲੇ ਦਰਬਾਰ ਦਾ ਪਰਬੰਧ ਕੀਤਾ। ਉਪਰ ਢਾਈ-ਲੱਖੀ ਚਾਂਦਨੀ, ਉਦਾਲ ਓਸੇ ਨਾਲ ਦੀਆਂ ਕਨਾਤਾਂ, ਸ਼ਾਹੀ ਸ਼ਾਨ ਵਾਲਾ ਤਖ਼ਤ, ਜਿਸ ਉਤੇ ਗੁਰੂ ਮਹਾਰਾਜ ਸਸ਼ੋਭਤ ਸਨ। ਗੁਰਦੇਵ ਦੇ ਸਿਰ 'ਤੇ ਸੁਨਹਿਰੀ ਚੱਕਰ ਤੇ ਮੱਥੇ ਉਤੇ ਹੀਰਿਆਂ ਜੜੀ ਕਲਗ਼ੀ ਸੋਭਾ ਪਾ ਰਹੀ ਸੀ। ਗੁਰੂ ਮਹਾਰਾਜ ਤੀਰ ਕਮਾਨ ਕਿਰਪਾਨ, ਸਾਰੇ ਸ਼ਸਤਰ ਸਜਾ ਕੇ ਤਖ਼ਤ 'ਤੇ ਬੈਠਿਆ ਕਰਦੇ ਸਨ। ਮਹਾਰਾਜ ਦੇ ਖੱਬੇ ਹੱਥ ਮਸੰਦ ਦੇ ਸੱਜੇ ਹੱਥ ਸਿਪਾਹੀ ਬੈਠਿਆ ਕਰਦੇ ਸਨ। ਐਨ ਸਜੇ ਹੋਏ ਦਰਬਾਰ ਵਿਚ ਰਾਜਾ ਭੀਮ ਚੰਦ ਹਾਜ਼ਰ ਹੋਇਆ। ਸਾਰਾ ਪੰਡਾਲ ਸੰਗਤਾਂ ਨਾਲ ਭਰਿਆ ਹੋਇਆ ਸੀ। ਥਾਂ ਪੁਰ ਥਾਂ ਸ਼ਸਤਰਧਾਰੀ ਯੋਧੇ ਸੇਵਾ ਵਿਚ ਖਲੇ ਸਨ। ਮਹਾਰਾਜ ਦੀ ਸ਼ਾਨ ਬਾਦਸ਼ਾਹਾਂ ਨੂੰ ਮਾਤ ਪਾ ਰਹੀ ਸੀ। ਗੁਰਦੇਵ ਦੇ ਪਿਛਲੇ ਪਾਸੇ ਖਲਾ ਪਰਸਾਦੀ ਹਾਥੀ ਹਜ਼ੂਰ ਦੇ ਸਿਰ 'ਤੇ ਚੌਰ ਕਰ ਰਿਹਾ ਸੀ। ਇਹ ਸਾਰੀ ਸ਼ਾਨ ਵੇਖ ਕੇ ਭੀਮ ਚੰਦ ਦੰਗ ਰਹਿ ਗਿਆ। ਕਿਸੇ ਹੱਦ ਤਕ ਉਸਦੇ ਅਭਿਮਾਨ 'ਤੇ ਚੋਟ ਵੀ ਲੱਗੀ। ਉਹ ਆਪਣੇ ਆਪ ਨੂੰ ਰਾਜਾ ਤੇ ਗੁਰਦੇਵ ਨੂੰ ਇਕ ਫ਼ਕੀਰ ਹੀ ਸਮਝਦਾ ਸੀ। ਫ਼ਕੀਰ ਦੇ ਦਰਬਾਰ ਦੀ ਸ਼ਾਨ ਰਾਜਿਆਂ ਦੇ ਦਰਬਾਰ ਨੂੰ ਮਾਤ ਪਾਵੇ, ਭੀਮ ਚੰਦ ਦੇ ਖ਼ਿਆਲ ਵਿਚ ਇਹ ਰਾਜ-ਬੰਸ ਦਾ ਅਪਮਾਨ ਸੀ।

ਗੁਰੂ ਮਹਾਰਾਜ ਨੂੰ ਨਮਸਕਾਰ ਕਰਕੇ ਭੀਮ ਚੰਦ ਨੀਯਤ ਅਸਥਾਨ 'ਤੇ ਬੈਠ ਗਿਆ। ਉਹਦੀ ਫਟੀ ਫਟੀ ਨਜ਼ਰ ਸਾਰਾ ਸਮਾਂ ਕੀਮਤੀ ਵਸਤੂਆਂ ਉਤੇ ਹੀ ਲੱਗੀ

ਰਹੀ । ਸੰਗਤਾਂ ਗੁਰਦੇਵ ਦੇ ਉਪਦੇਸ਼ ਸੁਣ ਕੇ ਨਿਹਾਲ ਹੁੰਦੀਆਂ ਰਹੀਆਂ, ਪਰ ਭੀਮ ਚੰਦ ਆਪਣੇ ਹੀ ਖ਼ਿਆਲਾਂ ਵਿਚ ਉਲਝਿਆ ਰਿਹਾ ।

ਦੀਵਾਨ ਤੋਂ ਪਿਛੋਂ ਮੁਣਸ਼ੀ ਸਾਹਿਬ ਚੰਦ ਨੇ ਰਾਜਾ ਰਤਨ ਰਾਏ ਦੀਆਂ ਭੇਟਾ ਕੀਤੀਆਂ ਹੋਰ ਸੁਗਾਤਾਂ ਵੀ ਵਿਖਾਈਆਂ । ਪਰ ਅਫ਼ਸੋਸ, ਭੀਮ ਚੰਦ ਦੇ ਲਾਲਚੀ ਮਨ 'ਤੇ ਸਭ ਕਾਸੇ ਦਾ ਉਲਟਾ ਅਸਰ ਹੋਇਆ । ਉਤੋਂ ਉਤੋਂ ਉਸਨੇ ਚੰਗੇ ਸ਼ਬਦਾਂ ਵਿਚ ਗੱਲਾਂ ਕੀਤੀਆਂ, ਪਰ ਬਿਨਾਂ ਕਿਸੇ ਸਿੱਟੇ 'ਤੇ ਪੁੱਜਿਆਂ ਹੀ ਭੀਮ ਚੰਦ ਵਾਪਸ ਚਲਾ ਗਿਆ ।

## ਭੀਮ ਚੰਦ ਲਾਲਚ ਵਿਚ ਫਸ ਗਿਆ

ਗੁਰੂ ਘਰ ਦੀ ਸ਼ਾਨ ਵੇਖ ਕੇ ਭੀਮ ਚੰਦ ਦੇ ਅੰਦਰ ਈਰਖਾ ਪੈਦਾ ਹੋ ਗਈ ਸੀ। ਲਾਲਚ ਨੇ ਉਸ ਈਰਖਾ ਦੀ ਅੱਗ ਨੂੰ ਹਵਾ ਦਿਤੀ । ਉਹ ਹਰ ਵੇਲੇ ਇਕੋ ਸੋਚ ਵਿਚ ਡੁੱਬਾ ਰਹਿੰਦਾ, ਕਿ ਗੁਰੂ ਕੋਲੋਂ ਇਹ ਚੀਜ਼ਾਂ ਕਿਵੇਂ ਪਰਾਪਤ ਕੀਤੀਆਂ ਜਾ ਸਕਣ । ਠੱਗ ਕੇ, ਚੁਰਾ ਕੇ, ਖੋਹ ਕੇ, ਉਹ ਕਿਸੇ ਵੀ ਢੰਗ ਨਾਲ ਉਹ ਚੀਜ਼ਾਂ ਪਰਾਪਤ ਕਰ ਲੈਣਾ ਚਾਹੁੰਦਾ ਸੀ ।

ਬਹਾਨਾ ਮਿਲ ਗਿਆ । ਸਿਰੀਨਗਰ (ਗੜ੍ਹਵਾਲ) ਦੇ ਰਾਜਾ ਫ਼ਤਹਿ ਸ਼ਾਹ ਦੀ ਕੰਨਿਆਂ ਦਾ ਰਿਸ਼ਤਾ ਰਾਜਾ ਭੀਮ ਚੰਦ ਦੇ ਲੜਕੇ ਅਜਮੇਰ ਚੰਦ ਵਾਸਤੇ ਆਉਣਾ ਪੱਕਾ ਹੋਇਆ । ਭੀਮ ਚੰਦ ਬਿਲਾਸਪੁਰ (ਕਹਿਲੂਰ) ਦਾ ਰਾਜਾ ਸੀ, ਜੋ ਸਾਰੇ ਪਹਾੜੀ ਰਾਜਿਆਂ ਵਿਚੋਂ ਵੱਡਾ ਮੰਨਿਆਂ ਜਾਂਦਾ ਸੀ । ਭੀਮ ਚੰਦ ਦੇ ਦਿਲ ਵਿਚ ਆਈ, 'ਇਹ ਮੌਕਾ ਚੰਗਾ ਹੱਥ ਲੱਗਾ ਹੈ । ਗੁਰੂ ਜੀ ਕੋਲੋਂ ਇਹ ਸਾਰੀਆਂ ਚੀਜ਼ਾਂ ਚਾਰ ਦਿਨ ਵਾਸਤੇ ਮੰਗ ਕੇ ਲੈ ਆਂਦੀਆਂ ਜਾਣ । ਫਿਰ ਵਿਹਰ ਜਾਵਾਂਗੇ । ਹੈ ਤਾਂ ਇਕ ਫ਼ਕੀਰ ਹੀ । ਕੀ ਕਰ ਲਵੇਗਾ ਸਾਡਾ ।' ਇਸ ਤਜਵੀਜ਼ ਬਾਰੇ ਭੀਮ ਚੰਦ ਨੇ ਆਪਣੇ ਮੰਤਰੀਆਂ ਨਾਲ ਵੀ ਸਲਾਹ ਕੀਤੀ । ਕੁਛ ਮੰਤਰੀਆਂ ਨੇ ਭੀਮ ਚੰਦ ਦੀ ਹਾਂ ਵਿਚ ਹਾਂ ਮਿਲਾ ਦਿਤੀ । ਖ਼ੁਸ਼ਾਮਦੀ ਲੋਕਾਂ ਦੀ ਨੀਤੀ ਕੇਵਲ ਆਪਣੇ ਅੰਨ-ਦਾਤਾ ਨੂੰ ਖ਼ੁਸ਼ ਰੱਖਣ ਤਕ ਹੀ ਹੁੰਦੀ ਹੈ ।

## ਪਰਮਾਨੰਦ ਦੀ ਰਾਏ

ਮੰਤਰੀ ਪਰਮਾਨੰਦ ਇਸ ਤਜਵੀਜ਼ ਨਾਲ ਸਹਿਮਤ ਨਹੀਂ ਸੀ । ਸਗੋਂ ਅਜੇਹੇ ਵਿਚਾਰ ਸੁਣ ਕੇ ਉਹ ਦੁਖੀ ਹੋਇਆ । ਉਸਨੇ ਬੜੀ ਨਰਮ ਬੋਲੀ ਵਿਚ ਬੇਨਤੀ ਕੀਤੀ, ''ਮਹਾਰਾਜ ! ਖ਼ਿਮਾ ਕਰਨਾ, ਮੇਰੀ ਰਾਏ ਇਸ ਤਜਵੀਜ਼ ਦੇ ਹੱਕ ਵਿਚ

ਨਹੀਂ । ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਨੇ ਸਾਰੀ ਹੀ ਹਿੰਦੂ ਜਾਤੀ ਦੇ ਮਨ 'ਤੇ ਅਸਰ ਕੀਤਾ ਹੈ । ਤੇ ਇਹ ਹੈ ਵੀ ਧਰਮ । ਗੁਰੂ ਜੀ ਦੀ ਕੁਰਬਾਨੀ ਹਿੰਦੂ ਧਰਮ ਦੀ ਰੱਖਿਆ ਵਾਸਤੇ ਹੀ ਸੀ । ਉਹਨਾਂ ਦੇ ਸਾਹਿਬਜ਼ਾਦੇ ਤੇ ਗੱਦੀ-ਨਸ਼ੀਨ ਨਾਲ ਜੋ ਵੈਰ ਸਹੇੜੇਗਾ, ਸਮੁੱਚੀ ਹਿੰਦੂ ਜਾਤੀ ਉਸਦੇ ਵਿਰੁੱਧ ਹੋ ਜਾਏਗੀ । ਮੇਰੇ ਖ਼ਿਆਲ ਵਿਚ ਗੁਰੂ ਜੀ ਨਾਲ ਝਗੜਾ ਸਹੇੜਨ ਦੀ ਥਾਂ, ਸਾਨੂੰ ਗੁਰੂ ਜੀ ਦੇ ਸਿੱਖ ਬਣ ਜਾਣਾ ਚਾਹੀਦਾ ਹੈ ।[1] ਮਹਾਰਾਜ ਕਲਿਜੁਗ ਦੇ ਜ਼ਾਹਰਾ ਅਵਤਾਰ ਹਨ । ਉਹਨਾਂ ਦੀ ਸਿੱਖੀ ਧਾਰਨ ਕਰਨ ਵਿਚ ਹੀ ਸਾਡਾ ਕਲਿਆਣ ਹੈ ।''

## ਭੀਮ ਚੰਦ ਨੇ ਸ਼ਰਤਾਂ ਪੇਸ਼ ਕੀਤੀਆਂ

ਮੰਤਰੀ ਦੀ ਇਹ ਰਾਏ ਸੁਣ ਕੇ ਸਾਰੇ ਉਹਦੇ ਮੂੰਹ ਵੱਲ ਵੇਖਣ ਲੱਗ ਪਏ। ਸਭ ਦੇ ਚਿਹਰੇ ਵੱਟੇ ਹੋਏ ਸਨ । ਭੀਮ ਚੰਦ ਨੇ ਇਕ ਵਾਰ ਸਾਰੇ ਸਲਾਹਕਾਰਾਂ ਵੱਲ ਵੇਖਿਆ । ਮੰਤਰੀ ਨਾਲ ਕੋਈ ਵੀ ਸਹਿਮਤ ਨਹੀਂ ਸੀ ਜਾਪਦਾ । ਇਕ ਮਿੰਟ ਚੁੱਪ ਰਹਿਣ ਪਿਛੋਂ ਭੀਮ ਚੰਦ ਨੇ ਕਹਿਣਾ ਸ਼ੁਰੂ ਕੀਤਾ, ''ਮੰਤਰੀ ਜੀ ! ਸੋਚੋ, ਭਲਾ ਇਹ ਕਿਵੇਂ ਹੋ ਸਕਦਾ ਹੈ । ਗੋਬਿੰਦ ਸਿੰਘ ਨੂੰ ਗੁਰੂ ਮੰਨਿਆਂ ਜਾ ਸਕਦਾ ਹੈ । ਉਹ ਉੱਚ ਜਾਤੀਏ ਛੱਤਰੀ ਹਨ, ਸ਼ਹੀਦ ਗੁਰੂ ਤੇਗ ਬਹਾਦਰ ਜੀ ਦੇ ਸਾਹਿਬਜ਼ਾਦੇ ਹਨ । ਪਰ ਅਸੀਂ ਉਹਦੇ ਸਿੱਖਾਂ ਨੂੰ ਕਿਵੇਂ ਪਰਵਾਨ ਕਰ ਲਈਏ । ਉਹ ਨੀਚ, ਸ਼ੂਦਰ, ਜਾਤ-ਕੁਜਾਤ, ਨਾਈ, ਛੀਂਬੇ, ਝਿਊਰ, ਤਖਾਣ । ਸਾਡੇ ਵੱਡੇ ਜਿਨ੍ਹਾਂ ਅਛੂਤਾਂ ਦਾ ਪਰਛਾਵਾਂ ਪੈਣ ਨਾਲ ਭਿੱਟੇ ਜਾਂਦੇ ਸਨ, ਗੁਰੂ ਸਾਨੂੰ ਉਹਨਾਂ ਦੇ ਨਾਲ ਬਹਿ ਕੇ ਖਾਣ ਲਈ ਮਜਬੂਰ ਕਰੇਗਾ । ਓਸ ਹੱਦ ਤਕ ਅਸੀਂ ਨਵਾਂ ਧਰਮ ਮੰਨਣ ਲਈ ਤਿਆਰ ਹੋ ਸਕਦੇ ਸਾਂ, ਜਿਸ ਨਾਲ ਸਾਡੇ ਪੁਰਾਣੇ ਧਰਮ ਵਿਚ ਫ਼ਰਕ ਨਾ ਪੈਂਦਾ । ਪਰ ਗੁਰੂ ਦੀ ਸਿੱਖੀ ਪਰਵਾਨ ਕਰ ਲੈਣ ਨਾਲ ਤਾਂ ਸਾਡਾ ਪਿਤਾ-ਪੁਰਖੀ ਧਰਮ ਸਮੂਲਚੋਂ ਨਾਸ਼ ਹੋ ਜਾਵੇਗਾ । ਧਰਮ-ਨਾਸ਼, ਕੁਲ-ਨਾਸ਼, ਸਮਾਜ-ਨਾਸ਼ । ਭਲਾ ਏਨਾ ਕੁਛ ਕਿਵੇਂ ਸਹਾਰਿਆ ਜਾ ਸਕਦਾ ਹੈ । ਅਸੀਂ ਦੋ ਸ਼ਰਤਾਂ ਉਤੇ ਗੁਰੂ ਦਾ ਧਰਮ ਮੰਨਣ ਵਾਸਤੇ ਤਿਆਰ ਹੋ ਸਕਦੇ ਹਾਂ: ਇਕ ਤਾਂ ਗੁਰੂ ਦਾ ਨਵਾਂ ਧਰਮ ਮੰਨਣ ਦੇ ਨਾਲ ਨਾਲ ਸਾਨੂੰ ਪੁਰਾਤਨ ਧਰਮ ਅਨੁਸਾਰ ਦੇਵੀ ਦੇਉਤਿਆਂ ਦੀ ਪੂਜਾ ਕਰਨ ਦਾ ਹੱਕ ਹੋਵੇ । ਦੂਸਰੇ, ਮੰਨੂੰ ਜੀ ਦੇ ਬਣਾਏ ਹੋਏ ਵਰਣ-ਵੰਡ ਦੇ ਨਿਯਮ ਮੁਤਾਬਕ ਅਛੂਤਾਂ ਨੂੰ ਸਿੱਖ ਨਾ ਬਣਾਇਆ ਜਾਵੇ । ਸਿੱਖ ਬਣਨ ਦਾ ਹੱਕ ਕੇਵਲ ਛੱਤਰੀਆਂ ਤੇ ਬ੍ਰਾਹਮਣਾਂ ਨੂੰ ਹੀ

1. ਮੈਕਾਲਿਫ, ਜਿਲਦ ਪੰਜਵੀਂ, ਪੰਨਾ ੯ ।

ਹੋਵੇ। ਕੀ ਗੁਰੂ ਇਹ ਸ਼ਰਤਾਂ ਮੰਨ ਲਵੇਗਾ ? ਮੇਰਾ ਖ਼ਿਆਲ ਹੈ, ਨਹੀਂ ਮੰਨੇਗਾ । ਤਾਂ ਫਿਰ ਗੁਰੂ ਨਾਲ ਨੇੜ ਕਿਵੇਂ ਹੋ ਸਕਦਾ ਹੈ । ਅਸਲ ਵਿਚ ਗੁਰੂ ਸਾਡਾ ਵਿਰੋਧੀ ਹੈ । ਉਹਨੇ ਨੀਚਾਂ ਨੂੰ ਚੁੱਕ ਕੇ ਸਾਡੇ ਬਰਾਬਰ ਖੜਾ ਕਰ ਦਿਤਾ ਹੈ । ਜਿਹੜੇ ਸ਼ੂਦਰ ਸਾਡੇ ਸਾਮ੍ਹਣੇ ਕਦੇ ਅੱਖ ਉਠਾ ਕੇ ਝਾਕ ਨਹੀਂ ਸਨ ਸਕਦੇ, ਉਹ ਘੋੜਿਆਂ 'ਤੇ ਅਸਵਾਰ ਹੋ ਕੇ, ਸ਼ਸਤਰ ਸਜਾ ਕੇ, ਨਗਾਰੇ ਖੜਕਾ ਕੇ ਸਾਡੇ ਜੰਗਲਾਂ ਵਿਚ ਸ਼ਿਕਾਰ ਖੇਡਦੇ ਹਨ। ਉਹ ਨੀਚ ਸਾਨੂੰ ਟਿੱਚ ਸਮਝਣ ਲੱਗ ਪਏ ਹਨ । ਗੁਰੂ ਕੇ ਸਿੱਖ ਸਾਨੂੰ ਘਿਰਣਾ ਕਰਦੇ ਹਨ । ਤੇ ਜਿਉਂ ਜਿਉਂ ਗੁਰੂ ਜੀ ਦੀ ਤਾਕਤ ਵਧੇਗੀ, ਇਹ ਨੀਵੀਆਂ ਜਾਤਾਂ ਚੋਂ ਸਜੇ ਹੋਏ ਸਿੱਖ ਸਾਨੂੰ ਵਧੇਰੇ ਘਿਰਣਾ ਕਰਨਗੇ । ਇਹ ਤਾਂ ਸਾਡੇ ਵਕਾਰ, ਸਤਿਕਾਰ ਤੇ ਧਰਮ ਦਾ ਸਵਾਲ ਬਣ ਗਿਆ ਹੈ । ਮੇਰੀ ਰਾਏ ਵਿਚ ਗੁਰੂ ਵੀ ਸਾਨੂੰ ਨੀਵਾਂ ਤੇ ਕਮਜ਼ੋਰ ਸਮਝਣ ਲੱਗ ਪਿਆ ਹੈ। ਸੋ ਯਾਦ ਰੱਖੋ, ਇਕ ਦਿਨ ਸਾਨੂੰ ਗੁਰੂ ਨਾਲ ਜ਼ਰੂਰ ਲੜਨਾ ਪਵੇਗਾ । ਗੁਰੂ ਲੜਨਾ ਚਾਹੁੰਦਾ ਹੈ, ਜਾਂ ਨਹੀਂ, ਇਹ ਏਸੇ ਗੱਲ ਤੋਂ ਪਤਾ ਲੱਗ ਜਾਵੇਗਾ । ਅਜਮੇਰ ਚੰਦ ਦੇ ਸ਼ਗਨ ਦੇ ਸ਼ੁਭ-ਦਿਨ ਵਾਸਤੇ ਤੁਸੀਂ ਜਾ ਕੇ ਗੁਰੂ ਕੋਲੋਂ ਇਹ ਦੋ ਚਾਰ ਦੁਰਲੱਭ ਚੀਜ਼ਾਂ ਉਧਾਰੀਆਂ ਮੰਗੋ । ਗੁਰੂ ਸਾਡੇ ਨਾਲ ਮੇਲ ਰੱਖਣ ਦਾ ਚਾਹਵਾਨ ਹੋਇਆ, ਤਾਂ ਉਹ ਦੇ ਦੇਵੇਗਾ । ਪਰ ਜੇ ਉਹਨੇ ਇਹ ਚੀਜ਼ਾਂ ਦੇਣੋ ਇਨਕਾਰ ਕਰ ਦਿਤਾ, ਤਾਂ ਸਮਝ ਲਿਓ, ਕਿ ਏਨਾ ਹੀ ਨਹੀਂ, ਪਈ ਉਹ ਸਾਡੇ ਨਾਲ ਮਿਲਾਪ ਨਹੀਂ ਰਖਣਾ ਚਾਹੁੰਦਾ ਸਗੋਂ ਉਹ ਸਾਡੀ ਰਾਜਸੀ ਤਾਕਤ ਮੰਨਣ ਤੋਂ ਵੀ ਇਨਕਾਰੀ ਹੈ । ਤੇ ਬਲਵਾਨ ਕੌਣ ਹੈ, ਇਸਦਾ ਨਿਰਣਾ ਮੈਦਾਨ ਵਿਚ ਹੀ ਹੋ ਸਕਦਾ ਹੈ । ਫਿਰ ਸਾਡੇ ਕੋਲ ਲੜਾਈ ਬਿਨਾਂ ਹੋਰ ਕੋਈ ਰਾਹ ਨਹੀਂ ਰਹਿ ਜਾਏਗਾ। ਤੇ ਏਨਾ ਨਿੱਗਰ ਬਹਾਨਾ ਹੁੰਦਿਆਂ ਹੋਇਆਂ ਲੜਨ ਦਾ ਵੀ ਸਾਨੂੰ ਹੱਕ ਹੋਵੇਗਾ । ਹੁਣ ਪਹਿਲਾਂ ਸਾਨੂੰ ਪਹਿਲਾਂ ਢੰਗ ਅਜ਼ਮਾਕੇ ਵੇਖਣਾ ਚਾਹੀਦਾ ਹੈ ।

ਏਸ ਮਨੋਰਥ ਵਾਸਤੇ ਪੰਡਤ ਚਤਰਦਾਸ ਨੂੰ ਭੇਜਿਆ ਗਿਆ । ਉਹ ਵੀ ਰਾਜਾ ਭੀਮ ਚੰਦ ਦੇ ਮੰਤਰੀ-ਮੰਡਲ ਵਿਚੋਂ ਸੀ । ਲਾਉਣ ਬੁਝਾਉਣ ਵਿਚ ਉਹ ਸਭ ਨਾਲੋਂ ਚਤਰ ਸਮਝਿਆ ਜਾਂਦਾ ਸੀ । ਉਹਨੇ ਭੀਮ ਚੰਦ ਨੂੰ ਭਰੋਸਾ ਵੀ ਦੁਆਇਆ, ਕਿ ਇਹ ਸਭ ਚੀਜ਼ਾਂ ਗੁਰੂ ਕੋਲੋਂ ਠੱਗ ਕੇ ਲਿਆ ਮੈਂ ਦੇਂਦਾ ਹਾਂ, ਸੰਭਾਲ ਤੁਸੀਂ ਆਪਣੀ ਤਾਕਤ ਨਾਲ ਲਿਓ ।

ਪੰਡਤ ਚਤਰ ਦਾਸ ਸੀ ਨੀਤੀਵਾਨ । ਉਹਨੇ ਸੋਚਿਆ, 'ਜਵਾਨੀ ਗੁੱਸੇ ਵਿਚ ਭੜਕ ਵੀ ਛੇਤੀ ਪੈਂਦੀ ਹੈ, ਤੇ ਤਾਰੀਫ਼ ਕੀਤਿਆਂ ਝਾਸੇ ਵਿਚ ਵੀ ਛੇਤੀ ਆ ਜਾਂਦੀ ਹੈ । ਗੁਰੂ ਵੀ ਜਵਾਨ ਹੈ । ਉਹਨੂੰ ਠੱਗ ਲੈਣਾ ਔਖਾ ਨਹੀਂ ।'

## ਚਤਰ ਦਾਸ ਗੁਰੂ ਦਰਬਾਰ ਵਿਚ

ਦਰਬਾਰ ਵਿਚ ਜਾਂਦਿਆਂ ਹੀ ਪੰਡਤ ਚਤਰ ਦਾਸ (ਚਤਰੂ) ਨੇ ਗੁਰੂ ਮਹਾਰਾਜ ਦੀ ਭੱਟਾਂ ਵਾਂਗ ਸੋਭਾ ਸ਼ੁਰੂ ਕਰ ਦਿਤੀ । ਇਕ ਪਾਸੇ ਉਹਨੇ ਭੀਮ ਚੰਦ ਨੂੰ ਗੁਰੂ ਘਰ ਦਾ ਸ਼ਰਧਾਲੂ ਦੱਸ ਕੇ ਚੀਜ਼ਾਂ ਦੀ ਮੰਗ ਪੇਸ਼ ਕੀਤੀ ਤੇ ਦੂਜੇ ਪਾਸੇ ਸੁਖਾਵੇਂ ਸ਼ਬਦਾਂ ਵਿਚ ਇਹ ਵੀ ਜਤਾਇਆ, ਕਿ ਬਲਵਾਨ ਗਵਾਂਢੀ ਰਾਜਾ ਭੀਮ ਚੰਦ ਦੀ ਮੰਗ ਠੁਕਰਾਉਣ ਦਾ ਅਰਥ ਹੋਵੇਗਾ, ਉਸਦੀ ਦੁਸ਼ਮਣੀ ਸਹੇੜ ਲੈਣਾ ।

ਕਾਬਲ ਵਾਲੀ ਪਸ਼ਮੀਨੇ ਦੀ ਚਾਂਦਨੀ ਤੇ ਰਾਜਾ ਰਤਨ ਰਾਏ ਦੀਆਂ ਭੇਟਾ ਕੀਤੀਆਂ ਸੁਗਾਤਾਂ (ਪਰਸਾਦੀ ਹਾਥੀ, ਚੰਦਨ ਦੀ ਚੌਕੀ, ਪੰਜ-ਕਲਾ ਹਥਿਆਰ ਆਦਿ) ਦੀ ਮੰਗ ਸੀ । ਰਾਜਾ ਰਤਨ ਰਾਏ ਨੇ ਉਹ ਸੁਗਾਤਾਂ ਭੇਟਾ ਕਰਦਿਆਂ ਇਕ ਬੇਨਤੀ ਕੀਤੀ ਸੀ, ਕਿ ਉਹ ਸਭ ਚੀਜ਼ਾਂ ਗੁਰ-ਗੱਦੀ ਦੀ ਸ਼ਾਨ ਵਾਸਤੇ ਹੀ ਰਹਿਣ, ਕਿਸੇ ਨੂੰ ਅਗਾਂਹ ਨਾ ਦਿਤੀਆਂ ਜਾਣ ।

## ਗੁਰਦੇਵ ਦੀ ਨੀਤੀ

ਗੁਰੂ ਮਹਾਰਾਜ ਮਹਾਨ ਮਨੋ-ਵਿਗਿਆਨੀ ਸਨ । ਦੂਸਰੇ ਦੇ ਦਿਲ ਦੀ ਆਪ ਝੱਟ ਸਮਝ ਜਾਂਦੇ ਸਨ । ਮਹਾਰਾਜ ਨੇ ਸਮਝ ਲਿਆ, ਕਿ ਪੰਡਤ ਚਤਰ ਦਾਸ ਠੱਗੀ ਮਾਰਨਾ ਚਾਹੁੰਦਾ ਹੈ, ਧੋਖਾ ਕਰਨਾ ਚਾਹੁੰਦਾ ਹੈ । ਹਜ਼ੂਰ ਨੇ ਸੋਚਿਆ, 'ਕਿਸੇ ਨਾਲ ਠੱਗੀ ਮਾਰਨਾ ਪਾਪ ਹੈ, ਪਰ ਕਿਸੇ ਕੋਲੋਂ ਠੱਗਿਆ ਜਾਣਾ ਵੀ ਅਗਿਆਨਤਾ ਹੈ । ਸੋ, ਭੀਮ ਚੰਦ ਦੀ ਠੱਗੀ ਵਿਚ ਨਹੀਂ ਆਉਣਾ ਚਾਹੀਦਾ ।'

ਠੀਕ ਹੈ, ਕਿਸੇ ਨਾਲ ਧੋਖਾ ਕਰਨਾ ਪਾਪ ਹੈ, ਪਰ ਕਿਸੇ ਕੋਲੋਂ ਧੋਖਾ ਖਾ ਜਾਣਾ ਉਸ ਤੋਂ ਵੀ ਵੱਡਾ ਪਾਪ ਹੈ । ਫਿਰ ਜਿਸਦੇ ਸਿਰ ਪਰਵਾਰ ਦੀ, ਕੌਮ ਦੀ ਜਾਂ ਦੇਸ਼ ਦੀ ਜ਼ੁੰਮੇਵਾਰੀ ਹੋਵੇ, ਉਸ ਦਾ ਕਿਸੇ ਧੋਖੇ ਵਿਚ ਆ ਜਾਣਾ ਤਾਂ ਮਹਾਨ ਪਾਪ ਹੈ। ਜਿਵੇਂ ਨੌਂਵੇ ਪਾਤਸ਼ਾਹ ਨੇ ਫ਼ੁਰਮਾਇਆ ਸੀ, ਕਿ ਨਾ ਕਿਸੇ ਤੋਂ ਡਰੋ, ਨਾ ਕਿਸੇ ਨੂੰ ਡਰਾਵੋ । ਓਸੇ ਤਰ੍ਹਾਂ ਇਹ ਸਿਧਾਂਤ ਵੀ ਮੰਨ ਲੈਣਾ ਚਾਹੀਦਾ ਹੈ, ਕਿ ਨਾ ਕਿਸੇ ਨਾਲ ਧੋਖਾ ਕਰੋ, ਨਾ ਕਿਸੇ ਦੇ ਧੋਖੇ ਵਿਚ ਆਓ।

ਹਜ਼ੂਰ ਦੇ ਸਾਮ੍ਹਣੇ ਇਕ ਹੋਰ ਸਵਾਲ ਵੀ ਸੀ, 'ਚੀਜ਼ਾਂ ਮੰਗਵੀਆਂ ਨਾ ਦਿਤੀਆਂ, ਤਾਂ ਭੀਮ ਚੰਦ ਇਹਨਾਂ ਦੀ ਪਰਾਪਤੀ ਵਾਸਤੇ ਲੜਾਈ ਕਰੇਗਾ । ਚੀਜ਼ਾਂ ਦੇ ਦਿਤੀਆਂ, ਤਾਂ ਇਹਨਾਂ ਨੂੰ ਵਾਪਸ ਲੈਣ ਵਾਸਤੇ ਸਾਨੂੰ ਲੜਨਾ ਪਵੇਗਾ । ਦੋਹੀਂ ਪਾਸੀਂ ਲੜਾਈ ਗਲ ਪੈਂਦੀ ਨਜ਼ਰ ਆਉਂਦੀ ਹੈ। ਭੀਮ ਚੰਦ ਦੇ ਲਾਲਚ ਨੇ ਲੜਾਈ ਦੇ

ਹਾਲਾਤ ਪੈਦਾ ਕਰ ਦਿਤੇ ਹਨ । ਜਦ ਦੋਹਾਂ ਹਾਲਤਾਂ ਵਿਚ ਲੜਾਈ ਸਾਮ੍ਹਣੇ ਹੈ, ਤਾਂ ਫਿਰ ਘਰੋਂ ਦੇ ਕੇ ਕਿਉਂ ਲੜੀਏ ।'

## ਗੁਰਦੇਵ ਦਾ ਉੱਤਰ

ਗੁਰੂ ਜੀ ਨੇ ਚੀਜ਼ਾਂ ਨਾ ਦੇਣ ਦਾ ਪੱਕਾ ਮਨ ਬਣਾ ਲਿਆ । ਫਿਰ ਵੀ ਹਜ਼ੂਰ ਨੇ ਬੜੇ ਨਰਮ ਸ਼ਬਦਾਂ ਵਿਚ ਉਤਰ ਦਿਤਾ, ''ਪੰਡਤ ਜੀ ! ਇਹ ਸਭ ਚੀਜ਼ਾਂ ਸੰਗਤ ਵੱਲੋਂ ਗੁਰ-ਗੱਦੀ ਦੀ ਭੇਟਾ ਹੋਈਆਂ ਹੋਈਆਂ ਹਨ । ਇਹ ਅਸੀਂ ਕਿਸੇ ਨੂੰ ਮੰਗਵੀਆਂ ਨਹੀਂ ਦੇ ਸਕਦੇ । ਰਾਜਾ ਭੀਮ ਚੰਦ ਜੀ ਨੂੰ ਕਹੋ, ਸਾਡੇ ਮੁੱਲ ਖ਼ਰੀਦੇ ਹਾਥੀਆਂ ਵਿਚੋਂ ਕਿਸੇ ਦੀ ਲੋੜ ਹੋਵੇ, ਤਾਂ ਉਹ ਲੈ ਜਾ ਸਕਦਾ ਹੈ । ਅਸੀਂ ਉਸਦੀ ਵਾਪਸੀ ਦੀ ਮੰਗ ਵੀ ਨਹੀਂ ਕਰਾਂਗੇ । ਪਰ ਪਰਸਾਦੀ ਹਾਥੀ, ਜਾਂ ਕਾਬਲੀ ਚਾਂਦਨੀ ਨਹੀਂ ਦਿਤੀ ਜਾ ਸਕਦੀ ।''

## ਭੀਮ ਚੰਦ ਏਸ ਉੱਤਰ ਤੋਂ ਔਖਾ

ਰਾਜਾ ਭੀਮ ਚੰਦ ਇਹ ਉੱਤਰ ਸੁਣ ਕੇ ਬੜਾ ਔਖਾ ਹੋਇਆ । ਇਸ ਵਾਜਬ ਇਨਕਾਰ ਨੂੰ ਵੀ ਉਸਨੇ ਆਪਣੀ ਨਿਰਾਦਰੀ ਸਮਝਿਆ । ਛੇਤੀ ਹੀ ਗੱਲ ਸਾਰੇ ਪਹਾੜੀ ਰਾਜਿਆਂ ਵਿਚ ਧੁੰਮ ਗਈ । ਭੀਮ ਚੰਦ ਨੇ ਇਸਨੂੰ ਆਪਣੀ ਹੋਰ ਵੀ ਬੇਇੱਜ਼ਤੀ ਸਮਝਿਆ । 'ਬਾਕੀ ਰਾਜੇ ਕੀ ਸੋਚਦੇ ਹੋਣਗੇ, ਕਿ ਇਕ ਫ਼ਕੀਰ ਨੇ ਬਿਲਾਸਪੁਰ ਦੇ ਰਾਜੇ ਦੀ ਮੰਗ ਠੁਕਰਾ ਦਿਤੀ ਹੈ ।' ਇਹ ਖ਼ਿਆਲ ਭੀਮ ਚੰਦ ਨੂੰ ਬਹੁਤ ਬੇਚੈਨ ਕਰ ਰਿਹਾ ਸੀ ।

## ਕਿਰਪਾਲ ਚੰਦ ਦੋਹੀਂ ਪਾਸੀਂ

ਕਾਂਗੜੇ ਦੇ ਰਾਜੇ ਕਿਰਪਾਲ ਚੰਦ ਨੇ ਸੁਣਿਆ, ਤਾਂ ਉਹ ਦਿਲ ਵਿਚ ਬਹੁਤ ਖ਼ੁਸ਼ ਹੋਇਆ । ਉਹ ਆਸੇ ਪਾਸੇ ਅੱਗ ਲਾਊ ਸੁਭਾਉ ਦਾ ਮਾਲਕ ਸੀ। ਦੋ ਧਿਰਾਂ ਦੀ ਲੜਾਈ ਕਰਵਾ ਕੇ ਉਹ ਖ਼ੁਸ਼ ਹੁੰਦਾ ਸੀ । ਉਹਨੇ ਫ਼ੌਰਨ ਭੀਮ ਚੰਦ ਨੂੰ ਚਿੱਠੀ ਲਿਖੀ, ਜਿਸਦਾ ਭਾਵ ਸੀ, ਕਿ ਤਕੜੇ ਹੋ ਕੇ ਗੁਰੂ ਦਾ ਟਾਕਰਾ ਕਰੋ, ਮੈਂ ਤੁਹਾਡੀ ਮਦਦ 'ਤੇ ਹਾਂ ।[1]

ਭੀਮ ਚੰਦ ਇਹ ਚਿੱਠੀ ਪਰਾਪਤ ਕਰਕੇ ਬਹੁਤ ਖ਼ੁਸ਼ ਹੋਇਆ । ਉਹਨੇ ਕਿਰਪਾਲ ਚੰਦ ਦੇ ਧੰਨਵਾਦ ਵਜੋਂ ਵਾਪਸੀ ਉੱਤਰ ਲਿਖ ਭੇਜਿਆ ।

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੨,

ਦੂਸਰੇ ਪਾਸੇ ਰਾਜਾ ਕਿਰਪਾਲ ਚੰਦ ਨੇ ਗੁਰੂ ਮਹਾਰਾਜ ਨੂੰ ਵੀ ਲਿਖ ਭੇਜਿਆ, ''ਸੱਚੇ ਪਾਤਸ਼ਾਹ ! ਮੈਂ ਸੁਣਿਆ ਹੈ, ਕਿ ਰਾਜਾ ਭੀਮ ਚੰਦ ਨਾਲ ਆਪ ਜੀ ਦੀ ਨਾਰਾਜ਼ਗੀ ਹੋ ਗਈ ਹੈ । ਰਾਜਾ ਭੀਮ ਚੰਦ ਤਾਂ ਮੂਰਖ਼ ਹੈ, ਜੋ ਹਜ਼ੂਰ ਦੀ ਵਡਿਆਈ ਨੂੰ ਸਮਝ ਨਹੀਂ ਸਕਿਆ । ਆਪ ਤਕੜੇ ਹੋ ਕੇ ਡਟੋ ਤੇ ਉਹਦੀਆਂ ਧਮਕੀਆਂ ਦਾ ਜਵਾਬ ਤਲਵਾਰ ਨਾਲ ਦਿਉ । ਮੈਂ ਹਜ਼ੂਰ ਦਾ ਸਾਥੀ ਹਾਂ । ਆਪ ਜੀ ਦਾ ਹੁਕਮ ਪਹੁੰਚਣ 'ਤੇ ਮੈਂ ਪੂਰੀ ਤਿਆਰੀ ਨਾਲ ਹਾਜ਼ਰ ਹੋਵਾਂਗਾ[1] ।''

ਗੁਰੂ ਜੀ ਨੇ ਚਿੱਠੀ ਪੜ੍ਹ ਕੇ ਕਿਰਪਾਲ ਚੰਦ ਦੇ ਮੰਤਰੀ ਨੂੰ ਉਤਰ ਦਿਤਾ, ''ਭਲੇ ਪੁਰਸ਼ ! ਇਹ ਗੁਰੂ ਨਾਨਕ ਦਾ ਘਰ ਹੈ । ਜੇਹੋ ਜੇਹੀ ਕਿਸੇ ਦੀ ਦਿਲੀ ਭਾਵਨਾ ਹੋਵੇਗੀ, ਓਹ ਜੇਹਾ ਉਸਨੂੰ ਫ਼ਲ ਮਿਲੇਗਾ । ਸਾਡੇ ਵੱਲੋਂ ਰਾਜਾ ਕਿਰਪਾਲ ਚੰਦ ਨੂੰ ਕਹਿ ਦੇਣਾ, ਕਿ ਮਰਦ ਜ਼ਬਾਨ ਦਾ ਪੱਕਾ ਹੋਣਾ ਚਾਹੀਦਾ ਹੈ । ਆਦਮੀ ਨੂੰ ਦੋਬਾਜਰਾ ਨਹੀਂ ਹੋਣਾ ਚਾਹੀਦਾ । ਤੇ ਅਸੀਂ ਤਾਂ ਇਕ ਅਕਾਲ ਦੇ ਭਰੋਸੇ 'ਤੇ ਖਲੇ ਹਾਂ। ਹਰ ਇਨਸਾਫ਼ ਪਸੰਦ ਆਦਮੀ ਦਾ ਸਾਥ ਸਾਨੂੰ ਪਸੰਦ ਹੈ । ਪਰ ਫ਼ਰੀਦ ਜੀ ਦੇ ਕਹਿਣ ਅਨੁਸਾਰ :

'ਜਿਨ ਮਨਿ ਹੋਰੁ ਸੁਖਿ ਹੋਰੁ, ਸਿ ਕਾਂਢੇ ਕਚਿਆ ।'

ਉਹਨਾਂ ਨਾਲ ਸਾਡੀ ਕੋਈ ਸਾਂਝ ਨਹੀਂ ਹੋ ਸਕਦੀ । ਕਿਰਪਾਲ ਚੰਦ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ।'' ਗੁਰੂ ਜੀ ਜਾਣਦੇ ਸਨ, ਕਿ ਪਹਾੜੀ ਰਾਜਾ ਕਿਰਪਾਲ ਚੰਦ, ਭੀਮ ਚੰਦ ਦਾ ਸਾਥ ਛਡ ਕੇ ਸਾਡਾ ਸਾਥ ਨਹੀਂ ਦੇਵੇਗਾ ।

## ਕਿਰਪਾਲ ਚੰਦ ਸੋਚਾਂ ਵਿਚ

ਇਹ ਉਤਰ ਸੁਣ ਕੇ ਕਿਰਪਾਲ ਚੰਦ ਸੋਚੀਂ ਪੈ ਗਿਆ । 'ਕੋਈ ਰਸਤਾ ਨਹੀਂ। ਆਪਣੇ ਜਾਲ ਵਿਚ ਆਪ ਹੀ ਫ਼ਸ ਗਏ ਹਾਂ । ਗੁਰੂ ਨੇ ਮੇਰੇ ਦਿਲ ਦੀ ਠੀਕ ਹੀ ਬੁੱਝੀ ਹੈ । ਇਕ ਪਾਸਿਓਂ ਝੂਠਾ ਪੈਣਾ ਪਵੇਗਾ । ਇਹ ਬੜੀ ਨਮੋਸ਼ੀ ਵਾਲੀ ਗੱਲ ਹੋਵੇਗੀ। ਹੁਣ ਕਿਵੇਂ ਨਾ ਕਿਵੇਂ ਇਹ ਲੜਾਈ ਕੁਛ ਸਮੇਂ ਵਾਸਤੇ ਟਾਲਣੀ ਹੀ ਪਵੇਗੀ ।' ਤੇ ਉਹ ਲੜਾਈ ਟਾਲਣ ਦੀਆਂ ਤਜਵੀਜ਼ਾਂ ਸੋਚਣ ਲਗਾ ।

## ਕੇਸਰੀ ਚੰਦ ਅਨੰਦਪੁਰ ਵਿਚ

ਕਿਰਪਾਲ ਚੰਦ ਦੀ ਚਿੱਠੀ ਪਾ ਕੇ ਭੀਮ ਚੰਦ ਹੋਰ ਵੀ ਦਲੇਰ ਹੋ ਗਿਆ ਸੀ। ਉਹਨੇ ਆਪਣੇ ਸਾਲੇ, ਜੱਸਵਾਲ ਦੇ ਰਾਜੇ ਕੇਸਰੀ ਚੰਦ ਨੂੰ ਗੁਰੂ ਮਹਾਰਾਜ ਵੱਲ

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੩ ।

ਭੇਜਿਆ । ਕੇਸਰੀ ਚੰਦ ਬੜਾ ਹੰਕਾਰੀ ਸੀ । ਰਸਮੀ ਤੌਰ 'ਤੇ ਗੁਰੂ ਜੀ ਨੂੰ ਨਮਸਕਾਰ ਕਰਕੇ ਉਹਨੇ ਪਰਸਾਦੀ ਹਾਥੀ, ਕਾਬਲੀ ਚਾਂਦਨੀ ਤੇ ਬਾਕੀ ਦੁਰਲੱਭ ਚੀਜ਼ਾਂ ਦੀ ਮੰਗ ਕੀਤੀ । ਉਹਨੇ ਦਿਲੀ ਭਾਵਾਂ ਨੂੰ ਲੁਭਾਉਣੇ ਸ਼ਬਦਾਂ ਉਹਲੇ ਲੁਕਾਉਂਦਿਆਂ ਕਿਹਾ, 'ਸੱਚੇ ਪਾਤਸ਼ਾਹ ! ਰਾਜਾ ਭੀਮ ਚੰਦ, ਸਾਰੇ ਪਹਾੜੀ ਰਾਜਿਆਂ ਵਿਚੋਂ ਵੱਡਾ ਹੈ । ਓਧਰੋਂ ਰਾਜਾ ਫ਼ਤਹਿ ਸ਼ਾਹ ਗੜ੍ਹਵਾਲੀਆ ਵੀ ਆਪਣੇ ਆਪ ਨੂੰ ਕੁਛ ਸਦਾਉਂਦਾ ਹੈ । ਫ਼ਤਹਿ ਸ਼ਾਹ ਦੀ ਕੰਨਿਆਂ ਦਾ ਸ਼ਗਨ ਰਾਜਾ ਭੀਮ ਚੰਦ ਦੇ ਰਾਜਕੁਮਾਰ ਅਜਮੇਰ ਚੰਦ ਵਾਸਤੇ ਆਉਣਾ ਹੈ। ਆਪ ਹੋ ਸਾਡੇ ਗੁਰੂ । ਸੋ ਸਾਡੀ ਸ਼ਾਨ ਵਾਸਤੇ ਆਪ ਜੀ ਨੂੰ ਜ਼ਰੂਰ ਸਾਡੀ ਮਦਦ ਕਰਨੀ ਚਾਹੀਦੀ ਹੈ । ਪਸੰਦ ਆਦਮੀ ਦਾ ਸਾਥ ਸਾਨੂੰ ਪਸੰਦ ਹੈ । ਪਰ ਫ਼ਰੀਦ ਜੀ ਦੇ ਕਹਿਣ ਅਨੁਸਾਰ :

''ਜਿਨ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ ।''

ਉਹਨਾਂ ਨਾਲ ਸਾਡੀ ਕੋਈ ਸਾਂਝ ਨਹੀਂ ਹੋ ਸਕਦੀ । ਕਿਰਪਾਲ ਚੰਦ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ।'' ਗੁਰੂ ਜੀ ਜਾਣਦੇ ਸਨ, ਕਿ ਪਹਾੜੀ ਰਾਜਾ ਕਿਰਪਾਲ ਚੰਦ, ਭੀਮ ਚੰਦ ਦਾ ਸਾਥ ਛਡ ਕੇ ਸਾਡਾ ਸਾਥ ਨਹੀਂ ਦੇਵੇਗਾ ।

## ਗੁਰੂ ਜੀ ਦਾ ਉੱਤਰ

ਬੜੇ ਧੀਰਜ ਨਾਲ ਗੁਰੂ ਜੀ ਨੇ ਭੀਮ ਚੰਦ ਦੀ ਚਿੱਠੀ ਪੜ੍ਹੀ ਤੇ ਉਤਰ ਲਿਖਿਆ, ''ਰਾਜਾ ਭੀਮ ਚੰਦ ਜੀ ! ਤੁਹਾਡਾ ਔਖਾ ਹੋਣਾ ਬੇ-ਅਰਥ ਹੈ । ਅਸੀਂ ਤੁਹਾਡੀ ਪਰਜਾ ਨਹੀਂ ਹਾਂ । ਨਾ ਹੀ ਤੁਹਾਡੇ ਰਾਜ ਵਿੱਚ ਵੱਸਦੇ ਹਾਂ । ਇਹ ਧਰਤੀ ਸਾਡੇ ਗੁਰਦੇਵ ਪਿਤਾ ਜੀ ਨੇ ਮੁੱਲ ਖ਼ਰੀਦ ਕੇ ਸ਼ਹਿਰ ਵਸਾਇਆ ਸੀ । ਤੁਹਾਡੀਆਂ ਧਮਕੀਆਂ ਦੇ ਉੱਤਰ ਵਿਚ ਇਕੋ ਕਹਿ ਦੇਣਾ ਚਾਹੁੰਦਾ ਹਾਂ। ਨਾ ਅਸੀਂ ਕਿਸੇ ਤੋਂ ਡਰਦੇ ਹਾਂ, ਨਾ ਕਿਸੇ ਨੂੰ ਡਰਾਉਂਦੇ ਹਾਂ । ਅਸੀਂ ਅਮਨ ਨਾਲ ਵੱਸਣਾ ਚਾਹੁੰਦੇ ਹਾਂ । ਪਰ ਜੇ ਤੁਸਾਂ ਹਮਲਾ ਕਰਨ ਦੀ ਗ਼ਲਤੀ ਕੀਤੀ, ਤਾਂ ਅਸੀ ਪੂਰੀ ਤਾਕਤ ਨਾਲ ਟਾਕਰਾ ਕਰਾਂਗੇ ।''

## ਮਸੰਦਾਂ ਦੀ ਘਬਰਾਹਟ

ਲੜਾਈ ਦੇ ਹਾਲਾਤ ਪੈਦਾ ਹੋ ਗਏ । ਸਿੱਖਾਂ ਵਿਚ ਅਥਾਹ ਜੋਸ਼ ਸੀ, ਪਰ ਮਸੰਦ ਬਹੁਤ ਘਬਰਾ ਗਏ । ਉਹ ਲੜਨ ਨਾਲੋਂ ਰਾਜਿਆਂ ਦੇ ਸਾਮ੍ਹਣੇ ਝੁਕ ਜਾਣ ਦੇ ਹੱਕ ਵਿਚ ਸਨ । ਗੁਰਦੇਵ ਦੇ ਸਾਮ੍ਹਣੇ ਜ਼ਬਾਨ ਖੋਹਲਣ ਦੀ ਉਹਨਾਂ ਵਿਚ ਹਿੰਮਤ ਨਹੀਂ ਸੀ, ਪਰ ਮਾਤਾ ਗੁਜਰੀ ਜੀ ਕੋਲ ਉਹਨਾਂ ਬਹੁਤ ਦੁਹਾਈ ਪਾਈ । ਪਹਾੜੀ

ਰਾਜਿਆਂ ਦੀ ਤਾਕਤ ਦਾ ਭੈਅ ਦੇ ਕੇ ਉਹਨਾਂ ਮਾਤਾ ਜੀ 'ਤੇ ਬਹੁਤ ਦਬਾ ਪਾਉਣ ਦਾ ਯਤਨ ਕੀਤਾ । ਥੋੜਾ ਬਹੁਤ ਅਸਰ ਅਨੁਭਵ ਕਰਕੇ ਮਾਤਾ ਜੀ ਨੇ ਗੁਰੂ ਮਹਾਰਾਜ ਨੂੰ ਮਸੰਦਾਂ ਦੀ ਰਾਏ ਦੱਸੀ । ਪਰ ਗੁਰੂ ਜੀ ਦੇ ਦਲੇਰੀ ਭਰੇ ਵਾਕ ਸੁਣ ਕੇ ਮਾਤਾ ਜੀ ਸਥਿਰ ਹੋ ਗਏ । ਹਜ਼ੂਰ ਨੇ ਫ਼ੁਰਮਾਇਆ, ''ਮਾਤਾ ਜੀ ! ਜੋ ਲੋਕ ਕਾਇਰਾਂ ਵਾਂਗ ਲੜਾਈ ਦਾ ਨਾਮ ਸੁਣ ਕੇ ਕੰਬਦੇ ਹਨ, ਉਹਨਾਂ ਦੇ ਸਿਰ 'ਤੇ ਲੜਾਈ ਦੀ ਤਲਵਾਰ ਸਦਾ ਲਟਕਦੀ ਰਹਿੰਦੀ ਹੈ । ਪਰ ਜਿਹੜੇ ਮਰਦਾਂ ਵਾਂਗ ਛਾਤੀ ਤਾਣ ਖਲੋਂਦੇ ਹਨ, ਉਹਨਾਂ ਉਤੇ ਹਮਲਾ ਕਰਨ ਵਾਲਾ ਸੋਚ ਸਮਝ ਕੇ ਅੱਗੇ ਵਧਦਾ ਹੈ । ਆਪ ਅਕਾਲ ਪੁਰਖ ਉਤੇ ਭਰੋਸਾ ਰੱਖੋ ।''

## ਲੜਾਈ ਟਲ ਗਈ

ਗੁਰੂ ਮਹਾਰਾਜ ਦੀ ਤਿਆਰੀ ਦੀਆਂ ਖ਼ਬਰਾਂ ਵਿਰੋਧੀ ਰਾਜਿਆਂ ਨੂੰ ਵੀ ਪਹੁੰਚ ਗਈਆਂ । ਰਾਜਾ ਭੀਮ ਚੰਦ ਨੇ ਆਪਣੇ ਹਮਾਇਤੀ ਰਾਜਿਆਂ ਨੂੰ ਸਲਾਹ ਵਾਸਤੇ ਬੁਲਾਇਆ । ਰਾਜਾ ਕਿਰਪਾਲ ਚੰਦ ਨੇ ਰਾਏ ਦੇਂਦਿਆਂ ਕਿਹਾ, ''ਵੇਖੋ, ਇਕ ਪਾਸੇ ਰਾਜਕੁਮਾਰ ਦੇ ਵਿਆਹ ਦੀਆਂ ਪੂਰੀਆਂ ਤਿਆਰੀਆਂ ਹੋ ਚੁਕੀਆਂ ਹਨ । ਲੜਾਈ ਵਿਚ ਦੋਹਾਂ ਪਾਸਿਆਂ ਦਾ ਘੱਟ ਵੱਧ ਨੁਕਸਾਨ ਜ਼ਰੂਰੀ ਹੁੰਦਾ ਹੈ । ਕੀ ਆਪ ਸੋਚਦੇ ਹੋ, ਜੰਗ ਵਿਚ ਸਾਡਾ ਕੋਈ ਸਾਥੀ ਕੰਮ ਨਹੀਂ ਆਵੇਗਾ ? ਤਾਂ ਸਿੱਟਾ ਕੀ ਨਿਕਲੇਗਾ । ਇਕ ਪਾਸੇ ਰਾਜਕੁਮਾਰ ਦੀ ਜੰਞ ਚੜ੍ਹੇਗੀ, ਇਕ ਪਾਸੇ ਕੋਈ ਰਿਸ਼ਤੇਦਾਰਾਂ ਦੀਆਂ ਅਰਥੀਆਂ ਨਿਕਲਣਗੀਆਂ । ਇਕ ਪਾਸੇ ਸੁਹਾਗਣਾਂ ਘੋੜੀਆਂ ਗਾਉਣਗੀਆਂ, ਇਕ ਪਾਸੇ ਵਿਧਵਾ ਮੁਟਿਆਰਾਂ ਵੈਣ ਪਾਉਣਗੀਆਂ । ਸੋ, ਮੈਂ ਇਸ ਵੇਲੇ ਲੜਾਈ ਦੇ ਹੱਕ ਵਿਚ ਨਹੀਂ। ਅਜਮੇਰ ਚੰਦ ਦੇ ਵਿਆਹ ਪਿਛੋਂ ਰਾਜਾ ਫ਼ਤਹਿ ਸ਼ਾਹ ਵੀ ਸਾਡੇ ਨਾਲ ਹੋਵੇਗਾ । ਉਸ ਵੇਲੇ ਗੁਰੂ ਉਤੇ ਚੜ੍ਹਾਈ ਕਰਨ ਵਿਚ ਵਧੇਰੇ ਸਫ਼ਲਤਾ ਮਿਲੇਗੀ ।''

ਕਿਰਪਾਲ ਚੰਦ ਦਾ ਸੁਭਾਉ ਨਹੀਂ ਸੀ ਬਦਲ ਗਿਆ । ਗੁਰੂ ਮਹਾਰਾਜ ਦੀ ਚਿੱਠੀ ਦਾ ਉਹਦੇ ਦਿਲ 'ਤੇ ਅਸਰ ਸੀ । ਇਸ ਵਾਸਤੇ ਉਹ ਲੜਾਈ ਟਾਲ ਦੇਣਾ ਚਾਹੁੰਦਾ ਸੀ ।

ਭੀਮ ਚੰਦ ਦਾ ਮੰਤਰੀ ਪਰਮਾਨੰਦ ਸ਼ੁਰੂ ਤੋਂ ਹੀ ਲੜਾਈ ਦੇ ਹੱਕ ਵਿਚ ਨਹੀਂ ਸੀ । ਉਹਦੇ ਮਨ ਉਤੇ ਗੁਰੂ ਮਹਾਰਾਜ ਦੀ ਸਚਾਈ ਦਾ ਪਰਭਾਵ ਸੀ। ਉਹਨੇ ਬੜੇ ਭਾਵ ਪੂਰਤ ਸ਼ਬਦਾਂ ਦੁਆਰਾ ਲੜਾਈ ਨਾ ਕਰਨ ਦੇ ਹੱਕ ਵਿਚ ਰਾਇ ਦਿਤੀ । ਕੁਛ

ਹੋਰ ਰਾਜਿਆਂ ਨੇ ਵੀ ਉਹਦੀ ਪ੍ਰੋੜ੍ਹਤਾ ਕੀਤੀ । ਮੁੱਕਦੀ ਗੱਲ, ਭੀਮ ਚੰਦ ਵੀ ਕੁਛ ਸਮੇਂ ਵਾਸਤੇ ਲੜਾਈ ਟਾਲ ਦੇਣਾ ਮੰਨ ਗਿਆ। ਸਹੀ ਗੱਲ ਇਹ ਸੀ, ਕਿ ਭੀਮ ਚੰਦ ਤੇ ਉਹਦੇ ਸਾਥੀ ਲੜਾਈ ਵਾਸਤੇ ਅਜੇ ਤਿਆਰ ਨਹੀਂ ਸਨ ।

ਰਾਜਿਆਂ ਵੱਲੋਂ ਲੜਾਈ ਟਲ ਗਈ । ਗੁਰੂ ਮਹਾਰਾਜ ਪਹਿਲਾਂ ਹੀ ਇਸ ਬੇਲੋੜੀ ਲੜਾਈ ਦੇ ਹੱਕ ਵਿਚ ਨਹੀਂ ਸਨ । ਓਧਰੋਂ ਰਾਜਾ ਮੇਦਨੀ ਪ੍ਰਕਾਸ਼ ਵੱਲੋਂ ਨਾਹਣ ਆਉਣ ਦਾ ਸੱਦਾ ਆ ਗਿਆ । ਗੁਰੂ ਮਹਾਰਾਜ 'ਵਖਤੁ ਵੀਚਾਰੇ ਸੁ ਬੰਦਾ ਹੋਇ ।' ਦੇ ਵਾਕ ਅਨੁਸਾਰ ਕੁਛ ਸਮੇਂ ਵਾਸਤੇ ਨਾਹਣ ਚਲੇ ਗਏ ।

– 0 –

ਕਾਂਡ ੭.

# ਨਾਹਣ ਵਿਚ ਅਮਨ ਦੇ ਦਿਨ

ਨਾਹਣ (ਸਿਰਮੌਰ) ਦੇ ਰਾਜਾ ਮੇਦਨੀ ਪ੍ਰਕਾਸ਼ ਤੇ ਸਿਰੀ ਨਗਰ (ਗੜ੍ਹਵਾਲ) ਦੇ ਰਾਜਾ ਫ਼ਤਹਿ ਸ਼ਾਹ ਦੀ ਹੱਦ ਰਲਦੀ ਸੀ । ਕਈ ਸਾਲਾਂ ਤੋਂ ਉਹਨਾਂ ਦਾ ਆਪਸ ਵਿਚ ਸਰਹੱਦਾਂ ਦਾ ਝਗੜਾ ਚੱਲ ਰਿਹਾ ਸੀ । ਫ਼ਤਹਿ ਸ਼ਾਹ ਦੀ ਲੜਕੀ ਦਾ ਰਿਸ਼ਤਾ ਰਾਜਾ ਭੀਮ ਚੰਦ ਬਿਲਾਸ ਪੁਰੀਏ ਦੇ ਲੜਕੇ ਨਾਲ ਪੱਕਾ ਹੋ ਗਿਆ । ਰਾਜਾ ਭੀਮ ਚੰਦ ਸਾਰੇ ਪਹਾੜੀ ਰਾਜਿਆਂ ਵਿਚੋਂ ਤਾਕਤਵਰ ਸੀ । ਫ਼ਤਹਿ ਸ਼ਾਹ ਦੀ ਉਹ ਇਕ ਵੱਡੀ ਧਿਰ ਬਣ ਗਿਆ । ਇਸ ਹੌਸਲੇ 'ਤੇ ਫ਼ਤਹਿ ਸ਼ਾਹ ਮੇਦਨੀ ਪ੍ਰਕਾਸ਼ ਨੂੰ ਧਮਕਾਉਣ ਲੱਗ ਪਿਆ । ਮੇਦਨੀ ਪ੍ਰਕਾਸ਼ ਘਬਰਾ ਗਿਆ । ਭੀਮ ਚੰਦ ਫ਼ਤਹਿ ਸ਼ਾਹ ਜੁੱਟ ਦੇ ਵਿਰੁੱਧ ਮੇਦਨੀ ਪ੍ਰਕਾਸ਼ ਦੀ ਮਦਦ ਕੌਣ ਕਰ ਸਕਦਾ ਸੀ । ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਮੇਦਨੀ ਪ੍ਰਕਾਸ਼ ਨੂੰ ਹੋਰ ਕੋਈ ਆਸਰਾ ਨਜ਼ਰ ਨਾ ਆਇਆ । ਉਹ ਸੀ ਵੀ ਗੁਰੂ ਮਹਾਰਾਜ ਦਾ ਸ਼ਰਧਾਲੂ । ਉਹਨੇ ਆਪਣੇ ਮੰਤਰੀ ਨੂੰ ਅਨੰਦਪੁਰ ਭੇਜਿਆ । ਮੰਤਰੀ ਨੇ ਗੁਰਦੇਵ ਦੀ ਹਜ਼ੂਰੀ ਵਿਚ ਪਹੁੰਚ ਕੇ ਰਾਜੇ ਵੱਲੋਂ ਨਾਹਣ ਵਿਚ ਕੁਝ ਸਮਾਂ ਗੁਜ਼ਾਰਨ ਵਾਸਤੇ ਬੇਨਤੀ ਕੀਤੀ । ਗੁਰਦੇਵ ਵੀ ਚਾਹੁੰਦੇ ਸਨ, ਕਿ ਕੁਛ ਸਮੇਂ ਵਾਸਤੇ ਭੀਮ ਚੰਦ ਦੀ ਈਰਖ਼ਾ ਤੋਂ ਕੁਛ ਦੂਰ ਹੋ ਜਾਣ । ਹਜ਼ੂਰ ਪਹਾੜੀ ਰਾਜਿਆਂ ਨਾਲ ਲੜਨ ਦੇ ਚਾਹਵਾਨ ਨਹੀਂ ਸਨ । ਆਪ ਦਾ ਨਿਸ਼ਾਨਾ ਕੇਵਲ ਡਿੱਗੀ ਹੋਈ ਕੌਮ ਨੂੰ ਉਠਾਉਣ ਦਾ ਸੀ, ਜਿਸ ਤਰ੍ਹਾਂ ਉਹ ਆਪਣੀ ਸ਼ਕਤੀ ਨੂੰ ਸਮਝ ਕੇ ਪੁਰਾਣੇ ਬੋਡੇ ਹੋ ਚੁਕੇ ਸਮਾਜ ਤੇ ਇਕਵੱਲੀ ਜ਼ਾਲਮ ਸਰਕਾਰ ਨੂੰ ਬਦਲ ਸਕੇ ।

## ਨਾਹਣ ਵੱਲ ਰਵਾਨਗੀ

ਮੇਦਨੀ ਪ੍ਰਕਾਸ਼ ਦੀ ਬੇਨਤੀ ਮੰਨ ਕੇ, ਮਹਾਰਾਜ ਨਾਹਣ ਜਾਣ ਵਾਸਤੇ ਤਿਆਰ ਹੋ ਪਏ । ਅਨੰਦਪੁਰ ਦੀ ਸੇਵਾ ਸੰਭਾਲ ਦਾ ਭਾਰ ਗੁਰਦੇਵ ਨੇ ਸੂਰਜ ਮੱਲ ਦੇ ਪੋਤਰਿਆਂ (ਗੁਲਾਬ ਰਾਏ ਤੇ ਸ਼ਾਮ ਦਾਸ) ਨੂੰ ਸੌਂਪ ਦਿਤਾ।[1] ਨਾਲ ਹੀ ਰੱਖਿਆ

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੬ ।

ਵਾਸਤੇ ਲੋੜ ਅਨੁਸਾਰ ਸੈਨਾ ਵੀ ਓਥੇ ਰਹਿਣ ਦਿਤੀ । ਆਪ ਹਜ਼ੂਰ ਸਣੇ ਪਰਵਾਰ ਤੇ ਪੰਜ ਸੌ ਚੁਣੇ ਹੋਏ ਯੋਧਿਆਂ ਦੇ ਅਨੰਦਪੁਰ ਤੋਂ ਤੁਰ ਪਏ। ਪਹਿਲਾ ਪੜਾ ਹਜ਼ੂਰ ਨੇ ਕੀਰਤਪੁਰ ਕੀਤਾ। ਓਥੇ ਬਜ਼ੁਰਗਾਂ ਦੇ ਅਸਥਾਨ ਵੇਖ ਕੇ, ਮਹਾਰਾਜ ਕਈ ਥਾਵਾਂ 'ਤੇ ਸ਼ਰਧਾਲੂਆਂ ਨੂੰ ਤਾਰਦੇ ਹੋਏ ਨਾਹਣ ਜਾ ਪਹੁੰਚੇ।

## ਮੇਦਨੀ ਪ੍ਰਕਾਸ਼ ਦੇ ਮਹਿਲਾਂ ਵਿਚ

ਆਪਣੇ ਮੰਤਰੀਆਂ ਸਮੇਤ ਰਾਜਾ ਮੇਦਨੀ ਪ੍ਰਕਾਸ਼ ਅੱਗੋਂ ਸਵਾਗਤ ਵਾਸਤੇ ਆਇਆ । ਉਹਨੇ ਬੜੇ ਸਤਿਕਾਰ ਨਾਲ ਹਜ਼ੂਰ ਨੂੰ ਮੱਥਾ ਟੇਕਿਆ ਤੇ ਭੇਟਾ ਧਰੀ । ਗੁਰਦੇਵ ਨੂੰ ਸਮੇਤ ਪਰਵਾਰ, ਰਾਜਾ ਆਪਣੇ ਮਹਿਲਾਂ ਵਿਚ ਲੈ ਗਿਆ । ਰਾਜ-ਪਰਵਾਰ ਨੇ ਮਰਯਾਦਾ ਅਨੁਸਾਰ ਮਹਾਰਾਜ ਨੂੰ ਮੱਥਾ ਟੇਕਿਆ ਤੇ ਭੇਟਾ ਧਰੀਆਂ। ਰਾਜਾ ਮੇਦਨੀ ਪ੍ਰਕਾਸ਼ ਨੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ! ਆਪ ਬੇ-ਸਹਾਰਿਆਂ ਦੇ ਸਹਾਰੇ ਹੋ । ਆਪ ਨਿਰਵੈਰ ਤੇ ਨਿਰਭੈ ਹੋ । ਦਾਸ ਦੀ ਬੇਨਤੀ ਮੰਨੋ। ਆਪ ਮੇਰੇ ਇਲਾਕੇ ਵਿਚ ਆਪਣਾ ਅਸਥਾਨ ਬਣਾ ਕੇ ਵੱਸੋ। ਭੀਮ ਚੰਦ ਵਰਗੇ ਈਰਖ਼ਾਲੂ ਲੋਕਾਂ ਤੋਂ ਆਪ ਨੇ ਕੀ ਲੈਣਾ ਹੈ । ਮੈਂ ਆਪ ਜੀ ਦਾ ਸੇਵਕ ਹਾਂ, ਤੇ ਜੋ ਸੇਵਾ ਬਖਸ਼ੋ ਹਰ ਵੇਲੇ ਹਾਜ਼ਰ ਹਾਂ।

''ਰਾਜਾ ਮੇਦਨੀ ਪ੍ਰਕਾਸ਼ ਜੀ !'' ਗੁਰਦੇਵ ਨੇ ਰਾਜੇ ਦਾ ਮਾਣ ਰੱਖਦਿਆਂ ਉਤਰ ਦਿਤਾ, ''ਤੁਹਾਡਾ ਪ੍ਰੇਮ ਵੇਖ ਕੇ ਅਸੀ ਆ ਗਏ ਹਾਂ। ਕੁਛ ਸਮੇਂ ਵਾਸਤੇ ਤੁਹਾਡੇ ਇਲਾਕੇ ਵਿਚ ਰਹਾਂਗੇ ਵੀ । ਪਰ ਅਨੰਦਪੁਰ ਨੂੰ ਸਦਾ ਵਾਸਤੇ ਨਹੀਂ ਛੱਡਿਆ ਜਾ ਸਕਦਾ । ਭੀਮ ਚੰਦ ਨਾਲ ਵੀ ਸਾਡਾ ਕੋਈ ਵੈਰ ਨਹੀਂ । ਉਹ ਸਿੱਧੇ ਰਾਹ ਪੈ ਜਾਵੇ, ਤਾਂ ਅਸੀਂ ਉਹਦੇ ਨਾਲ ਮਿਲਵਰਤਣ ਕਰਨ ਵਾਸਤੇ ਤਿਆਰ ਹਾਂ । ਵੇਖੋਂ, ਜੋ ਅਕਾਲ ਪੁਰਖ ਨੂੰ ਭਾਵੇ।''

## ਪਾਉਂਟਾ ਵਸਾਇਆ

ਗੁਰਦੇਵ ਨੇ ਸਿਰਮੌਰ ਦੂਣ ਦਾ ਇਲਾਕਾ ਫਿਰ ਕੇ ਵੇਖਿਆ । ਜਮਨਾ ਦਰਿਆ ਦਾ ਕੰਢਾ, ਰਮਣੀਕ ਥਾਂ, ਮਹਾਰਾਜ ਨੂੰ ਬੜਾ ਪਸੰਦ ਆਇਆ । ਹਜ਼ੂਰ ਨੇ ਓਥੇ 'ਪਾਉਂਟਾ' ਨਾਮ ਦਾ ਕਿਲ੍ਹਾ ਬਣਾਇਆ । ਰਾਜੇ ਦੀਆਂ ਫ਼ੌਜਾਂ ਤੇ ਗੁਰਦੇਵ ਦੀਆਂ ਸੰਗਤਾਂ ਨੇ ਮਿਲ ਕੇ ਕੇਵਲ ਬਾਰਾਂ ਦਿਨਾਂ ਵਿਚ ਕਿਲ੍ਹਾ ਤਿਆਰ ਕਰ ਲਿਆ ।[1] ਮਹਾਰਾਜ ਸਮੇਤ ਪਰਵਾਰ ਤੇ ਸੰਗਤਾਂ ਦੇ ਪਾਉਂਟਾ ਸਾਹਿਬ ਜਾ ਵੱਸੇ । ਕੁਛ ਹੋਰ ਲੋਕ

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੭

ਵੀ ਆਸਰੇ ਨਾਲ ਆਸ ਪਾਸ ਜਾ ਟਿਕੇ। ਗੁਰੂ ਮਹਾਰਾਜ ਲਗਭਗ ਤਿੰਨ ਸਾਲ ਪਾਉਂਟਾ ਰਹੇ।[1]

## ਰਾਮ ਰਾਏ

ਜਮਨਾ ਦੇ ਦੂਸਰੇ ਪਾਸੇ ਡੇਹਰਾਦੂਨ ਵਿਚ ਰਾਮ ਰਾਏ ਦਾ ਡੇਰਾ ਸੀ । ਰਾਮ ਰਾਏ, ਗੁਰੂ ਹਰਿਰਾਏ ਸਾਹਿਬ ਜੀ ਦਾ ਵੱਡਾ ਪੁੱਤਰ ਸੀ । ਮੁਗ਼ਲ ਬਾਦਸ਼ਾਹ ਨੂੰ ਖ਼ੁਸ਼ ਕਰਨ ਵਾਸਤੇ ਰਾਮ ਰਾਏ ਨੇ ਗੁਰਬਾਣੀ ਦੀ ਇਕ ਤੁਕ ਉਲਟਾ ਦਿਤੀ ਸੀ । ਇਸ ਅਵੱਗਿਆ ਬਦਲੇ ਸੱਤਵੇਂ ਪਾਤਸ਼ਾਹ ਨੇ ਰਾਮ ਰਾਏ ਨੂੰ ਹਮੇਸ਼ਾਂ ਵਾਸਤੇ ਤਿਆਗ ਦਿਤਾ ਸੀ । ਰਾਮ ਰਾਏ ਕਰਾਮਾਤੀ ਮੰਨਿਆ ਜਾਂਦਾ ਸੀ । ਬਾਦਸ਼ਾਹ ਵੱਲੋਂ ਉਸਨੂੰ ਡੇਹਰਾਦੂਨ ਵਿਚ ਜਾਗੀਰ ਮਿਲੀ ਹੋਈ ਸੀ । ਕੁਛ ਮਸੰਦ ਵੀ ਰਾਮ ਰਾਏ ਨਾਲ ਜਾ ਮਿਲੇ । ਡੇਹਰਾਦੂਨ ਵਿਚ ਗੱਦੀ ਲਾ ਕੇ ਰਾਮ ਰਾਏ ਗੁਰੂ ਅਖਵਾਉਣ ਲੱਗ ਪਿਆ । ਬਾਦਸ਼ਾਹ ਤੱਕ ਪਹੁੰਚ ਹੋਣ ਕਰੇ ਕੁਛ ਲੋਕ ਉਸ ਤੋਂ ਡਰਦੇ ਵੀ ਸਨ । ਰਾਮ ਰਾਏ, ਫ਼ਤਹਿ ਸ਼ਾਹ ਦਾ ਪੱਖੀ ਸੀ । ਇਸ ਕਾਰਨ ਵੀ ਮੇਦਨੀ ਪ੍ਰਕਾਸ਼ ਨੂੰ ਗੁਰੂ ਮਹਾਰਾਜ ਦੇ ਸਹਾਰੇ ਦੀ ਲੋੜ ਸੀ।

ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਵਿਚ ਰਾਮ ਰਾਏ ਦਾ ਵੀ ਕੁਛ ਹੱਥ ਸੀ । ਉਹਨੇ ਔਰੰਗਜ਼ੇਬ ਨੂੰ ਭੜਕਾਉਣ ਵਿਚ ਈਰਖ਼ਾਲੂ ਲੋਕਾਂ ਦਾ ਸਾਥ ਦਿਤਾ ਸੀ । ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜੀ ਤਾਕਤ ਵੇਖ ਕੇ ਰਾਮ ਰਾਏ ਅੰਦਰੇ ਅੰਦਰ ਡਰ ਰਿਹਾ ਸੀ । ਉਹ ਦਿਨ ਰਾਤ ਸੋਚਦਾ ਰਹਿੰਦਾ, 'ਕੀ ਪਤਾ, ਗੁਰੂ ਮਹਾਰਾਜ, ਮੈਥੋਂ ਬਦਲਾ ਲੈਣ ਵਾਸਤੇ ਹੀ ਏਥੇ ਆਏ ਹੋਣ । ਉਹ ਹਰ ਪੱਖ ਤੋਂ ਮੇਰੇ ਨਾਲੋਂ ਤਾਕਤਵਰ ਹਨ : ਆਤਮਕ ਸ਼ਕਤੀ ਵਿਚ ਵੀ ਤੇ ਸੈਨਿਕ ਸ਼ਕਤੀ ਵਿਚ ਵੀ । ਫ਼ਤਹਿ ਸ਼ਾਹ ? ਸ਼ਾਇਦ ਗੁਰੂ ਜੀ ਦੇ ਵਿਰੁੱਧ ਉਹ ਵੀ ਮੇਰੀ ਸਹਾਇਤਾ ਨਾ ਕਰ ਸਕੇ। ਗੁਰੂ ਵੱਲੇ ਰਾਜਾ ਮੇਦਨੀ ਪ੍ਰਕਾਸ਼ ਹੈ । ਗੁਰੂ ਜੀ ਆਪਣੀ ਚੋਖੀ ਸੈਨਿਕ ਸ਼ਕਤੀ ਦੇ ਮਾਲਕ ਹਨ । ਮੇਰੇ ਬਚਾਉ ਦਾ ਇਕੋ ਰਸਤਾ ਹੈ, ਮਿਲਾਪ। ਸ਼ਰਨ ਪਿਆਂ ਨੂੰ ਸ਼ਾਇਦ ਉਹ ਬਖ਼ਸ਼ ਦੇਣ । ਉਹਨਾਂ ਦੀ ਸ਼ਰਨ ਪੈਣ ਦਾ ਮੈਨੂੰ ਉਲਾਹਮਾ ਵੀ ਕੋਈ ਨਹੀਂ। ਇਕ ਉਹ ਗੁਰੂ ਨਾਨਕ ਦੀ ਗੱਦੀ ਦੇ ਸਹੀ ਵਾਰਸ ਹਨ, ਤੇ ਦੂਸਰੇ ਮੇਰੇ ਬਜ਼ੁਰਗ, ਮੇਰੇ ਪਿਤਾ ਜੀ ਦੇ ਭਾਈ । ਮੈਂ ਸਭ ਮਾਣ ਅਭਿਮਾਨ ਤਿਆਗ ਕੇ ਉਹਨਾਂ ਦੇ ਚਰਨੀ ਲੱਗਾਂਗਾ।'

---

1. ਸਿਰਮੌਰ ਗਜ਼ਟੀਅਰ Sirmur Gazetteer, ਪੰਨਾ ੧੧੨ ।

ਰਾਮ ਰਾਏ ਦੇ ਕੁਛ ਮਸੰਦ ਬੜੇ ਮੂੰਹ-ਜ਼ੋਰ ਹੋ ਗਏ ਸਨ । ਉਹ ਗੁਰੂ ਗੋਬਿੰਦ ਸਿੰਘ ਨੂੰ ਪਸੰਦ ਨਹੀਂ ਸਨ ਕਰਦੇ । ਨਾ ਹੀ ਉਹ ਰਾਮ ਰਾਏ ਦਾ ਗੁਰੂ ਜੀ ਨਾਲ ਮਿਲਾਪ ਬਰਦਾਸ਼ਤ ਕਰਨ ਲਈ ਤਿਆਰ ਸਨ । ਖ਼ਾਸ ਕਰ ਭਾਈ ਬਹਿਲੋ ਦੇ ਪੋਤਰੇ–ਗੁਰਦਾਸ ਤੇ ਤਾਰਾ–ਡਾਢੇ ਹੀ ਆਕੜਖ਼ਾਨ ਮਸੰਦ ਸਨ। ਉਹ ਰਾਮ ਰਾਏ ਨਾਲੋਂ ਆਪਣੀ ਤਾਕਤ ਵਧੇਰੇ ਸਮਝਦੇ ਸਨ, ਜਿਨ੍ਹਾਂ ਅਸਲੀ ਗੁਰੂ ਦੇ ਮੁਕਾਬਲੇ 'ਤੇ ਰਾਮ ਰਾਏ ਨੂੰ ਵੀ (ਫ਼ਰਜ਼ੀ) ਗੁਰੂ ਬਣਾ ਛਡਿਆ ਸੀ।

## ਰਾਮ ਰਾਏ ਦੀ ਮਿਲਾਪ ਵਾਸਤੇ ਬੇਨਤੀ

ਤਾਕਤਵਰ ਮਸੰਦਾਂ ਤੋਂ ਚੋਰੀ ਚੋਰੀ ਰਾਮ ਰਾਏ ਨੇ ਆਪਣੇ ਕੁਛ ਇਤਬਾਰੀ ਸਿੱਖ ਗੁਰੂ ਮਹਾਰਾਜ ਪਾਸ ਬੇਨਤੀ ਕਰਨ ਭੇਜੇ । ਗੁਰੂ ਮਹਾਰਾਜ ਹਰ ਇਕ ਨਾਲ ਮਿਲਾਪ ਕਰਨ ਦੇ ਹਾਮੀ ਸਨ । ਰਾਮ ਰਾਏ ਦੀ ਬੇਨਤੀ ਸੁਣ ਕੇ ਗੁਰੂ ਮਹਾਰਾਜ ਨੇ ਉਸਨੂੰ ਹੌਸਲਾ ਦੇਣ ਵਾਸਤੇ ਆਪਣੇ ਮੰਤਰੀ ਦੀਵਾਨ ਨੰਦ ਚੰਦ ਤੇ ਦਇਆ ਰਾਮ ਭੇਜੇ । ਰਾਮ ਰਾਏ ਨੇ ਗੁਰਦੇਵ ਦੇ ਆਗੂ-ਸਿੱਖਾਂ ਦਾ ਬੜਾ ਸਤਿਕਾਰ ਕੀਤਾ, ਉਹਨਾਂ ਨੂੰ ਸਿਰੋਪਾਉ ਭੇਟਾ ਕੀਤੇ, ਤੇ ਦਿਲ ਖੋਹਲ ਕੇ ਗੱਲਾਂ ਬਾਤਾਂ ਕੀਤੀਆਂ। ਰਾਮ ਰਾਏ ਨੇ ਗੁਰਦੇਵ ਦੇ ਦਰਸ਼ਨਾਂ ਦੀ ਇੱਛਿਆ ਜ਼ਾਹਰ ਕਰਦਿਆਂ ਆਪਣੀ ਮਜਬੂਰੀ ਵੀ ਪਰਗਟ ਕੀਤੀ, ''ਦੀਵਾਨ ਜੀ ! ਮੇਰੇ ਮਸੰਦ ਮੇਰੀ ਆਗਿਆ ਵਿਚ ਨਹੀਂ । ਸਹੀ ਅਰਥਾਂ ਵਿਚ ਮੈਂ ਇਹਨਾਂ ਦਾ ਕੈਦੀ ਬਣ ਕੇ ਰਹਿ ਗਿਆ ਹਾਂ । ਇਸ ਹਾਲਤ ਵਿਚ ਨਾ ਮੈਂ ਹੀ ਪਾਉਂਟਾ ਸਾਹਿਬ ਜਾ ਸਕਦਾ ਹਾਂ, ਨਾ ਗੁਰਦੇਵ ਨੂੰ ਹੀ ਏਥੇ ਬੁਲਾ ਸਕਦਾ ਹਾਂ। ਕੋਈ ਅਜੇਹਾ ਢੰਗ ਬਣਾਓ, ਜਿਸ ਤਰ੍ਹਾਂ ਕਿਸੇ ਨਵੇਕਲੇ ਥਾਂ ਮਹਾਰਾਜ ਦੇ ਦਰਸ਼ਨ ਕਰਕੇ, ਮੈਂ ਆਪਣੇ ਦਿਲ ਦਾ ਭਾਰ ਹੌਲ਼ਾ ਕਰ ਸਕਾ। ਅੰਤ ਮੈਂ ਉਹਨਾਂ ਦੀ ਅੰਸ਼ ਹਾਂ, ਉਹ ਮੇਰੇ ਪਿਤਾ ਦੀ ਥਾਂ ਹਨ । ਮੈਂ ਆਸ ਕਰਦਾ ਹਾਂ, ਹਜ਼ੂਰ ਮੇਰੀਆਂ ਪਿਛਲੀਆਂ ਭੁੱਲਾਂ ਮਾਫ਼ ਕਰਕੇ, ਮੈਨੂੰ ਚਰਨੀਂ ਲਾ ਲੈਣਗੇ।''

'ਦੀਵਾਨ ਨੰਦ ਚੰਦ ਨੇ ਰਾਮ ਰਾਏ ਨੂੰ ਹਰ ਤਰ੍ਹਾਂ ਦਾ ਭਰੋਸਾ ਦੁਆਇਆ। ਮੁਲਾਕਾਤ ਵਾਸਤੇ ਦਿਨ ਪੱਕਾ ਹੋ ਗਿਆ । ਦੀਵਾਨ ਨੰਦ ਚੰਦ ਤੇ ਦਇਆ ਰਾਮ ਵਾਪਸ ਪਰਤ ਗਏ।

## ਰਾਮ ਰਾਏ ਗੁਰੂ ਜੀ ਦੀ ਸ਼ਰਨ

ਮਿਥੇ ਸਮੇਂ, ਰਾਮ ਰਾਏ ਆਪਣੇ ਗਿਣਤੀ ਦੇ ਸੇਵਕਾਂ ਸਣੇ ਜਮਨਾ ਕੰਢੇ ਪਹੁੰਚਿਆ। ਅੱਗੇ ਗੁਰੂ ਮਹਾਰਾਜ ਵੀ ਕੁਛ ਸਿੱਖਾਂ ਸਮੇਤ ਪਹੁੰਚੇ ਹੋਏ ਸਨ । ਮਹਾਰਾਜ,

ਨੰਦ ਚੰਦ ਸਮੇਤ ਸਜੀ ਹੋਈ ਬੇੜੀ 'ਤੇ ਬਹਿ ਕੇ ਦੂਸਰੇ ਕਿਨਾਰੇ ਵੱਲ ਤੁਰ ਪਏ । ਰਾਮ ਰਾਏ ਆਪਣੇ ਮਸੰਦਾਂ ਨੂੰ ਕਿਨਾਰੇ ਹੀ ਛਡ ਕੇ ਇਕ-ਦੋ ਨੌਕਰਾਂ ਸਣੇ ਬੇੜੀ 'ਤੇ ਠਿਲ੍ਹ ਪਿਆ । ਦੋਵੇਂ ਬੇੜੀਆਂ ਦਰਿਆ ਦੇ ਅੱਧ ਵਿਚ ਆ ਮਿਲੀਆਂ । ਰਾਮ ਰਾਏ ਆਪਣੀ ਬੇੜੀ ਛੱਡ ਕੇ ਮਹਾਰਾਜ ਦੀ ਬੇੜੀ 'ਤੇ ਆ ਗਿਆ । ਉਹਨੇ ਪੂਰੇ ਸਤਿਕਾਰ ਨਾਲ ਮਹਾਰਾਜ ਦੇ ਚਰਨ ਛੂੰਹਦਿਆਂ ਕਿਹਾ, ''ਸੱਚੇ ਪਾਤਸ਼ਾਹ ! ਮੈਂ ਹਜ਼ੂਰ ਦਾ ਬੱਚਾ ਹਾਂ। ਆਪ ਮੇਰੇ ਪਿਤਾ ਦੇ ਭਰਾ, ਮੇਰੇ ਪਿਤਾ ਸਮਾਨ ਹੋ । ਸ਼ਰਣ ਪਏ ਦੀ ਲਾਜ ਰੱਖੋ।''

ਗੁਰਦੇਵ ਨੇ ਰਾਮ ਰਾਏ ਨੂੰ ਚਰਨਾਂ ਤੋਂ ਉਠਾ ਕੇ ਕੋਲ ਬਿਠਾ ਲਿਆ।

ਰਾਮ ਰਾਏ ਨੂੰ ਗੁਰਦੇਵ ਦੇ ਚਰਨਾਂ 'ਤੇ ਝੁਕਦਿਆਂ ਵੇਖ ਕੇ ਉਸਦੇ ਮਸੰਦ ਸੜ ਭੁੱਜ ਗਏ । ਉਹ ਮਹਾਰਾਜ ਵੱਲ (ਤੇ ਨਾਲ ਹੀ ਰਾਮ ਰਾਏ ਵੱਲ) ਕੰਡ ਕਰਕੇ ਖਲੋ ਗਏ । ਗੁਰਦੇਵ ਨੇ ਹੱਸ ਕੇ ਕਿਹਾ, ''ਰਾਮ ਰਾਏ ! ਵੇਖੋ, ਤੁਹਾਡੇ ਮਸੰਦ ਕਿੰਨੇ ਹੰਕਾਰੀ ਹੋ ਗਏ ਹਨ । ਸਾਡੇ ਨਾਲ ਤਾਂ ਉਹ ਨਾਰਾਜ਼ ਹਨ ਹੀ, ਉਹ ਤੁਹਾਡਾ ਵੀ ਨਿਰਾਦਰ ਕਰ ਰਹੇ ਹਨ।''

ਇਹ ਸੁਣ ਕੇ ਰਾਮ ਰਾਏ ਫਿੱਸ ਪਿਆ । ਉਹਨੇ ਮਸੰਦਾਂ ਦੀਆਂ ਸਭ ਵਧੀਕੀਆਂ ਮਹਾਰਾਜ ਨੂੰ ਦੱਸੀਆਂ, ਤੇ ਨਾਲ ਹੀ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਮੇਰਾ ਅੰਤ ਸਮਾਂ ਨੇੜੇ ਆ ਗਿਆ ਜਾਪਦਾ ਹੈ । ਮੇਰੇ ਮਸੰਦ ਬਹੁਤ ਹੀ ਹੰਕਾਰੀ ਹੋ ਗਏ ਹਨ । ਮੇਰੇ ਪਿਛੋਂ ਆਪ ਜੀ ਨੇ ਆਪਣੀ ਨੂੰਹ (ਰਾਮ ਰਾਏ ਦੀ ਪਤਨੀ, ਪੰਜਾਬ ਕੌਰ) ਦੀ ਰੱਖਿਆ ਕਰਨੀ । ਮੈਨੂੰ ਡਰ ਹੈ, ਮੇਰੇ ਮਸੰਦ ਉਸਨੂੰ ਅਮਨ ਦੀ ਜ਼ਿੰਦਗੀ ਨਹੀਂ ਗੁਜ਼ਾਰਨ ਦੇਣਗੇ।''

ਮਹਾਰਾਜ ਨੇ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦੁਆਇਆ, ਤੇ ਬੜੇ ਪਿਆਰ ਨਾਲ ਰਾਮ ਰਾਏ ਨੂੰ ਵਿਦਿਆ ਕੀਤਾ । ਰਾਮ ਰਾਏ, ਮਹਾਰਾਜ ਵੱਲੋਂ ਨਿਰਭੈ ਹੋ ਕੇ ਮੁੜਿਆ । ਉਹ ਆਪਣੀ ਪਤਨੀ ਦੇ ਭਵਿੱਸ਼ ਵੱਲੋਂ ਵੀ ਨਿਸ਼ਚਿੰਤ ਹੋ ਗਿਆ ।

## ਰਾਮ ਰਾਏ ਜਿਉਂਦੇ ਨੂੰ ਸਾੜ ਦਿਤਾ

ਇਸ ਮੁਲਾਕਾਤ ਤੋਂ ਰਾਮ ਰਾਏ ਦੇ ਮਸੰਦ ਬਹੁਤ ਔਖੇ ਹੋ ਗਏ । ਉਹ ਰਾਮ ਰਾਏ ਤੋਂ ਛੁਟਕਾਰਾ ਪਾਉਣ ਦੀਆਂ ਗੋਂਦਾਂ ਗੁੰਦਣ ਲੱਗੇ । ਇਕ ਦਿਨ ਰਾਮ ਰਾਏ ਸਮਾਧੀ ਲਾਈ ਬੈਠੇ ਸਨ । ਸਮਾਧੀ ਲਾਉਣ ਲੱਗਿਆਂ ਉਹ ਆਪਣੇ ਸਵਾਸ ਦਸਮ-ਦੁਆਰ ਚੜ੍ਹਾ ਲਿਆ ਕਰਦੇ ਸਨ । ਮਸੰਦਾਂ ਨੇ ਰੌਲਾ ਪਾ ਦਿਤਾ, ਕਿ ਰਾਮ ਰਾਏ ਚਲਾਣਾ ਕਰ ਗਿਆ ਹੈ । ਪੰਜਾਬ ਕੌਰ ਮਸੰਦਾਂ ਦੀ ਚਾਲ ਨੂੰ ਸਮਝ ਗਈ । ਉਸਨੇ ਪਤੀ ਨੂੰ ਬਚਾਉਣ ਵਾਸਤੇ ਬਥੇਰਾ ਯਤਨ ਕੀਤਾ, ਪਰ ਮਸੰਦਾਂ ਨੇ ਉਹਦੀ ਇਕ ਨਾ

ਸੁਣੀ । ਮਸੰਦਾਂ ਨੇ ਓਸੇ ਅਵਸਥਾ ਵਿਚ ਰਾਮ ਰਾਏ ਨੂੰ ਚਿਖਾ ਵਿਚ ਸੁੱਟ ਕੇ ਅੱਗ ਲਾ ਦਿਤੀ । ਅੱਗ ਦੇ ਸੇਕ ਨਾਲ ਸਰੀਰ ਸੜਨ ਲੱਗਾ, ਤਾਂ ਰਾਮ ਰਾਏ ਦੀ ਸਮਾਧੀ ਖੁੱਲ੍ਹ ਗਈ । ਪਰ ਉਸ ਵੇਲੇ ਕੀ ਬਣ ਸਕਦਾ ਸੀ । ਰਾਮ ਰਾਏ ਨੇ ਚਿਖਾ ਵਿਚ ਤੜਪ ਤੜਪ ਕੇ ਪ੍ਰਾਣ ਤਿਆਗੇ । ਉਸਨੂੰ ਜਿਉਂਦੇ-ਜੀ ਸਾੜ ਕੇ ਵੀ ਮਸੰਦਾਂ ਦੀ ਪਿਆਸ ਨਾ ਬੁਝੀ । ਉਹਨਾਂ ਜ਼ਬਰਦਸਤੀ ਉਸਦੀ ਸਾਰੀ ਜਾਇਦਾਦ ਉਤੇ ਕਬਜ਼ਾ ਕਰ ਲਿਆ ।

## ਗੁਰਦੇਵ ਡੇਹਰਾਦੂਨ ਵਿਚ

ਪੰਜਾਬ ਕੌਰ ਨੂੰ ਸਿਰਫ਼ ਜਾਇਦਾਦ ਦੀ ਹੀ ਨਹੀਂ, ਆਪਣੇ ਪ੍ਰਾਣਾਂ ਦੀ ਵੀ ਚਿੰਤਾ ਪੈ ਗਈ । ਉਹਨੇ ਸਾਰੇ ਹਾਲ ਲਿਖ ਕੇ ਆਪਣੇ ਵਿਸ਼ਵਾਸੀ ਸੇਵਕ ਦੇ ਹੱਥ ਗੁਰੂ ਮਹਾਰਾਜ ਕੋਲ ਬੇਨਤੀ ਪੱਤਰ ਭੇਜ ਦਿੱਤਾ । ਮਹਾਰਾਜ ਕੀਤੇ ਬਚਨ ਅਨੁਸਾਰ ਓਸੇ ਵੇਲੇ ਕੁਝ ਚੋਣਵੇਂ ਯੋਧਿਆਂ ਸਮੇਤ ਡੇਹਰਾਦੂਨ ਜਾ ਪਹੁੰਚੇ । ਗੁਰਦੇਵ ਦੇ ਚਰਨਾਂ 'ਤੇ ਢਹਿ ਕੇ ਪੰਜਾਬ ਕੌਰ ਨੇ ਦਿਲ ਹਿਲਾ ਦੇਣ ਵਾਲੇ ਸ਼ਬਦਾਂ ਵਿਚ ਕਿਹਾ, ''ਧਰਮ ਪਿਤਾ ! ਮੈਂ ਆਪ ਜੀ ਦੀ ਸ਼ਰਣ ਹਾਂ। ਜਿੱਥੇ ਧਾਰਮਕ ਤੌਰ 'ਤੇ ਆਪ ਮੇਰੇ ਪੂਜਯ ਹੋ, ਓਥੇ ਰਿਸ਼ਤੇ ਵਿਚ ਵੀ ਆਪ ਮੇਰੇ ਪਿਤਾ ਹੋ । ਮੇਰੀ ਦੁਹਾਈ ! ਇਹਨਾਂ ਜ਼ਾਲਮ ਮਸੰਦਾਂ ਨੇ ਮੇਰੇ ਪਤੀ ਨੂੰ ਜਿਉਂਦਿਆਂ ਸਾੜ ਦਿਤਾ ਹੈ । ਇਹਨਾਂ ਤੋਂ ਬਦਲਾ ਲਏ ਬਿਨਾ ਮੇਰੀ ਆਤਮਾ ਸ਼ਾਂਤ ਨਹੀਂ ਹੋਵੇਗੀ । ਮੇਰੀ ਅਬਲਾ ਦੀ ਰੱਖਿਆ ਕਰੋ, ਤੇ ਪਾਪੀਆਂ ਨੂੰ ਡੰਨ ਦਿਉ।''

## ਮਸੰਦਾਂ ਨੂੰ ਸਜ਼ਾ

ਗੁਰਦੇਵ ਨੇ ਪੰਜਾਬ ਕੌਰ ਨੂੰ ਧੀਰਜ ਦੇ ਕੇ ਚੁੱਪ ਕਰਾਇਆ । ਮਹਾਰਾਜ ਨੇ ਸਾਰੇ ਮਸੰਦ ਪਕੜ ਲਏ । ਉਹਨਾਂ ਦੀਆਂ ਗ਼ਲਤੀਆਂ ਦੀ ਪੂਰੀ ਤਰ੍ਹਾਂ ਪੋਣ ਛਾਣ ਕੀਤੀ ਗਈ । ਜਿੰਨਾ ਜਿੰਨਾ ਕਿਸੇ ਦਾ ਗੁਨਾਹ ਸਾਬਤ ਹੋਇਆ, ਉਸ ਮੁਤਾਬਕ ਉਹਨਾਂ ਨੂੰ ਸਜ਼ਾ ਦਿਤੀ ਗਈ । ਕੁਛ ਭਲੇ ਸੁਭਾਅ ਦੇ ਮਸੰਦ ਪੰਜਾਬ ਕੌਰ ਦੇ ਵਫ਼ਾਦਾਰ ਵੀ ਸਨ। ਉਹਨਾਂ ਨੂੰ ਮਹਾਰਾਜ ਨੇ ਇਨਾਮ ਵੀ ਦਿਤੇ[1]। ਇਹ ਵੀ ਰਵਾਇਤ ਚਲੀ ਆਉਂਦੀ ਹੈ, ਕਿ ਪੰਜਾਬ ਕੌਰ ਦੇ ਕਹਿਣ ਉਤੇ ਕੁਛ ਵੱਡੇ ਗੁਨਾਹੀਂ ਮਸੰਦ ਤੱਤਾ ਤੇਲ ਪਾ ਕੇ ਸਾੜੇ ਗਏ ।[2]

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੩ ।
2. ਸੂਰਜ ਪ੍ਰਕਾਸ਼, ਰੁੱਤ ਦੂਸਰੀ, ਅੰਸੂ ੯ ।

ਮਸੰਦਾਂ ਨੂੰ ਸਜ਼ਾ ਦੇ ਕੇ ਤੇ ਪੰਜਾਬ ਕੌਰ ਨੂੰ ਰਾਮ ਰਾਏ ਦੀ ਗੱਦੀ ਸੌਂਪ ਕੇ, ਮਹਾਰਾਜ ਵਾਪਸ ਪਾਉਂਟਾ ਸਾਹਿਬ ਆ ਗਏ ।

## ਫ਼ਤਹਿ ਸ਼ਾਹ ਸ਼ਰਣ ਆਇਆ

ਰਾਜਾ ਫ਼ਤਹਿ ਸ਼ਾਹ ਰਾਮ ਰਾਏ ਦਾ ਉਪਾਸ਼ਕ ਸੀ । ਰਾਮ ਰਾਏ, ਗੁਰੂ ਜੀ ਦੀ ਸ਼ਰਣ ਜਾ ਪਿਆ, ਤਾਂ ਉਹਦੀ ਪ੍ਰੇਰਨਾ ਨਾਲ ਫ਼ਤਹਿ ਸ਼ਾਹ ਵੀ ਮਹਾਰਾਜ ਦੀ ਸੇਵਾ ਵਿਚ ਹਾਜ਼ਰ ਹੋਣ ਵਾਸਤੇ ਤਿਆਰ ਹੋ ਗਿਆ । ਪਹਿਲਾਂ ਉਹਨੇ ਆਪਣੇ ਮੰਤਰੀ ਭੇਜੇ। ਹਜ਼ੂਰ ਨੇ ਬੜੀ ਖ਼ੁਸ਼ੀ ਨਾਲ ਮਿਲਣ ਦੀ ਆਗਿਆ ਦੇ ਦਿਤੀ । ਰਾਜਾ ਫ਼ਤਹਿ ਸ਼ਾਹ ਆਪਣੇ ਦਰਬਾਰੀਆਂ ਸਮੇਤ ਪਾਉਂਟੇ ਆਇਆ । ਮਹਾਰਾਜ ਨੇ ਉਸਦਾ ਬੜਾ ਆਦਰ ਕੀਤਾ । ਰਾਜੇ ਨੇ ਯੋਗ ਭੇਟਾ ਧਰ ਕੇ ਹਜ਼ੂਰ ਦੇ ਚਰਨ ਛੋਹੇ। ਮਹਾਰਾਜ ਨੇ ਰਾਜਾ ਮੇਦਨੀ ਪ੍ਰਕਾਸ਼ ਨੂੰ ਵੀ ਬੁਲਾ ਲਿਆ । ਦੋਹਾਂ ਰਾਜਿਆਂ ਨੂੰ ਸਮਝਾ ਕੇ ਗੁਰਦੇਵ ਨੇ ਉਹਨਾਂ ਦਾ ਪੁਰਾਣਾ ਝਗੜਾ ਨਿਬੇੜ ਕੇ ਸੁਲ੍ਹਾ ਕਰਾ ਦਿਤੀ । ਦੋਵੇਂ ਰਾਜੇ ਗਲ ਮਿਲੇ, ਤੇ ਗੁਰਦੇਵ ਦਾ ਅਹਿਸਾਨ ਮੰਨਦੇ ਹੋਏ ਵਿਦਾ ਹੋਏ ।

## ਪਾਉਂਟੇ ਵਿਚ ਨਿੱਤ ਦੇ ਕੰਮ

ਪਾਉਂਟੇ ਦੇ ਤਿੰਨ ਸਾਲ ਤਿਆਰੀ ਤੇ ਅਮਨ ਦੇ ਦਿਨ ਮੰਨੇ ਜਾਂਦੇ ਹਨ। ਗੁਰਦੇਵ ਦਾ ਜੀਵਨ ਸਦਾ ਹੀ ਇਕ ਜਮਾਂਦਰੂ ਸਿਪਾਹੀ ਵਾਂਗ ਨਿਯਮ-ਬੱਧ ਰਿਹਾ ਹੈ। ਅੰਮ੍ਰਿਤ ਵੇਲੇ ਉਠ ਕੇ ਨਿੱਤ-ਕਰਮ ਤੋਂ ਵਿਹਲੇ ਹੋ ਕੇ ਆਪ ਪਾਠ ਕਰਦੇ, ਕੀਰਤਨ ਸੁਣਦੇ ਤੇ ਫਿਰ ਵਿੱਦਿਆ-ਅਧਿਐਨ ਕਰਦੇ, ਜਾਂ ਸਾਹਿਤ ਰਚਨਾ ਕਰਦੇ । ਪਿਛਲੇ ਪਹਿਰ ਆਪ ਸ਼ਿਕਾਰ ਖੇਡਦੇ, ਸ਼ਸਤਰ ਅਭਿਆਸ ਕਰਦੇ, ਸੈਨਾ ਦੇ ਫ਼ੌਜੀ ਕਰਤਵ ਵੇਖਦੇ, ਫ਼ੌਜੀ ਦਰਬਾਰ ਲਾਉਂਦੇ, ਢਾਡੀਆਂ ਦੀਆਂ ਵਾਰਾਂ ਤੇ ਕਵੀਆਂ ਦੀਆਂ ਰਚਨਾਵਾਂ ਸੁਣਦੇ।

## ਸ਼ੇਰ ਦਾ ਸ਼ਿਕਾਰ

ਮਹਾਰਾਜ ਮਹਾਨ ਸ਼ਸਤਰ-ਅਭਿਆਸੀ ਤੇ ਦਲੇਰ ਸਨ । ਇਕ ਦਿਨ ਸ਼ਿਕਾਰ ਖੇਡਦਿਆਂ ਗੁਰਦੇਵ ਨੇ ਇਕ ਬਲੀ ਬੱਬਰ ਸ਼ੇਰ ਦਾ ਸ਼ਿਕਾਰ ਤਲਵਾਰ ਨਾਲ ਕੀਤਾ।

## ਕਪਾਲ ਮੋਚਨ ਗਏ

ਇਹਨਾਂ ਹੀ ਦਿਨਾਂ ਵਿਚ ਕੁਛ ਸੰਗਤਾਂ ਦੇ ਜ਼ੋਰ ਦੇਣ 'ਤੇ ਗੁਰਦੇਵ ਸਮੇਤ ਪਰਵਾਰ ਕਪਾਲ ਮੋਚਨ ਵੀ ਗਏ । ਤੀਰਥਾਂ 'ਤੇ ਜਾਣ ਦਾ ਵੱਡਾ ਮੰਤਵ ਹੁੰਦਾ ਸੀ ਸਿੱਖੀ ਦਾ ਪਰਚਾਰ ਕਰਨਾ।

## ਕ੍ਰਿਸ਼ਨਾ ਅਵਤਾਰ ਦਾ ਅਨੁਵਾਦ

ਇਹ ਕਹਿਣਾ ਔਖਾ ਹੈ, ਕਿ ਗੁਰਦੇਵ ਪਹਿਲਾਂ ਸਿਪਾਹੀ ਸਨ, ਜਾਂ ਸਾਹਿਤਕਾਰ। ਗੁਰੂ ਮਹਾਰਾਜ ਵਿਚ ਦੋਵੇਂ ਗੁਣ ਬਰਾਬਰ ਸਨ ।ਪਾਉਂਟੇ ਰਹਿੰਦਿਆਂ ਹੀ ਮਹਾਰਾਜ ਨੇ ਸੰਸਕ੍ਰਿਤ ਵਿਚੋਂ 'ਕ੍ਰਿਸ਼ਨਾ ਅਵਤਾਰ' ਦਾ ਅਨੁਵਾਦ ਕੀਤਾ ।ਭਾਈ ਸੰਤੋਖ ਸਿੰਘ ਜੀ ਲਿਖਦੇ ਹਨ : 'ਗੁਰਦੇਵ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਆਦਿ ਤੋਂ ਵਿਹਲੇ ਹੋ ਕੇ ਜਮਨਾ ਦੇ ਕਿਨਾਰੇ ਸੈਰ ਕਰਦੇ ਤੇ ਇਕਾਂਤ ਥਾਂ 'ਤੇ ਬੈਠ ਕੇ ਕਵਿਤਾ ਰਚਦੇ । ਲਗਭਗ ਤਿੰਨ ਘੰਟੇ ਹਜ਼ੂਰ ਏਸ ਕਾਰਜ ਵਿਚ ਗੁਜ਼ਾਰਦੇ ।ਏਸੇ ਸਮੇਂ ਮਹਾਰਾਜ ਨੇ ਸੰਸਕ੍ਰਿਤ ਵਿਚੋਂ ਕ੍ਰਿਸ਼ਨਾ ਅਵਤਾਰ ਦਾ ਅਨੁਵਾਦ ਕੀਤਾ ।' (ਮਾਲੂਮ ਹੁੰਦਾ ਹੈ, ਕ੍ਰਿਸ਼ਨਾ ਅਵਤਾਰ ਏਥੇ ਸੰਪੂਰਨ ਨਹੀਂ ਹੋਇਆ । ਉਸਦੇ ਕੁਛ ਅਖ਼ੀਰਲੇ ਛੰਦ ਕੁਛ ਸਮਾਂ ਪਿਛੋਂ ਲਿਖੇ ਗਏ ਹਨ।) ਕੇਵਲ ਏਨਾ ਨਹੀਂ, ਮਹਾਰਾਜ ਨੇ ਕੁਛ ਹੋਰ ਬਾਣੀ ਵੀ ਏਥੇ ਰਚੀ।

## ਸਾਹਿਤ ਪ੍ਰੇਮੀ ਗੁਰਦੇਵ

ਆਪ ਕੇਵਲ ਸਾਹਿਤਕਾਰ ਹੀ ਨਹੀਂ, ਸਾਹਿਤ ਪ੍ਰੇਮੀ ਵੀ ਸਨ । ਹਰ ਆਏ ਵਿਦਵਾਨ ਦਾ ਮਹਾਰਾਜ ਬਹੁਤ ਆਦਰ ਮਾਣ ਕਰਦੇ ਤੇ ਉਸਦੀ ਲੋੜ ਪੂਰੀ ਕਰਨ ਵਾਸਤੇ ਖੁੱਲ੍ਹਾ ਧਨ ਬਖ਼ਸ਼ਦੇ ! ਗੁਰਦੇਵ ਦੀ ਇਸ ਉਦਾਰਤਾ ਦੀਆਂ ਖ਼ਬਰਾਂ ਸੁਣ ਕੇ ਸਾਰੇ ਵਿਦਵਾਨ, ਲੇਖਕ ਤੇ ਕਵੀ ਹਜ਼ੂਰ ਪਾਸ ਆ ਰਹੇ। ਹਰ ਇਕ ਦੀ ਯੋਗਤਾ ਅਨੁਸਾਰ ਸਭ ਦੇ ਭੱਤੇ ਨੀਯਤ ਕਰ ਦਿਤੇ ਗਏ। ਉਹ ਗੁਣੀ ਪੁਰਸ਼ ਪੁਰਾਣੇ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਕਰਦੇ ਤੇ ਕੁਛ ਨਵਾਂ ਸਾਹਿਤ ਰਚਦੇ । ਪਿਛਲੇ ਪਹਿਰ ਦੇ ਦੀਵਾਨ੍ਹਾਂ ਵਿਚ ਜੋਸ਼ੀਲੀਆਂ ਕਵਿਤਾਵਾਂ ਤੇ ਵਾਰਾਂ ਸੁਣਾ ਕੇ ਸਿੱਖਾਂ ਵਿਚ ਬੀਰ ਰਸ ਪੈਦਾ ਕੀਤਾ ਜਾਂਦਾ।

## ਵਿੱਦਿਆ ਪਿਆਰ ਤੇ ਪਰਚਾਰ

ਗੁਰਦੇਵ ਨੇ ਕੌਮ ਨੂੰ ਹਰ ਪੱਖ ਤੋਂ ਉੱਚਾ ਚੁਕਣ ਦਾ ਯਤਨ ਕੀਤਾ ਹੈ। ਜੋ ਕੌਮ ਵਿੱਦਿਅਕ ਤੌਰ 'ਤੇ ਉੱਚੀ ਨਾ ਹੋਵੇ, ਉਸਦੀ ਉੱਨਤੀ ਅਧੂਰੀ ਹੁੰਦੀ ਹੈ । ਮਹਾਰਾਜ ਪਾਸ ਕੇਸ਼ਵ, ਦੱਤਾਨੰਦ, ਰਘੁਨਾਥ ਆਦਿ ਸੰਸਕ੍ਰਿਤ ਦੇ ਮਹਾਨ ਪੰਡਤ ਨੌਕਰ ਸਨ । ਹਜ਼ੂਰ ਨੇ ਪੰਡਤ ਰਘੁਨਾਥ ਨੂੰ ਕਿਹਾ, ਕਿ ਉਹ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਵੇ । ਪਰ ਜਾਤ ਅਭਿਮਾਨੀ ਪੰਡਤ ਨੇ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਉਣ ਤੋਂ ਇਨਕਾਰ ਕਰ ਦਿਤਾ ।ਉਸਨੇ ਉਜ਼ਰ ਪੇਸ਼ ਕੀਤਾ, ''ਸੱਚੇ ਪਾਤਸ਼ਾਹ ! ਸੰਸਕ੍ਰਿਤ

ਪੜ੍ਹਨਾ ਪੜ੍ਹਾਉਣਾ ਕੇਵਲ ਪੰਡਤਾਂ ਦਾ ਹੱਕ ਹੈ। ਪਰ ਆਪ ਜੀ ਦੇ ਸਿੱਖ ਤਾਂ ਹਰ ਜਾਤੀ ਵਿਚੋਂ ਹਨ । ਇਹਨਾਂ ਨੂੰ ਸੰਸਕ੍ਰਿਤ ਕਿਵੇ ਪੜ੍ਹਾਈ ਜਾ ਸਕਦੀ ਹੈ ।''

ਗੁਰਦੇਵ ਨੇ ਕੁਛ ਗੰਭੀਰ ਹੋ ਕੇ ਕਿਹਾ, ''ਪੰਡਤ ਜੀ ! ਜੁੱਗ ਬਦਲ ਰਿਹਾ ਹੈ। ਇਹ ਜਾਤੀ ਅਭਿਮਾਨ ਹੁਣ ਬਹੁਤਾ ਚਿਰ ਨਹੀਂ ਚੱਲੇਗਾ। ਜਿਨ੍ਹਾਂ ਸਿੱਖਾਂ ਨੂੰ ਤੁਸੀ ਅੱਜ ਸੰਸਕ੍ਰਿਤ ਪੜ੍ਹਾਉਣ ਤੋਂ ਇਨਕਾਰ ਕਰ ਰਹੇ ਹੋ, ਕਿਸੇ ਦਿਨ ਇਹਨਾਂ ਸਿੱਖਾਂ ਕੋਲੋਂ ਵਿੱਦਿਆ ਪਰਾਪਤ ਕਰਨ ਵਿਚ ਤੁਹਾਡੀ ਔਲਾਦ ਮਾਣ ਸਮਝੇਗੀ। ਸਿੱਖਾਂ ਵਿਚੋਂ ਮਹਾਨ ਵਿਦਵਾਨ ਹੋਣਗੇ।''

## ਸੰਸਕ੍ਰਿਤ ਪੜ੍ਹਨ ਲਈ ਸਿੱਖ ਕਾਸ਼ੀ ਭੇਜੇ

ਗੁਰਦੇਵ ਨੇ ਪੰਜ ਸਿੱਖ : ਗੰਡਾ ਸਿੰਘ, ਵੀਰ ਸਿੰਘ, ਕਰਮ ਸਿੰਘ, ਸੈਣਾ ਸਿੰਘ, ਰਾਮ ਸਿੰਘ, ਸੰਸਕ੍ਰਿਤ ਪੜ੍ਹਨ ਵਾਸਤੇ ਕਾਸ਼ੀ ਭੇਜੇ । ਉਹਨਾਂ ਨੂੰ ਹੁਕਮ ਹੋਇਆ, ਕਿ ਉਹ ਸਿੱਖੀ ਰਹਿਤ ਵਿਚ ਰਹਿੰਦੇ ਹੋਏ ਕੁਛ ਭੇਸ ਬਦਲ ਕੇ ਵਿੱਦਿਆ ਪਰਾਪਤ ਕਰਨ । ਉਹ ਸਾਰੇ ਬਸਤਰ ਸਫ਼ੈਦ ਪਹਿਨਦੇ ਤੇ ਪੁੱਛਣ ਉਤੇ ਆਪਣੇ ਆਪ ਨੂੰ 'ਨਿਰਮਲੇ' ਸਾਧੂ ਦਸਦੇ । ਉਹਨਾਂ ਸੱਤ ਸਾਲ ਬਨਾਰਸ ਰਹਿ ਕੇ ਮਹਾਨ ਪੰਡਤਾਂ ਕੋਲੋਂ ਸੰਸਕ੍ਰਿਤ ਪੜ੍ਹੀ ਤੇ ਫਿਰ ਵਾਪਸ ਅਨੰਦਪੁਰ ਆ ਕੇ ਹੋਰ ਸਿੱਖਾਂ ਨੂੰ ਪੜ੍ਹਾਈ । ਉਸ ਦਿਨ ਤੋਂ ਸੰਸਕ੍ਰਿਤ ਉਤੇ ਪੰਡਤਾਂ ਦਾ ਇਕਮਾਤਰ ਅਧਿਕਾਰ ਖ਼ਤਮ ਹੋ ਗਿਆ। ਉਹ ਪੰਜੇ ਸਿੱਖ ਵਾਪਸ ਆ ਕੇ ਵੀ ਓਸੇ ਤਰ੍ਹਾਂ ਸਫ਼ੈਦ ਬਸਤਰ ਹੀ ਪਹਿਨਦੇ ਰਹੇ । ਲੋਕ ਉਹਨਾਂ ਨੂੰ 'ਨਿਰਮਲੇ' ਕਹਿੰਦੇ । ਉਹਨਾਂ ਦੀ ਪਰਨਾਲੀ ਹੀ ਅੱਜ ਕੱਲ੍ਹ ਦੇ ਨਿਰਮਲੇ ਸਾਧੂ ਹਨ । ਨਿਰਮਲ-ਸੰਪਰਦਾ ਨੇ ਕਈ ਮਹਾਨ ਵਿਦਵਾਨ ਪੈਦਾ ਕੀਤੇ ਹਨ।

ਗੁਰਦੇਵ ਦਾ ਵਿੱਦਿਆ ਪਿਆਰ ਇਕ ਹੋਰ ਘਟਨਾ ਤੋਂ ਵੀ ਸਿੱਧ ਹੁੰਦਾ ਹੈ । ਇਕ ਦਿਨ ਦਮਦਮਾ ਸਾਹਿਬ (ਤਲਵੰਡੀ ਸਾਬੋ ਕੀ) ਵਿਚ ਹਜ਼ੂਰ ਨੇ ਬਹੁਤ ਸਾਰੀਆਂ ਕਲਮਾਂ ਘੜ ਕੇ ਝਾੜਾਂ ਵਿਚ ਖਿਲਾਰ ਦਿਤੀਆਂ । ਸਿੱਖਾਂ ਦੇ ਪੁੱਛਣ 'ਤੇ ਹਜ਼ੂਰ ਨੇ ਫ਼ੁਰਮਾਇਆ, ''ਇਹ ਗੁਰੂ ਕੀ ਕਾਸ਼ੀ ਹੈ । ਸਾਡੀ ਖ਼ੁਸ਼ੀ ਹੈ, ਕਿ ਕੋਈ ਸਿੱਖ ਅਨਪੜ੍ਹ ਨਾ ਰਹੇ।''

## ਪਾਉਂਟਾ ਸਾਹਿਬ ਵਿਚ ਰੌਣਕਾਂ

ਪਾਉਂਟਾ ਸਾਹਿਬ ਵਿਚ ਅਨੰਦਪੁਰ ਵਰਗੀਆਂ ਰੌਣਕਾਂ ਬਣ ਗਈਆਂ। ਸ਼ਰਧਾਲੂ ਲੋਕ ਦੂਰੋਂ ਦੂਰੋਂ ਦਰਸ਼ਨਾਂ ਵਾਸਤੇ ਆਉਂਦੇ ਤੇ ਭੇਟਾ ਧਰਦੇ । ਹਰ ਵੇਲੇ ਸੇਵਾ ਵਿਚ

ਰਹਿਣ ਵਾਲੀਆਂ ਸੰਗਤਾਂ ਦੀ ਗਿਣਤੀ ਵਿਚ ਵੀ ਚੋਖਾ ਵਾਧਾ ਹੋ ਗਿਆ । ਉਦਾਸੀ ਸਾਧੂ ਸਦਾ ਹੀ ਮਹਾਰਾਜ ਦੇ ਡੇਰੇ ਦੇ ਨਾਲ ਰਿਹਾ ਕਰਦੇ ਸਨ । ਉਹਨਾਂ ਦੀ ਗਿਣਤੀ ਵੀ ਪੰਜ ਸੌ ਤੱਕ ਪਹੁੰਚ ਗਈ । ਜਮਨਾ ਦੇ ਕਿਨਾਰੇ ਪਾਉਂਟਾ ਸਾਹਿਬ ਇਕ ਛੋਟਾ ਜਿਹਾ ਰਮਣੀਕ ਨਗਰ ਬਣ ਗਿਆ । ਵਸੋਂ ਦੇ ਆਸ ਪਾਸ ਕੁਛ ਬਾਗ਼ ਬਗ਼ੀਚੇ ਵੀ ਲੱਗ ਗਏ । ਇਨਸਾਨ ਦੀ ਸੁਚੱਜੀ ਕਿਰਤ ਨੇ ਕੁਦਰਤ ਦੀ ਖ਼ੂਬਸੂਰਤੀ ਵਿਚ ਹੋਰ ਵਾਧਾ ਕਰ ਦਿਤਾ ।

## ਬੁੱਧੂ ਸ਼ਾਹ ਦਰਸ਼ਨਾਂ ਵਾਸਤੇ ਆਇਆ

ਸਢੌਰੇ ਦੇ ਰਹਿਣ ਵਾਲਾ ਪੀਰ ਬੁੱਧੂ ਸ਼ਾਹ (ਸ਼ਾਹ ਬਦਰੁੱਦੀਨ) ਬੜਾ ਭਲਾ ਪੁਰਸ਼ ਸੀ । ਗੁਰਦੇਵ ਦੀ ਸੋਭਾ ਸੁਣ ਕੇ ਉਹ ਕੁਛ ਮੁਰੀਦਾਂ ਸਮੇਤ ਦਰਸ਼ਨ ਵਾਸਤੇਂ ਆਇਆ । ਮਹਾਰਾਜ ਨੇ ਪੀਰ ਜੀ ਦਾ ਬੜਾ ਆਦਰ ਸਤਿਕਾਰ ਕੀਤਾ । ਸੂਫ਼ੀ ਖ਼ਿਆਲਾਂ ਦੇ ਮੁਸਲਮਾਨ ਪੀਰਾਂ ਦੇ ਦਿਲਾਂ 'ਤੇ ਗੁਰਦੇਵ ਦਾ ਬਹੁਤ ਅਸਰ ਸੀ । ਸਿੱਖ ਗੁਰੂ, ਹਿੰਦੂਆਂ-ਮੁਸਲਮਾਨਾਂ ਦੇ ਸਾਂਝੇ ਪੀਰ ਸਮਝੇ ਜਾਂਦੇ ਸਨ । ਗੁਰਮਤ ਦਾ ਪਰਚਾਰ ਵੀ ਸਭ ਨੂੰ ਭਾਉਂਦਾ ਸੀ। ਕਈ ਦਿਨ ਬੁੱਧੂ ਸ਼ਾਹ ਪਾਉਂਟਾ ਸਾਹਿਬ ਵਿਚ ਰਿਹਾ। ਗੁਰਦੇਵ ਦੇ ਸ਼ਬਦ ਸੁਣ ਕੇ ਤੇ ਉੱਚੀ ਰਹਿਣੀ ਬਹਿਣੀ ਵੇਖ ਕੇ ਉਹ ਬਹੁਤ ਪ੍ਰਭਾਵਤ ਹੋਇਆ. ਉਹਨੇ ਯਥਾ ਸ਼ਕਤ ਨਜ਼ਰਾਨਾ ਧਰ ਕੇ ਮਹਾਰਾਜ ਅੱਗੇ ਸਿਰ ਝੁਕਾਇਆ। ਗੁਰਦੇਵ ਨੇ ਵੀ ਅੱਗੋਂ ਯੋਗ ਸਤਿਕਾਰ ਨਾਲ ਸਿਰੋਪਾਉ ਦੇ ਕੇ ਉਸਨੂੰ ਵਿਦਾ ਕੀਤਾ। ਬੁੱਧੂ ਸ਼ਾਹ ਦੇ ਦਿਲ ਵਿਚ ਹਜ਼ੂਰ ਦਾ ਪਿਆਰ ਸਦਾ ਵਾਸਤੇ ਪੱਕਾ ਹੋ ਗਿਆ।

## ਦਾਮਲਾ ਪਿੰਡ ਦੇ ਪਠਾਣ ਸਿਪਾਹੀ

ਸਢੌਰੇ ਵਾਪਸ ਗਿਆਂ ਬੁੱਧੂ ਸ਼ਾਹ ਨੂੰ ਥੋੜਾ ਸਮਾਂ ਹੀ ਬੀਤਿਆ ਸੀ, ਜਾਂ ਦਾਮਲਾ ਪਿੰਡ ਦੇ ਰਹਿਣ ਵਾਲੇ ਪੰਜ ਸੌ ਪਠਾਣ ਸਿਪਾਹੀ ਆ ਹਾਜ਼ਰ ਹੋਏ । ਉਹ ਬੁੱਧੂ ਸ਼ਾਹ ਦੇ ਮੁਰੀਦਾਂ ਵਿਚੋਂ ਸਨ । ਉਹਨਾਂ ਸਿਜਦਾ ਕਰਕੇ ਬੇਨਤੀ ਕੀਤੀ, "ਪੀਰ ਜੀ ! ਬਾਦਸ਼ਾਹ ਔਰੰਗਜ਼ੇਬ ਨੇ ਕਿਸੇ ਮਾਮੂਲੀ ਜੇਹੀ ਖ਼ਤਾ ਪਿਛੇ ਸਾਨੂੰ ਫ਼ੌਜ ਵਿਚੋਂ ਕੱਢ ਦਿਤਾ ਹੈ; ਨਾਲ ਹੀ ਸ਼ਾਹੀ ਫ਼ੁਰਮਾਨ ਜਾਰੀ ਕਰ ਦਿਤਾ ਹੈ, ਕਿ ਕੋਈ ਇਹਨਾਂ ਨੂੰ ਪਨਾਹ ਨਾ ਦੇਵੇ। ਸਿਪਾਹੀ-ਗਿਰੀ ਤੋਂ ਬਿਨਾਂ ਹੋਰ ਕੋਈ ਧੰਦਾ ਅਸੀਂ ਕਰ ਨਹੀਂ ਸਕਦੇ । ਤੇ ਸਰਕਾਰ ਤੋਂ ਡਰਦਾ ਕੋਈ ਰਾਜਾ ਜਾਂ ਨਵਾਬ ਸਾਨੂੰ ਨੌਕਰ ਰੱਖਣ ਵਾਸਤੇ ਤਿਆਰ ਨਹੀਂ । ਏਸ ਤਰ੍ਹਾਂ ਅਸੀਂ ਭੁੱਖੇ ਮਰ ਜਾਵਾਂਗੇ। ਆਪ ਸਾਡੀ ਮਦਦ ਕਰੋ, ਜਿਵੇਂ ਸਾਡੇ ਇਹ ਔਖੇ ਦਿਨ ਕੱਟੇ ਜਾ ਸਕਣ । ਅਸੀਂ ਆਪ ਜੀ ਦੀ ਗੱਦੀ ਦੇ ਪੀਹੜੀਆਂ ਦੇ ਮੁਰੀਦ ਹਾਂ।"

ਉਹਨਾਂ ਦਾ ਤਰਲਾ ਸੁਣ ਕੇ ਪੀਰ ਬੁੱਧੂ ਸ਼ਾਹ ਨੂੰ ਤਰਸ ਆ ਗਿਆ। ਉਹ ਪਠਾਣਾਂ ਨੂੰ ਨਾਲ ਲੈ ਕੇ ਪਾਉਂਟਾ ਸਾਹਿਬ ਗੁਰਦੇਵ ਪਾਸ ਜਾ ਪਹੁੰਚੇ। ਬੁੱਧੂ ਸ਼ਾਹ ਦਾ ਹੰਮਾ ਮਹਾਰਾਜ ਕਿਸੇ ਹਾਲਤ ਵਿਚ ਤੋੜਨਾ ਨਹੀਂ ਸਨ ਚਾਹੁੰਦੇ। ਹਜ਼ੂਰ ਨੇ ਸਾਰੇ ਪਠਾਣਾਂ ਨੂੰ ਨੌਕਰ ਰੱਖ ਲਿਆ । ਉਹ ਪੰਜ ਸੌ ਪਠਾਣ, ਪੰਜਾਂ ਸਰਦਾਰਾਂ (ਕਾਲੇ ਖ਼ਾਂ, ਬੀਖਨ ਖ਼ਾਂ, ਨਜਾਬਤ ਖ਼ਾਂ, ਹੱਯਾਤ ਖ਼ਾਂ ਤੇ ਉਮਰ ਖ਼ਾਂ[1]) ਦੇ ਮਾਤਹਿਤ ਸਨ । ਸਰਦਾਰ ਦੀ ਪੰਜ ਰੁਪੈ ਤੇ ਸਿਪਾਹੀ ਦੀ ਇਕ ਰੁਪਇਆ ਰੋਜ਼ਾਨਾ ਤਨਖ਼ਾਹ ਪੱਕੀ ਹੋਈ ।

ਪਾਉਂਟਾ ਸਾਹਿਬ ਵਿਚ ਬੀਤਿਆ ਇਹ ਸਮਾਂ ਮਹਾਰਾਜ ਦੇ ਜੀਵਨ ਵਿਚ ਸਭ ਤੋਂ ਵਧੇਰੇ ਅਮਨ ਦਾ ਮੰਨਿਆ ਜਾ ਸਕਦਾ ਹੈ । ਬਚਿਤ੍ਰ ਨਾਟਕ ਵਿਚ ਇਸ ਬਾਰੇ ਮਹਾਰਾਜ ਇਉਂ ਲਿਖਦੇ ਹਨ :

''ਦੇਸ ਚਾਲ ਹਮ ਤੇ ਪੁਨਿ ਭਈ ।
ਸਹਰ ਪਾਵਟਾ ਕੀ ਸੁਧਿ ਲਈ।
ਕਾਲਿੰਦ੍ਰੀ ਤਟਿ ਕਰੇ ਬਿਲਾਸਾ।
ਅਨਿਕ ਭਾਂਤ ਕੇ ਪੇਖਿ ਤਮਾਸਾ।
ਤਹ ਕੇ ਸਿੰਘ ਘਨੇ ਚੁਨਿ ਮਾਰੇ।
ਰੋਝ ਰੀਛ ਬਹੁ ਭਾਂਤਿ ਬਿਦਾਰੇ।''

— 0 —

1. ਗਿ. ਗਿਆਨ ਸਿੰਘ ਤਵਾਰੀਖ਼ ਗੁਰੂ ਖਾਲਸਾ, ਪੰਨਾ ੧੦੦੩ ।

ਕਾਂਡ ੮

# ਭੰਗਾਣੀ ਯੁੱਧ

## ਭੀਮ ਚੰਦ ਦੀ ਨਵੇਂ ਸਿਰਿਓਂ ਸ਼ਰਾਰਤ

ਗੁਰਦੇਵ ਅਜੇ ਪਾਉਂਟੇ ਹੀ ਸਨ, ਜਦੋਂ ਭੀਮ ਚੰਦ ਦੇ ਪੁੱਤਰ (ਅਜਮੇਰ ਚੰਦ) ਦੇ ਵਿਆਹ ਦਾ ਨੀਯਤ ਸਮਾਂ ਆ ਪਹੁੰਚਾ। ਭੀਮ ਚੰਦ ਨੇ ਲੜਾਈ ਦਾ ਇਰਾਦਾ ਛੱਡਿਆ ਨਹੀਂ ਸੀ, ਕੇਵਲ ਕੁਛ ਸਮੇਂ ਵਾਸਤੇ ਟਾਲਿਆ ਸੀ । ਵਿਹਲੇ ਸਮੇਂ ਵਿਚ ਉਹ ਲੜਾਈ ਵਾਸਤੇ ਲੋੜੀਂਦੀ ਤਿਆਰੀ ਕਰਦਾ ਰਿਹਾ ਸੀ । ਦੱਬੀ ਹੋਈ ਅੱਗ ਨੂੰ ਨਵੇਂ ਸਿਰਿਓਂ ਭਖਾਉਣ ਵਾਸਤੇ ਕੋਈ ਬਹਾਨਾ ਚਾਹੀਦਾ ਹੈ । ਭੀਮ ਚੰਦ ਨੇ ਵੀ ਬਹਾਨਾ ਟੋਲ ਲਿਆ । ਵਿਆਹ ਸਮੇਂ ਜੰਞ ਨਾਲ ਲੈ ਜਾਣ ਵਾਸਤੇ ਉਹਨੇ ਫਿਰ ਪਰਸਾਦੀ ਹਾਥੀ ਦੀ ਮੰਗ ਕੀਤੀ । ਗੁਰਦੇਵ ਵੱਲੋਂ ਪਹਿਲਾ ਹੀ ਉੱਤਰ ਫਿਰ ਮਿਲਿਆ । ਭੀਮ ਚੰਦ ਨੇ ਇਸਨੂੰ ਆਪਣਾ ਘੋਰ ਨਿਰਾਦਰ ਸਮਝਿਆ । ਹਮਾਇਤੀ ਰਾਜਿਆਂ ਸਾਮ੍ਹਣੇ ਉਹਨੇ ਬੜੇ ਟੁੰਬਵੇਂ ਸ਼ਬਦਾਂ ਵਿਚ ਕਿਹਾ, ''ਵੇਖ ਲਈ ਆਪ ਨੇ ਗੁਰੂ ਦੀ ਹੈਂਕੜ? ਇਸਦਾ ਅਰਥ ਹੈ, ਕਿ ਉਹ ਆਪਣੇ ਆਪ ਨੂੰ ਸਾਡੇ ਨਾਲੋਂ ਤਾਕਤਵਰ ਸਮਝਦਾ ਹੈ । ਅਸੀਂ ਅਖਵਾਉਂਦੇ ਹਾਂ ਰਾਜੇ। ਦਿੱਲੀ-ਪਤੀ ਅਖਵਾਉਂਦਾ ਹੈ ਬਾਦਸ਼ਾਹ। ਤੇ ਉਹ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਅਖਵਾਉਂਦਾ ਹੈ । ਭਾਵ ਉਹਦੇ ਸਾਮ੍ਹਣੇ ਅਸੀਂ ਸਾਰੇ ਝੂਠੇ ਹਾਂ। ਮੇਰੀ ਰਿਆਸਤ ਵਿਚ ਅਨੰਦਪੁਰ ਦਾ ਕਬਜ਼ਾ ਉਹਨੇ ਛੱਡਿਆ ਨਹੀਂ । ਅਜੇ ਤਕ ਉਥੇ ਉਹਦੀ ਫ਼ੌਜ ਬੈਠੀ ਹੈ। ਤੇ ਓਧਰ ਉਹਨੇ ਨਾਹਣ ਰਿਆਸਤ ਵਿਚ ਆ ਪੈਰ ਜਮਾਏ ਹਨ । 'ਰਾਜ ਘਾਟ' ਦੇ ਐਨ ਸਿਰ ਉਤੇ ਉਹਨੇ ਜਮਨਾ ਕਿਨਾਰੇ ਕਿਲ੍ਹਾ ਬਣਾ ਲਿਆ ਹੈ । ਕਿਲ੍ਹੇ ਬਨਾਉਣੇ, ਨਗਾਰੇ ਖੜਕਾਉਣੇ, ਝੰਡੇ ਝੁਲਾਉਣੇ ਤੇ ਫ਼ੌਜਾਂ ਰੱਖਣੀਆਂ ਰਾਜਿਆਂ ਤੇ ਬਾਦਸ਼ਾਹਾਂ ਦਾ ਕੰਮ ਹੈ । ਤੇ ਉਹ ਇਹ ਸਾਰੇ ਕੰਮ ਕਰ ਰਿਹਾ ਹੈ । ਹੁਣ ਤਾਂ ਉਹਨੇ ਪੰਜ ਸੌ ਪਠਾਣ ਵੀ ਭਰਤੀ ਕਰ ਲਏ ਹਨ । ਪਠਾਣ ਵੀ ਉਹ, ਜਿਨ੍ਹਾਂ ਨੂੰ ਬਾਦਸ਼ਾਹ ਨੇ ਫ਼ੌਜ ਵਿਚੋਂ ਗੁਨਾਹੀਂ ਕਰਕੇ ਕੱਢਿਆ ਹੈ। ਉਪਰੋਂ ਉਪਰੋਂ ਕੁਛ ਸਿੱਖ ਕਹਿੰਦੇ ਹਨ, ਕਿ ਉਹ ਸਿੱਧੇ ਦਿੱਲੀ

ਸਰਕਾਰ ਨਾਲ ਲੜਨ ਵਾਸਤੇ ਤਿਆਰੀ ਕਰ ਰਹੇ ਹਨ । ਇਹ ਗੱਲ ਸੱਚੀ ਵੀ ਹੋਵੇ, ਤਾਂ ਫਿਰ ਵੀ ਸਭ ਤੋਂ ਪਹਿਲਾਂ ਸਾਨੂੰ ਖ਼ਤਰਾ ਹੈ । ਅੰਮ੍ਰਿਤਸਰ ਜਾਂ ਕਰਤਾਰਪੁਰ ਬਹਿ ਕੇ ਗੁਰੂ ਨੇ ਬਾਦਸ਼ਾਹ ਨਾਲ ਨਹੀਂ ਲੜ ਲੈਣਾ । ਦਿੱਲੀ ਸਰਕਾਰ ਨਾਲ ਟੱਕਰ ਲੈਣ ਵਾਸਤੇ ਵੀ ਗੁਰੂ ਨੂੰ ਸਾਡਾ ਇਲਾਕਾ ਚਾਹੀਦਾ ਹੈ । ਪਹਾੜਾਂ ਦੀ ਓਟ ਵਿਚ ਬਹਿ ਕੇ ਹੀ ਕੋਈ ਦਿੱਲੀ ਸਰਕਾਰ ਦੇ ਵਿਰੁੱਧ ਲੜਾਈ ਜਾਰੀ ਰੱਖ ਸਕਦਾ ਹੈ । ਏਸੇ ਵਾਸਤੇ ਗੁਰੂ ਦਿਨੋਂ ਦਿਨ ਫ਼ੌਜੀ ਤਾਕਤ ਵਧਾ ਰਿਹਾ ਹੈ । ਅਸੀਂ ਸਾਰੇ ਇਕੱਠੇ ਹੋ ਕੇ ਸਮੇਂ ਸਿਰ ਆਪਣੀ ਰੱਖਿਆ ਵਾਸਤੇ ਨਾ ਉੱਠੇ, ਤਾਂ ਗੁਰੂ ਸਾਰਿਆਂ ਨੂੰ ਇਕ ਇਕ ਕਰਕੇ ਹੜੱਪ ਕਰ ਜਾਏਗਾ। ਹੁਣ ਸਾਡੇ ਸਾਮ੍ਹਣੇ ਦੋ ਹੀ ਰਸਤੇ ਹਨ : ਜਾਂ ਤਾਂ ਅਸੀਂ ਮੇਦਨੀ ਪ੍ਰਕਾਸ਼ ਵਾਂਗ ਗੁਰੂ ਦੀ ਅਧੀਨਗੀ ਮੰਨ ਕੇ ਆਪਣੇ ਇਲਾਕੇ ਗੁਰੂ ਦੇ ਹਵਾਲੇ ਕਰ ਦੇਈਏ, ਤੇ ਜਾਂ ਮਰਦਾਂ ਵਾਂਗ ਤਕੜੇ ਹੋ ਕੇ ਟੱਕਰ ਲਈਏ । ਆਉ, ਮੇਰਾ ਸਾਥ ਦਿਉ। ਹੁਣ ਵਰਗਾ ਸਮਾਂ ਫੇਰ ਕਦੇ ਨਹੀਂ ਮਿਲੇਗਾ। ਗੁਰੂ ਪਾਉਂਟੇ ਬੈਠਾ ਹੈ । ਉਸਦੀ ਫ਼ੌਜ ਦਾ ਸਭ ਤੋਂ ਤਕੜਾ ਹਿੱਸਾ ਹੈ ਦਾਮਲੇ ਵਾਲੇ ਪੰਜ ਸੌ ਪਠਾਣ । ਉਹਨਾਂ ਨੂੰ ਰਿਸ਼ਵਤ ਦੇ ਕੇ ਆਪਣੇ ਨਾਲ ਗੰਢ ਲਿਆ ਗਿਆ ਹੈ । ਆਪ ਸਾਰੇ ਫ਼ੌਜਾਂ ਲੈ ਕੇ ਚੱਲੋ। ਜੰਞ ਦੇ ਬਹਾਨੇ ਅਸੀਂ ਅਚਨਚੇਤ ਗੁਰੂ ਉਤੇ ਜਾ ਪਵਾਂਗੇ, ਤੇ ਉਹ ਦਿਨੋ ਦਿਨ ਤਿੱਖਾ ਹੋ ਰਿਹਾ ਕੰਡਾ ਸਦਾ ਵਾਸਤੇ ਕੱਢ ਦਿਆਂਗੇ । ਨਹੀਂ ਤਾਂ ਯਾਦ ਰੱਖੋ, ਨਾ ਸਾਡਾ ਰਾਜ ਰਹੇਗਾ, ਨਾ ਧਰਮ। ਵਰਣ-ਭ੍ਰਸ਼ਟ ਸਿੱਖਾਂ ਦੇ ਅਧੀਨ ਹੋ ਕੇ ਜਿਉਣ ਨਾਲੋਂ ਸਾਨੂੰ ਛੱਤਰੀਆਂ ਨੂੰ ਲੜ ਮਰਨਾ ਚੰਗਾ ਹੈ।'

ਭੀਮ ਚੰਦ ਦੀ ਮਗਰਲੀ ਗੱਲ ਨੇ ਸਭ ਤੋਂ ਵਧੇਰੇ ਟੁੰਬਿਆ। ਧਾਰਮਕ ਤੌਰ 'ਤੇ ਸਾਰੇ ਰਾਜੇ ਗੁਰੂ ਜੀ ਦੇ ਨਵੇਂ ਧਰਮ ਦੇ ਵਿਰੁੱਧ ਸਨ । ਸਾਰਿਆਂ ਨੇ ਭੀਮ ਚੰਦ ਦੀ ਹਾਂ ਵਿਚ ਹਾਂ ਮਿਲਾਈ । ਜੰਞ ਦੇ ਬਹਾਨੇ ਸਾਰੇ ਰਾਜੇ ਪੂਰੀਆਂ ਫ਼ੌਜਾਂ ਲੈ ਕੇ ਚੜ੍ਹੇ।

## ਚਾਰ ਸੌ ਪਠਾਣ ਗੁਰੂ ਜੀ ਨੂੰ ਛੱਡ ਗਏ

ਠੀਕ ਹੀ ਰਾਜਿਆਂ ਨੇ ਪਠਾਣਾਂ ਨੂੰ ਆਪਣੇ ਨਾਲ ਗੰਢ ਲਿਆ ਸੀ । ਪਠਾਣ ਗੁਰਦੇਵ ਦੀ ਤਾਕਤ ਬਾਰੇ ਭੁਲੇਖਾ ਖਾ ਗਏ ਸਨ । ਉਹਨਾਂ ਦੇ ਖ਼ਿਆਲ ਵਿਚ ਗੁਰੂ ਜੀ ਦੇ ਸਿੱਖ–ਜਿਨ੍ਹਾਂ ਅਜੇ ਤਕ ਕਦੇ ਲੜਾਈ ਦਾ ਮੂੰਹ ਨਹੀਂ ਸੀ ਵੇਖਿਆ–ਚੰਗੇ ਲੜਾਕੇ ਸਿੱਧ ਨਹੀਂ ਹੋ ਸਕਣਗੇ। ਪਠਾਣਾਂ ਸੋਚਿਆ, 'ਅਸੀਂ ਗੁਰੂ ਦਾ ਸਾਥ ਛਡ ਕੇ ਰਾਜਿਆਂ ਵੱਲ ਹੋ ਜਾਈਏ, ਤਾਂ ਫਿਰ ਗੁਰੂ ਨੂੰ ਜਿੱਤ ਲੈਣਾ ਕੋਈ ਔਖਾ ਕੰਮ ਨਹੀਂ। ਇਹਨਾਂ ਨੀਵੀਆਂ ਜਾਤਾਂ ਵਿਚੋਂ ਸਜੇ ਸਿੱਖਾਂ ਨੇ ਭਲਾ ਪਠਾਣਾਂ ਤੇ ਰਾਜਪੂਤਾਂ ਦਾ ਮੁਕਾਬਲਾ ਕੀ ਕਰ ਲੈਣਾ ਏਂ।'

ਅੰਦਰ ਖ਼ਾਤੇ ਪਠਾਣ ਆਗੂਆਂ ਨੇ ਰਾਜਿਆਂ ਨਾਲ ਕੁਛ ਸ਼ਰਤਾਂ ਵੀ ਤੈਅ ਕਰ ਲਈਆਂ । ਸਭ ਤੋਂ ਵੱਡੀ ਸ਼ਰਤ ਸੀ, ਗੁਰੂ ਜੀ ਦੇ ਡੇਰੇ ਦੀ ਲੁੱਟ । 'ਲੁੱਟ ਤੇ ਰਿਸ਼ਵਤ' ਨੇ ਉਹਨਾਂ ਦਾ ਈਮਾਨ ਡੁਲਾ ਦਿਤਾ । ਉਧਰੋਂ ਲੜਾਈ ਦੇ ਬੱਦਲ ਸਿਰ 'ਤੇ ਮੰਡਰਾ ਰਹੇ ਸਨ । ਉਧਰੋਂ ਪਠਾਣ ਨੱਸਣ ਵਾਸਤੇ ਬਹਾਨੇ ਸੋਚ ਰਹੇ ਜਨ। 'ਕਿਸੇ ਦੇ ਮੁੰਡੇ ਦਾ ਵਿਆਹ ਆ ਗਿਆ ਹੈ । ਕਿਸੇ ਦੀ ਮਾਂ ਮਰ ਗਈ ਹੈ । ਕਿਸੇ ਦਾ ਪਿਉ ਮਰਨਾਊ ਹੈ । ਕਿਸੇ ਦੇ ਭਰਾ ਦੀ ਲੱਤ ਟੁੱਟ ਗਈ ਹੈ । ਹਰ ਇਕ ਕੋਈ ਨਾ ਕੋਈ ਬਹਾਨਾ ਲੈ ਕੇ ਮਹਾਰਾਜ ਦੇ ਸਾਮ੍ਹਣੇ ਜਾ ਹਾਜ਼ਰ ਹੋਇਆ । ਉਹ ਜ਼ੋਰ ਦੇਣ ਲੱਗੇ, ਕਿ ਉਹਨਾਂ ਦੀ ਪਿਛਲੀ ਤਨਖ਼ਾਹ ਦੇ ਕੇ ਉਹਨਾਂ ਨੂੰ ਓਸੇ ਵੇਲੇ ਛੁੱਟੀ ਦੇ ਦਿਤੀ ਜਾਵੇ।

ਮਹਾਰਾਜ ਉਹਨਾਂ ਨੂੰ ਬਥੇਰਾ ਸਮਝਾ ਰਹੇ, ਪਰ ਉਹ ਕਿਸੇ ਕੂਲ 'ਤੇ ਨਾ ਆਏ। ਰਾਜਾ ਭੀਮ ਚੰਦ ਦੀਆਂ ਤਿਆਰੀਆਂ ਦੀ ਪਲਪਲ ਦੀ ਖ਼ਬਰ ਮਹਾਰਾਜ ਨੂੰ ਪਹੁੰਚ ਰਹੀ ਸੀ । ਗੁਰਦੇਵ ਸਮਝ ਗਏ ਸਨ, ਕਿ ਹੁਣ ਲੜਾਈ ਅਵੱਸ਼ ਹੋਵੇਗੀ । ਮਹਾਰਾਜ ਨੇ ਕਿਹਾ, ''ਇਸਲਾਮ ਆਪਣੇ ਮਾਲਕ ਨਾਲ ਵਫ਼ਾਦਾਰੀ ਸਿਖਾਉਂਦਾ ਹੈ। ਤੁਹਾਡਾ ਇਸ ਵੇਲੇ ਛੱਡ ਕੇ ਤੁਰ ਜਾਣਾ ਕਿਸੇ ਅਸੂਲ ਅਨੁਸਾਰ ਵੀ ਸੋਭਾ ਨਹੀਂ ਪਾਉਂਦਾ । ਲੜਾਈ ਦੇ ਨਗਾਰੇ ਖੜਕ ਰਹੇ ਹੋਣ, ਤਾਂ ਉਸ ਵੇਲੇ ਸਿਪਾਹੀ ਦਾ ਨੱਸਣਾ, ਉਸਦੇ ਫ਼ਰਜ਼ਾਂ ਵੱਲੋਂ ਬੇਮੁਖ ਹੋਣ ਦੇ ਬਰਾਬਰ ਹੈ । ਘਾਬਰੋ ਨਾ। ਅਕਾਲ ਪੁਰਖ ਦੀ ਕਿਰਪਾ ਨਾਲ ਸਾਡੀ ਜਿੱਤ ਹੋਵੇਗੀ। ਰਾਜਿਆਂ ਦਾ ਸਾਥ ਦੇ ਕੇ ਤੁਸੀਂ ਨੁਕਸਾਨ ਹੀ ਉਠਾਉਗੇ, ਲਾਭ ਨਹੀਂ । ਤੁਹਾਨੂੰ ਉਸ ਭਲੇ ਪੁਰਸ਼ ਸੱਯਦ ਬੁੱਧੂ ਸ਼ਾਹ ਦਾ ਹੀ ਖ਼ਿਆਲ ਰੱਖਣਾ ਚਾਹੀਦਾ ਹੈ, ਜਿਸਨੇ ਤੁਹਾਡੀ ਜ਼ਾਮਨੀ ਭਰੀ ਸੀ ।''

ਇਨਸਾਨ ਦਾ ਈਮਾਨ ਡੋਲ ਜਾਏ, ਤਾਂ ਉਹ ਕਿਸੇ ਦੀ ਵੀ ਅਕਲ ਦੀ ਗੱਲ ਨਹੀਂ ਸੁਣਦਾ । ਉਹਨਾਂ ਪੰਜਾਂ ਪਠਾਣ ਸਰਦਾਰਾਂ ਵਿਚੋਂ ਇਕ 'ਕਾਲੇ ਖ਼ਾਂ' ਹੀ ਆਪਣੇ ਸਿਦਕ 'ਤੇ ਕਾਇਮ ਰਿਹਾ । ਉਹ ਸਾਥੀਆਂ ਨੂੰ ਸਮਝਾ ਰਿਹਾ, ''ਜ਼ਰਾ ਦੂਰ ਦੀ ਸੋਚੋ। ਜਿਸ ਕੌਮ ਦਾ ਇਤਬਾਰ ਮਾਰਿਆ ਜਾਏ, ਦੁਨੀਆ ਵਿਚ ਕੋਈ ਵੀ ਉਹਦਾ ਸਾਥ ਪਰਵਾਨ ਨਹੀਂ ਕਰਦਾ । ਆਪਣੀ ਕੌਮ ਦਾ ਇਤਬਾਰ ਨਾ ਮਾਰੋ । ਬਾਦਸ਼ਾਹ ਤੋਂ ਡਰਦਾ ਕੋਈ ਸਾਨੂੰ ਪਨਾਹ ਨਹੀਂ ਸੀ ਦੇਂਦਾ । ਗੁਰੂ ਜੀ ਨੇ ਉਸ ਔਖੇ ਵੇਲੇ ਸਾਨੂੰ ਆਸਰਾ ਦਿਤਾ ਸੀ । ਅੱਜ ਅਸੀਂ ਗੁਰੂ ਵੱਲੋਂ ਬੇਵਫ਼ਾਈ ਕਰਕੇ ਨੱਸ ਗਏ, ਤਾਂ ਸਾਰੀ ਦੁਨੀਆ ਵਿਚੋਂ ਕਿਸੇ ਵੀ ਸਾਨੂੰ ਮੂੰਹ ਨਹੀਂ ਲਾਉਣਾ। ਯਾਦ ਰੱਖੋ, ਨਾ ਅਸੀਂ ਦੀਨ ਦੇ ਰਹਾਂਗੇ, ਨਾ ਦੁਨੀਆ ਦੇ। ਤੁਸੀਂ ਚਾਰੇ-ਬੰਨੇ ਈਮਾਨ ਹਾਰ ਚੁੱਕੇ ਹੋ, ਤਾਂ ਮੈਂ ਆਪਣੇ

ਸਿਦਕ ਤੋਂ ਮੂੰਹ ਮੋੜਨ ਵਾਸਤੇ ਤਿਆਰ ਨਹੀਂ । ਮੈਂ ਗੁਰੂ ਜੀ ਨੂੰ ਛੱਡ ਕੇ ਨਹੀਂ ਜਾਵਾਂਗਾ।''

## ਕਾਲੇ ਖ਼ਾਂ ਵਫ਼ਾਦਾਰ ਰਿਹਾ

ਕਾਲੇ ਖ਼ਾਂ ਆਪਣੇ ਸੌ ਸਿਪਾਹੀਆਂ ਸਣੇ ਗੁਰਦੇਵ ਦਾ ਵਫ਼ਾਦਾਰ ਰਿਹਾ। ਬਾਕੀ ਚਾਰੇ ਪਠਾਣ ਜਰਨੈਲ ਆਪਣੇ ਸਿਪਾਹੀਆਂ ਸਣੇ ਗੁਰੂ ਜੀ ਨੂੰ ਛੱਡ ਕੇ ਚਲੇ ਗਏ । ਗੁਰਦੇਵ ਨੇ ਹਿਸਾਬ ਕਰ ਕੇ ਸਭ ਦੀਆਂ ਤਨਖ਼ਾਹਾਂ ਦੇ ਦਿਤੀਆਂ।

## ਫ਼ਤਹਿ ਸ਼ਾਹ ਵੱਲੋਂ ਵਿਆਹ ਦਾ ਸੱਦਾ

ਗੁਰੂ ਮਹਾਰਾਜ ਨੇ ਮੇਦਨੀ ਪ੍ਰਕਾਸ਼ ਤੇ ਫ਼ਤਹਿ ਸ਼ਾਹ ਦੀ ਸੁਲ੍ਹਾ ਕਰਾਈ ਸੀ । ਇਸ ਵਾਸਤੇ ਦੋਵੇਂ ਰਾਜੇ ਗੁਰਦੇਵ ਦਾ ਅਹਿਸਾਨ ਮੰਨਦੇ ਸਨ। ਏਸੇ ਉਪਕਾਰ ਨੂੰ ਮੁੱਖ ਰੱਖ ਕੇ ਫ਼ਤਹਿ ਸ਼ਾਹ ਨੇ ਆਪਣੀ ਕੰਨਿਆਂ ਦੇ ਵਿਆਹ 'ਤੇ ਗੁਰੂ ਜੀ ਨੂੰ ਵੀ ਬੁਲਾਇਆ । ਮਹਾਰਾਜ, ਫ਼ਤਹਿ ਸ਼ਾਹ ਦਾ ਹੰਮਾਂ ਨਹੀਂ ਸਨ ਤੋੜਨਾ ਚਾਹੁੰਦੇ, ਤੇ ਜਾਣਾ ਵੀ ਲਾਭਵੰਦਾ ਨਹੀਂ ਸੀ । ਭੀਮ ਚੰਦ ਦੀ ਮੌਜੂਦਗੀ ਵਿਚ ਕਿਸੇ ਕਿਸਮ ਦਾ ਝਗੜਾ ਹੋ ਜਾਣਾ ਸੁਭਾਵਕ ਸੀ । ਗੁਰੂ ਜੀ ਨੇ ਆਪਣੇ ਦੀਵਾਨ ਨੰਦ ਚੰਦ ਨੂੰ ਤਿਆਰ ਕੀਤਾ। ਗੁਰੂ ਘਰ ਦੀ ਸ਼ਾਨ ਤੇ ਰਾਜਾ ਫ਼ਤਹਿ ਸ਼ਾਹ ਦੀ ਪਦਵੀ ਨੂੰ ਮੁੱਖ ਰੱਖਦਿਆਂ, ਮਹਾਰਾਜ ਨੇ ਨਿਉਂਦਰੇ ਵਜੋਂ ਭੇਜਣ ਲਈ ਕੰਨਿਆਂ ਵਾਸਤੇ ਬਹੁਤ ਸਾਰੇ ਕੀਮਤੀ ਤੋਹਫ਼ੇ ਤਿਆਰ ਕਰਵਾਏ, ਜਿਨ੍ਹਾਂ ਵਿਚੋਂ ਇਕ ਹਾਰ[1] ਸਵਾ ਲੱਖ ਰੁਪੈ ਦਾ ਸੀ ।

## ਵਿਆਹ 'ਤੇ ਦੀਵਾਨ ਨੰਦ ਚੰਦ ਨੂੰ ਭੇਜਿਆ

ਪੰਜ ਸੌ ਘੋੜ ਅਸਵਾਰ ਨਾਲ ਲੈ ਕੇ ਦੀਵਾਨ ਨੰਦ ਚੰਦ ਤਿਆਰ ਹੋ ਪਿਆ । ਉਹਨੇ ਤੁਰਨ ਲਗਿਆ ਪੁਛਿਆ, ''ਗੁਰਦੇਵ ! ਭੀਮ ਚੰਦ ਕੋਈ ਝਗੜਾ ਖੜਾ ਕਰ ਦੇਵੇ, ਤਾਂ ਫਿਰ ਕੀ ਆਗਿਆ ਹੈ ?''

''ਦੀਵਾਨ ਜੀ ! ਅਕਾਲ ਪੁਰਖ 'ਤੇ ਭਰੋਸਾ ਰੱਖੋ । ਸਮੇਂ ਸਿਰ ਜੋ ਠੀਕ ਸਮਝੋ, ਕਰਨਾ। ਵਾਹਿਗੁਰੂ ਤੁਹਾਡੀ ਰੱਖਿਆ ਕਰੇਗਾ ।'' ਗੁਰਦੇਵ ਨੂੰ ਨਿਰੰਕਾਰ 'ਤੇ ਪੂਰਨ ਭਰੋਸਾ ਸੀ ।

---

1 ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੪ ।

ਸਿਰੀ ਨਗਰ (ਗੜ੍ਹਵਾਲ) ਪਹੁੰਚਣ 'ਤੇ ਰਾਜਾ ਫ਼ਤਹਿ ਸ਼ਾਹ ਨੇ ਦੀਵਾਨ ਨੰਦ ਚੰਦ ਦਾ ਬੜਾ ਆਦਰ ਸਤਿਕਾਰ ਕੀਤਾ । ਉਸ ਵੇਲੇ ਤੱਕ ਫ਼ਤਹਿ ਸ਼ਾਹ ਦਿਲੋਂ ਸਾਫ਼ ਸੀ । ਉਹਨੇ ਦੀਵਾਨ ਦਾ ਉਤਾਰਾ ਰਾਜ ਮਹਿਲਾਂ ਵਿਚ ਕਰਵਾਉਣਾ ਚਾਹਿਆ। ਦੀਵਾਨ ਬੜਾ ਸਮਝਦਾਰ ਤੇ ਦੂਰ ਦੀ ਸੋਚਣ ਵਾਲਾ ਸੀ । ਉਹਨੇ ਬੜੀ ਨਮਰਤਾ ਨਾਲ ਉਤਰ ਦਿਤਾ, ''ਰਾਜਾ ਸਾਹਿਬ ! ਅਸੀਂ ਆਪ ਜੀ ਦੇ ਬੜੇ ਧੰਨਵਾਦੀ ਹਾਂ। ਸਾਨੂੰ ਗੁਰਦੇਵ ਦੇ ਸੇਵਕ ਜਾਣ ਕੇ ਆਪ ਸਾਡਾ ਮਾਣ ਕਰ ਰਹੇ ਹੋ । ਪਰ ਅਸੀਂ ਤਾਂ ਸਾਧੂ ਲੋਕ ਹਾਂ, ਸਾਡੇ ਉਤਾਰੇ ਵਾਸਤੇ ਬਾਹਰ ਖੁੱਲ੍ਹੀ ਹਵਾ ਹੀ ਠੀਕ ਹੈ।''

ਦੀਵਾਨ ਦੀ ਖ਼ੁਸ਼ੀ ਹਾਸਲ ਕਰਨ ਵਾਸਤੇ ਰਾਜੇ ਨੇ ਉਸਦੀ ਇੱਛਿਆ ਅਨੁਸਾਰ ਜਗ੍ਹਾ ਦਾ ਪ੍ਰਬੰਧ ਕਰ ਦਿਤਾ । ਦੀਵਾਨ ਨੇ ਵਸੋਂ ਤੋਂ ਜ਼ਰਾ ਹਟਵਾਂ ਅਜੇਹਾ ਅਸਥਾਨ ਚੁਣਿਆ, ਜੋ ਪਾਉਂਟੇ ਵੱਲ ਖੁੱਲ੍ਹੇ ਮੈਦਾਨ ਵਿਚ ਸੀ । ਇਹ ਉਸਦੀ ਲੰਮੀ ਸੂਝ ਬੂਝ ਸੀ। ਭੀਮ ਚੰਦ ਨਾਲ ਝਗੜਾ ਹੋ ਜਾਣ 'ਤੇ ਸਿੱਖ ਉਥੋਂ ਸੌਖੇ ਹੀ ਨਿਕਲ ਕੇ ਜਾ ਸਕਦੇ ਸਨ ।

## ਭੀਮ ਚੰਦ ਦਾ ਰਾਹ ਰੋਕਣ ਦਾ ਫ਼ੈਸਲਾ

ਸਣੇ ਸਾਥੀ ਰਾਜਿਆਂ ਦੇ, ਭੀਮ ਚੰਦ ਪੂਰੀ ਫ਼ੌਜੀ ਤਿਆਰੀ ਨਾਲ ਆ ਰਿਹਾ ਸੀ । ਉਹਦਾ ਰਾਹ ਪਾਉਂਟੇ ਵਿਚ ਦੀ ਪੈਂਦਾ ਸੀ । ਗੁਰਦੇਵ ਦੇ ਸਾਮ੍ਹਣੇ ਇਹ ਘੜੀ ਬੜੀ ਸੋਚਣ ਵਾਲੀ ਸੀ । ਪਹਿਲੀ ਗੱਲ, ਭੀਮ ਚੰਦ ਏਸ ਰਸਤੇ ਲੰਘੇ, ਤਾਂ ਉਹਨੇ ਗੁਰਦੇਵ ਦੇ ਸਾਰੇ ਟਿਕਾਣਿਆਂ ਤੋਂ ਭਲੀ ਭਾਂਤ ਜਾਣੂ ਹੋ ਜਾਣਾ ਸੀ । ਦੁਸ਼ਮਣ ਦੇ ਟਿਕਾਣੇ ਦੀ ਜਾਣਕਾਰੀ ਲੜਾਈ ਵਿਚ ਉਹਦੇ ਵਾਸਤੇ ਬੜੀ ਸਹਾਇਕ ਸਿੱਧ ਹੋ ਸਕਦੀ ਸੀ । ਭੀਮ ਚੰਦ ਲੜਾਈ ਤੋਂ ਬਿਨਾਂ ਨਹੀਂ ਟਲੇਗਾ, ਇਹ ਗੱਲ ਪੱਕੀ ਨਜ਼ਰ ਆ ਰਹੀ ਸੀ । ਦੂਸਰਾ ਕਾਰਨ ਸੀ, ਲੋਕਾਂ ਉਤੇ ਮਾੜਾ ਪਰਭਾਵ। ਜਿਸ ਢੰਗ ਨਾਲ ਭੀਮ ਚੰਦ ਓਥੋਂ ਦੀ ਲੰਘਣਾ ਚਾਹੁੰਦਾ ਸੀ, ਉਹ ਬੜਾ ਹੈਂਕੜ ਭਰਿਆ ਸੀ । ਦੂਸਰੇ ਹੁਕਮਰਾਨ ਨੂੰ ਸਮੇਤ ਫ਼ੌਜ ਆਪਣੇ ਇਲਾਕੇ ਵਿਚ ਦੀ ਲੰਘਣ ਦੀ ਆਗਿਆ ਦੇਣ ਦਾ ਅਰਥ ਹੁੰਦਾ ਹੈ, ਉਸਦੀ ਈਨ ਮੰਨ ਲੈਣਾ, ਜਾਂ ਉਹਦੇ ਸਾਮ੍ਹਣੇ ਝੁਕ ਜਾਣਾ । ਗੁਰਦੇਵ ਇਹਨਾਂ ਦੋਹਾਂ ਕੰਮਾਂ 'ਚੋਂ ਕਿਸੇ ਹੇਠੀ ਵਾਸਤੇ ਵੀ ਤਿਆਰ ਨਹੀਂ ਸਨ । ਮਹਾਰਾਜ ਨੇ ਭੀਮ ਚੰਦ ਦਾ ਰਾਹ ਰੋਕਣ ਦਾ ਫ਼ੈਸਲਾ ਕਰ ਲਿਆ ।

## ਮਸੰਦਾਂ ਦਾ ਘਬਰਾਹਟ ਤੇ ਚੀਕ ਚਿਹਾੜਾ

ਮਹਾਰਾਜ ਦੇ ਏਸ ਫ਼ੈਸਲੇ ਤੋਂ ਮਸੰਦ ਬਹੁਤ ਘਬਰਾਏ । ਉਹਨਾਂ ਬੜਾ ਰੌਲਾ ਪਾਇਆ । ਮਾਤਾ ਗੁਜਰੀ ਜੀ ਪਾਸ ਵੀ ਸ਼ਿਕਾਇਤ ਕੀਤੀ। ਉਹ ਇਕੋ ਦਲੀਲ

ਦੇਂਦੇ, ''ਅਸੀਂ ਤਾਂ ਸਾਧੂ ਹਾਂ। ਗੁਰੂ ਨਾਨਕ ਦੇਵ ਜੀ ਦੀ ਸਿੱਖੀ ਸਾਨੂੰ ਸ਼ਾਂਤ ਰਹਿਣਾ ਸਿਖਾਉਂਦੀ ਹੈ । ਸਾਨੂੰ ਰਾਜਿਆਂ ਮਹਾਰਾਜਿਆਂ ਨਾਲ ਲੜਨ ਝਗੜਨ ਦੀ ਕੀ ਲੋੜ । ਭੀਮ ਚੰਦ ਦੇ ਰਾਹ ਵਿਚ ਸਾਨੂੰ ਨਹੀਂ ਆਉਣਾ ਚਾਹੀਦਾ । ਇਹ ਫ਼ੌਜਾਂ, ਨਗਾਰੇ ਤੇ ਰਾਜਿਆਂ ਨਾਲ ਲੜਨ ਦੀਆਂ ਸੋਚਾਂ ਸਾਨੂੰ ਨਹੀਂ ਸੋਭਦੀਆਂ । ਅਸਲ ਵਿਚ ਦਸਵੇਂ ਗੁਰੂ ਜੀ ਨੇ ਪਿਛਲੇ ਗੁਰੂਆਂ ਵਾਲੀ ਮਰਯਾਦਾ ਹੀ ਬਦਲ ਦਿਤੀ ਹੈ। ਇਸ ਬਦਲੀ ਹੋਈ ਨੀਤੀ ਤੋਂ ਸਿੱਖੀ ਦਾ ਨੁਕਸਾਨ ਹੀ ਨੁਕਸਾਨ ਹੈ । ਕਿੱਥੇ ਗੁਰੂ ਨਾਨਕ ਦੇਵ ਜੀ ਮਾਲਾ ਵਾਲੀ ਸਿੱਖੀ ਤੇ ਕਿੱਥੇ ਅੱਜ ਕੱਲ੍ਹ ਸਿੱਖੀ ਦੇ ਚਿੰਨ੍ਹ ਬਣ ਗਏ ਹਨ ਤੀਰ, ਤਲਵਾਰ ਤੇ ਬਰਛੇ। ਪਿਛਲੇ ਗੁਰੂ ਸਾਹਿਬਾਨ ਦੇ ਸਮੇਂ ਦੇ ਬਜ਼ੁਰਗ ਸਿੱਖ ਤੇ ਮਸੰਦ ਦਿਲੋਂ ਅੱਤ ਦੁਖੀ ਹਨ, ਪਰ ਮੂੰਹ ਖੋਹਲ ਕੇ ਕਹਿਣ ਦੀ ਕਿਸੇ ਵਿਚ ਹਿੰਮਤ ਨਹੀਂ। ਮਾਤਾ ਜੀ ਨੇ ਗੁਰਦੇਵ ਨੂੰ ਇਸ ਰਾਹੋਂ ਨਾ ਰੋਕਿਆ, ਤਾਂ ਸਿੱਖੀ ਛੇਤੀ ਹੀ ਖ਼ਤਮ ਹੋਈ ਸਮਝੋ।

## ਮਸੰਦਾਂ ਬਾਰੇ ਗੁਰਦੇਵ ਦੀ ਰਾਏ

ਮਸੰਦਾਂ ਦੇ ਇਸ ਚੀਕ ਚਿਹਾੜੇ ਤੋਂ ਮਾਤਾ ਗੁਜਰੀ ਜੀ ਬਹੁਤੇ ਤਾਂ ਪਰਭਾਵਤ ਨਾ ਹੋਏ, ਪਰ ਉਹਨਾਂ ਸਾਰੀ ਗੱਲ ਗੁਰਦੇਵ ਤਕ ਪੁਚਾ ਦੇਣੀ ਠੀਕ ਸਮਝੀ । ਮਾਤਾ ਜੀ ਤੋਂ ਸਾਰੀ ਵਾਰਤਾ ਸੁਣ ਕੇ ਮਹਾਰਾਜ ਨੇ ਬੜੇ ਸਤਿਕਾਰ ਨਾਲ ਸਿਰ ਝੁਕਾ ਕੇ ਕਿਹਾ, ''ਮਾਤਾ ਜੀ ! ਮਸੰਦਾਂ ਦੇ ਵੱਸ ਨਹੀਂ। ਪੂਜਾ ਦੇ ਧਾਨ ਨੇ ਉਹਨਾਂ ਦੀ ਬੁੱਧੀ ਮਲੀਨ ਕਰ ਦਿਤੀ ਹੈ । ਜਿਹੜਾ ਆਦਮੀ ਵੀ ਕਿਸੇ ਦੀ ਕਮਾਈ 'ਤੇ ਪਲਣਾ ਆਪਣਾ ਧਰਮ ਸਮਝ ਲਵੇਗਾ, ਉਹ ਇਨਸਾਨੀਅਤ ਤੋਂ ਗਿਰ ਜਾਵੇਗਾ। ਪੈਸੇ ਜਾਂ ਪੂਜਾ ਦੇ ਲਾਲਚ ਨੇ ਮਸੰਦਾਂ ਨੂੰ ਅੰਨ੍ਹਿਆਂ ਕਰ ਦਿਤਾ ਹੈ । ਉਹ ਚੰਗੇ ਰਸਤੇ 'ਤੇ ਚੱਲਣ ਬਾਰੇ ਸੋਚ ਹੀ ਨਹੀਂ ਸਕਦੇ । ਉਹ ਕਹਿੰਦੇ ਹਨ, ਅਸਾਂ ਪਿਛਲੇ ਗੁਰੂਆਂ ਦੀ ਨੀਤੀ ਬਦਲ ਦਿਤੀ ਹੈ । ਪਰ ਉਹ ਜ਼ਮਾਨੇ ਦੇ ਬਦਲੇ ਹੋਏ ਹਾਲਾਤ ਵੱਲ ਨਹੀਂ ਵੇਖਦੇ । ਅੱਜ ਅਕਬਰ ਦਾ ਨਹੀਂ, ਔਰੰਗਜ਼ੇਬ ਦਾ ਸਮਾਂ ਹੈ । ਇਸ ਵੇਲੇ ਆਪਣੀ ਤੇ ਆਪਣੇ ਧਰਮ ਦੀ ਰੱਖਿਆ ਹਥਿਆਰਾਂ ਬਿਨਾ ਅਸੰਭਵ ਹੈ । ਆਪ ਭਰੋਸਾ ਰਖੋ, ਅਸੀਂ ਕੇਵਲ ਓਹੀ ਕੰਮ ਕਰਾਂਗੇ, ਜਿਸ ਵਾਸਤੇ ਅਕਾਲ ਪੁਰਖ ਨੇ ਸਾਨੂੰ ਭੇਜਿਆ ਹੈ। ਅਸੀਂ ਭੀਮ ਚੰਦ ਨਾਲ ਲੜਨਾ ਨਹੀਂ ਚਾਹੁੰਦੇ, ਪਰ ਉਹ ਨਾ ਟਲੇ, ਤਾਂ ਫੇਰ ਕੀ ਚਾਰਾ ? ਕਿਸੇ ਦੀ ਬੁਰਾਈ ਦੇ ਸਾਮ੍ਹਣੇ ਝੁਕ ਜਾਣਾ ਵੀ, ਆਪਣੀ

ਆਤਮਾ ਨੂੰ ਸ਼ੈਤਾਨ ਦੇ ਸਮਰਪਣ ਕਰ ਦੇਣ ਦੇ ਬਰਾਬਰ ਹੁੰਦਾ ਹੈ। ਆਪ ਨਿਸਚਿੰਤ ਰਹੋ। ਪਿਤਾ ਜੀ ਦਾ ਫ਼ੁਰਮਾਨ ਯਾਦ ਰਖੋ,

'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।'

ਸੋ, ਅਸੀਂ ਕਿਸੇ ਨੂੰ ਡਰਾਉਂਦੇ ਨਹੀਂ, ਪਰ ਕਿਸੇ ਤੋਂ ਡਰਦੇ ਵੀ ਨਹੀਂ।''

ਮਹਾਰਾਜ ਸਾਬਤ ਕਦਮ ਆਪਣੇ ਮਿਥੇ ਹੋਏ ਰਸਤੇ 'ਤੇ ਚਲੇ ਜਾ ਰਹੇ ਸਨ । ਉਹਨਾਂ ਦੇ ਅੰਦਰ ਦੁਚਿੱਤਾ-ਪਨ ਨਹੀਂ ਸੀ । ਸਭ ਤੋਂ ਪਹਿਲਾ ਸਵਾਲ ਉਹਨਾਂ ਦੇ ਸਾਮ੍ਹਣੇ ਸੀ ਕੌਮ ਨੂੰ ਨਿਰਭੈ ਕਰਨ ਦਾ । ਰਾਜੇ ਜਾਂ ਬਾਦਸ਼ਾਹ 'ਹਊਆ' ਹਨ, ਇਹ ਭਰਮ ਗੁਰਦੇਵ ਲੋਕਾਂ ਦੇ ਦਿਲਾਂ ਵਿਚੋਂ ਕੱਢ ਦੇਣਾ ਚਾਹੁੰਦੇ ਸਨ । ਗੁਰਦੇਵ ਦੀ ਨੀਤੀ ਨਰਮ ਨਾਲ ਨਰਮ ਤੇ ਸਖ਼ਤ ਨਾਲ ਸਖ਼ਤ ਸੀ ।

## ਗੁਰਦੇਵ ਨੇ ਰਾਜਘਾਟ ਮੱਲ ਲਿਆ

ਗੁਰਦੇਵ ਨੇ ਅੱਗੇ ਵਧ ਕੇ ਰਾਜ ਘਾਟ ਦੇ ਨੇੜੇ ਮੋਰਚੇ ਜਮਾ ਲਏ । ਲੜਾਈ ਦੇ ਹੱਕ ਵਿਚ ਇਹ ਥਾਂ ਬੜਾ ਹੀ ਲਾਹੇਵੰਦਾ ਸੀ । ਜਿਸ ਪਾਸਿਓਂ ਭੀਮ ਚੰਦ ਨੇ ਆਉਣਾ ਸੀ, ਉਸ ਰਾਹੇ ਆਉਣ ਵਾਲੀ ਦਸ ਗੁਣਾ ਫ਼ੌਜ ਵੀ ਏਥੇ ਮੋਰਚਿਆਂ ਵਿਚ ਬੈਠੀ ਸੈਨਾ ਨੂੰ ਸ਼ਕਸਤ ਨਹੀਂ ਸੀ ਦੇ ਸਕਦੀ ।

ਭੀਮ ਚੰਦ ਨੇ 'ਰਾਜਘਾਟ' ਤੋਂ ਜਮਨਾ ਪਾਰ ਕਰਨੀ ਸੀ । ਨੇੜੇ ਪਹੁੰਚਣ 'ਤੇ ਉਸਨੂੰ ਪਤਾ ਲੱਗਾ, ਕਿ ਰਾਜਘਾਟ ਉਤੇ ਗੁਰੂ ਜੀ ਦਾ ਕਬਜ਼ਾ ਹੈ, ਸੂੰਹੇਂ ਨੇ ਇਹ ਵੀ ਦੱਸਿਆ, 'ਗੁਰਦੇਵ ਪੂਰੀ ਤਾਕਤ ਨਾਲ ਮੋਰਚੇ ਮੱਲੀ ਬੈਠੇ ਹਨ । ਉਹਨਾਂ ਦੀ ਆਗਿਆ ਬਿਨਾਂ ਜਮਨਾ ਪਾਰ ਕਰਨ ਦਾ ਯਤਨ ਕਰਨਾ ਖ਼ਤਰੇ ਤੋਂ ਖ਼ਾਲੀ ਨਹੀਂ । ਫ਼ੌਜ ਦੀ ਬਹੁ-ਗਿਣਤੀ ਦੇ ਮਾਣ ਉਤੇ ਲੜਾਈ ਸਹੇੜਨਾ ਵੀ ਆਤਮ ਹੱਤਿਆ ਦੇ ਬਰਾਬਰ ਹੋਵੇਗਾ। ਯੁੱਧ ਵਿੱਦਿਆ ਦੇ ਪੱਖੋਂ, ਗੁਰੂ ਜੀ ਅਜੇਹਾ ਅਸਥਾਨ ਮੱਲੀ ਬੈਠੇ ਹਨ, ਜਿੱਥੇ ਬੈਠਿਆਂ ਉਹਨਾਂ ਦੀ ਹਾਨੀ ਨਹੀਂ ਹੋਵੇਗੀ, ਉਲਟਾ ਸਾਡਾ ਹੀ ਨੁਕਸਾਨ ਹੋਵੇਗਾ।

## ਰਾਜਿਆਂ ਦੀ ਚਿੱਠੀ ਗੁਰੂ ਜੀ ਵੱਲ

ਬੜੀ ਲੰਮੀ ਚੌੜੀ ਵਿਚਾਰ ਪਿੱਛੋਂ, ਸਾਰੇ ਰਾਜਿਆਂ ਨੇ ਏਹਾ ਸਲਾਹ ਦਿਤੀ, ਕਿ ਲੜਾਈ ਸਹੇੜਨ ਦੀ ਥਾਂ, ਇਸ ਵੇਲੇ ਰਾਜਨੀਤੀ ਤੋਂ ਕੰਮ ਲੈਣਾ ਚਾਹੀਦਾ ਹੈ । ਇਸ ਵੇਲੇ ਨਿਉਂ ਕੇ ਡੰਗ ਟਪਾਓ, ਆਉਂਦਿਆਂ ਹੋਇਆਂ ਵੇਖੀ ਜਾਵੇਗੀ ।

ਭੀਮ ਚੰਦ ਤੇ ਉਹਦੇ ਸਾਥੀਆਂ ਵੱਲੋਂ ਮਹਾਰਾਜ ਨੂੰ ਇਕ ਚਿੱਠੀ ਲਿਖੀ ਗਈ। ਉਸ ਉਤੇ ਨਿੱਕੇ ਵੱਡੇ ਸਾਰੇ ਰਾਜਿਆਂ ਨੇ ਆਪਣੀ ਸਹੀ ਪਾਈ । ਮਨੋਰਥ ਇਹ ਸੀ ਕਿ ਗੁਰੂ ਜੀ ਜਾਣ ਲੈਣ, ਪਈ ਵਿਰੋਧੀ ਧੜੇ ਵਿਚ ਕਿੰਨੇ ਰਾਜੇ ਹਨ, ਤੇ ਰਸਤਾ

ਨਾ ਦੇਣ ਨਾਲ ਉਹ ਸਾਰੇ ਦੁਸ਼ਮਣ ਬਣ ਜਾਣਗੇ । ਇਕ ਚਤਰ ਮੰਤਰੀ ਨੂੰ ਉਹ ਚਿੱਠੀ ਦੇ ਕੇ ਗੁਰੂ ਜੀ ਦੇ ਪਾਸ ਭੇਜਿਆ ਗਿਆ।

ਮੰਤਰੀ ਨੇ ਆਪਣਾ ਪੱਖ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ । ਇਕ ਪਾਸੇ ਹੱਦ ਤੋਂ ਵੱਧ ਨਮਰਤਾ ਤੇ ਪੂਜਾ ਦੱਛਣਾ ਦਾ ਲਾਲਚ ਦਿਤਾ ਗਿਆ ਤੇ ਦੂਸਰੇ ਪਾਸੇ ਐਨੇ ਨਾਮਵਰ ਰਾਜਿਆਂ ਦੀ ਨਾਰਾਜ਼ਗੀ ਦੀ ਧਮਕੀ।

## ਗੁਰੂ ਜੀ ਦਾ ਉਤਰ

ਸਾਰੀਆਂ ਗੱਲਾਂ ਸੁਣ ਕੇ ਗੁਰਦੇਵ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿਤਾ, ''ਮੰਤਰੀ ਜੀ ! ਤੁਸੀ ਤੇ ਤੁਹਾਡੇ ਮਾਲਕ ਇਸ ਭੁਲੇਖੇ ਵਿਚ ਹਨ, ਕਿ ਇਹਨਾਂ ਝੂਠੀ ਨੀਤਿਕ ਚਾਲਾਂ ਨਾਲ ਗੁਰੂ ਨੂੰ ਧੋਖਾ ਦਿਤਾ ਜਾ ਸਕਦਾ ਹੈ । ਉਹਨਾਂ ਨੂੰ ਇਹ ਵੀ ਵਹਿਮ ਹੈ, ਕਿ ਉਹ ਸੈਨਿਕ ਬਲ ਨਾਲ ਸਾਨੂੰ ਝੁਕਾ ਸਕਦੇ ਹਨ । ਕਦੇ ਉਹਨਾਂ ਦਾ ਇਹ ਭਰਮ ਦੂਰ ਹੋ ਜਾਏ, ਤਾਂ ਸਾਡੀ ਉਹਨਾਂ ਨਾਲ ਸਮਾਈ ਹੋ ਸਕਦੀ ਹੈ । ਪਰ ਉਹ ਦਿਲੋਂ ਸਾਫ਼ ਨਹੀਂ । ਸਾਡੇ ਸਾਮ੍ਹਣੇ ਇਕੋ ਰਾਹ ਰਹਿ ਜਾਂਦਾ ਹੈ, ਕਿ ਧੋਖੇਬਾਜ਼ ਦੇ ਧੋਖੇ ਵਿਚ ਆਉਣ ਦੀ ਥਾਂ ਉਹਦਾ ਟਾਕਰਾ ਕਰਨ ਲਈ ਤਿਆਰ ਹੋ ਜਾਈਏ। ਪੁੱਛੋ ਰਾਜਾ ਭੀਮ ਚੰਦ ਨੂੰ । ਸਾਡੇ ਪਠਾਣ ਨੌਕਰਾਂ ਨੂੰ ਲਾਲਚ ਦੇ ਕੇ ਓਸੇ ਨੇ ਨਹੀਂ ਹਟਾਇਆ ? ਫਿਰ ਜੰਞ ਨਾਲ ਏਨੀਆਂ ਫ਼ੌਜਾਂ ਲੈ ਕੇ ਸਾਡੇ ਉਤੇ ਹਮਲਾ ਕਰਨ ਦੇ ਇਰਾਦੇ ਨਾਲ ਨਹੀਂ ਆਇਆ? ਜਿਸਦੇ ਦਿਲ ਵਿਚ ਏਨਾ ਪਾਪ ਹੈ, ਉਹ ਸਾਥੋਂ ਕਿਸੇ ਸਹਾਇਤਾ ਦੀ ਆਸ ਕਿਉਂ ਰਖਦਾ ਹੈ ? ਸਾਡਾ ਉੱਤਰ ਬੜਾ ਸਾਫ਼ ਹੈ । ਨਾ ਅਸੀਂ ਕਿਸੇ ਨੂੰ ਡਰਾਉਂਦੇ ਹਾਂ, ਨਾ ਕਿਸੇ ਤੋਂ ਡਰਦੇ ਹਾਂ । ਨਾ ਕਿਸੇ ਨਾਲ ਧੋਖਾ ਕਰਦੇ ਹਾਂ, ਨਾ ਕਿਸੇ ਦੇ ਧੋਖੇ ਵਿਚ ਆਉਂਦੇ ਹਾਂ । ਉਹ ਫ਼ੌਜ ਸਾਰੀ ਵਾਪਸ ਭੇਜ ਦੇਣ, ਤੇ ਰਾਜੇ ਸਣੇ ਨਿੱਜੀ ਟਹਿਲੀਆਂ ਦੇ ਰਾਜਘਾਟ ਰਾਹੀਂ ਲੰਘ ਜਾਣ । ਅਸੀਂ ਕੋਈ ਰੁਕਾਵਟ ਨਹੀਂ ਪਾਵਾਂਗੇ। ਪਰ ਜੇ ਉਹ ਆਪਣੇ ਸੈਨਿਕ ਬਲ ਦੇ ਰੋਅਬ ਨਾਲ ਸਣੇ ਫ਼ੌਜ ਲੰਘਣ ਦਾ ਹੱਠ ਕਰੇ, ਤਾਂ ਅਸੀਂ ਪੂਰੀ ਤਾਕਤ ਨਾਲ ਉਸਦਾ ਟਾਕਰਾ ਕਰਾਂਗੇ। ਹੁਣ ਉਹਦੇ ਅਖ਼ਤਿਆਰ ਹੀ ਗੱਲ ਹੈ, ਕਿ ਉਹ ਅਮਨ ਦਾ ਰਾਹ ਚੁਣਦਾ ਹੈ, ਜਾਂ ਲੜਾਈ ਦਾ।''

## ਲਾੜਾ ਸਿੱਧੇ ਰਸਤੇ ਤੇ ਜੰਞ ਲੰਮੇ ਰਾਹ

ਗੁਰਦੇਵ ਦੇ ਏਸ ਉੱਤਰ ਉਤੇ ਰਾਜਿਆਂ ਵਿਚ ਬੜੀ ਲੰਮੀ ਚੌੜੀ ਬਹਿਸ ਹੋਈ। ਕੁਝ ਰਾਜੇ ਓਸੇ ਵੇਲੇ ਹਮਲਾ ਕਰਨ ਦੇ ਹੱਕ ਵਿਚ ਸਨ, ਪਰ ਬਹੁਤੇ ਇਸ ਰਾਏ

ਦੇ ਵਿਰੁੱਧ । ਅੰਤ ਫ਼ੈਸਲਾ ਇਹ ਹੋਇਆ, ਕਿ ਲਾੜੇ ਨੂੰ ਮੰਤਰੀ ਪਰਮਾਨੰਦ ਦੇ ਨਾਲ ਸਿੱਧੇ ਰਸਤੇ ਭੇਜ ਦਿਤਾ ਜਾਵੇ ਤੇ ਜੰਞ ਸਾਰੀ ਸਣੇ ਫ਼ੌਜ ਦੂਸਰੇ ਰਾਹੇ ਜਾਏ । ਕੁਛ ਰਾਜਿਆਂ ਨੇ ਰਾਏ ਦਿਤੀ, ''ਏਸ ਤਰ੍ਹਾਂ ਬਰਾਤ ਮਿਥੇ ਸਾਹੇ ਤੋਂ ਪਛੜ ਕੇ ਪਹੁੰਚੇਗੀ। ਏਸ ਕਾਰਨ ਰਾਜਾ ਫ਼ਤਹਿ ਸ਼ਾਹ ਵੀ ਗੁਰੂ ਦੇ ਵਿਰੁੱਧ ਹੋ ਜਾਵੇਗਾ। ਕਿਉਂਕਿ ਸਾਡਾ ਪਛੜ ਕੇ ਪਹੁੰਚਣਾ ਗੁਰੂ ਦਾ ਦੋਸ਼ ਸਮਝਿਆ ਜਾਵੇਗਾ।

ਸੜਦੇ ਭੁੱਜਦੇ ਰਾਜੇ ਪਿਛਾਂਹ ਮੁੜ ਪਏ । ਕਿਸੇ ਹੋਰ ਘਾਟ ਤੋਂ ਜਮਨਾ ਪਾਰ ਕਰਕੇ ਉਹ ਵਿੰਗੇ ਰਸਤੇ ਸਿਰੀ ਨਗਰ ਪੁੱਜੇ । ਰਸਤਾ ਲੰਮੇਰਾ ਹੋਣ ਕਰਕੇ ਬਰਾਤ ਮਿਥੇ ਸਾਹੇ ਤੋਂ ਕੁਝ ਦਿਨ ਪਛੜ ਕੇ ਪੁਜੀ।

## ਅਜਮੇਰ ਚੰਦ ਗੁਰੂ ਜੀ ਦੀ ਸ਼ਰਣ

ਪਰਮਾਨੰਦ ਦੇ ਸਮਝਾਉਣ ਉਤੇ ਅਜਮੇਰ ਚੰਦ (ਭੀਮ ਚੰਦ ਦਾ ਲੜਕਾ) ਸਿੱਧਾ ਗੁਰੂ ਜੀ ਦੀ ਸ਼ਰਣ ਜਾ ਪਿਆ । ਉਹਨੇ ਨਜ਼ਰਾਨਾ ਰੱਖ ਕੇ ਮੱਥਾ ਟੇਕਿਆ। ਗੁਰਦੇਵ ਨੇ ਉਸਦਾ ਯੋਗ ਸਤਿਕਾਰ ਕੀਤਾ । ਫਿਰ ਹਜ਼ੂਰ ਨੇ ਬੜੇ ਪਿਆਰ ਨਾਲ ਕਿਹਾ, ''ਰਾਜ ਕੁਮਾਰ ! ਸਾਡਾ ਕਿਸੇ ਨਾਲ ਵੈਰ ਨਹੀਂ । ਸਾਡਾ ਨਿਸ਼ਾਨਾ ਹੈ, ਕਿ ਹਰ ਇਨਸਾਨ ਨੂੰ ਦੁਨੀਆ ਵਿਚ ਬਰਾਬਰ ਦਾ ਜਿਉਣ ਦਾ ਹੱਕ ਹੈ। ਭਾਰਤੀ ਕੌਮ ਬਹੁਤ ਕਮਜ਼ੋਰ ਹੋ ਚੁਕੀ ਹੈ । ਅਸੀਂ ਤਾਂ ਸਭ ਕੁਛ ਉਸਨੂੰ ਉੱਚੀ ਉਠਾਉਣ ਵਾਸਤੇ ਕਰ ਰਹੇ ਹਾਂ । ਰਾਜਾ ਭੀਮ ਚੰਦ ਵੀ ਵੈਰ ਦਾ ਰਾਹ ਛੱਡ ਕੇ ਆਵੇ, ਤਾਂ ਅਸੀਂ ਉਹਦਾ ਯੋਗ ਆਦਰ ਮਾਣ ਕਰਨ ਵਾਸਤੇ ਤਿਆਰ ਹਾਂ। ਪਰ ਜੇ ਉਹ ਲਾਲਚ ਤੇ ਹੰਕਾਰ ਦਾ ਸ਼ਿਕਾਰ ਹੋਇਆ ਰਹੇ, ਤਾਂ ਸਾਡੇ ਕੀ ਵੱਸ । ਤੁਸੀਂ ਆਏ ਹੋ, ਸਾਡੇ ਵੱਲੋਂ ਹਰ ਤਰ੍ਹਾਂ ਦੀ ਸਹਾਇਤਾ ਪੇਸ਼ ਹੈ।''

ਥੋੜਾ ਸਮਾਂ ਗੁਰਦੇਵ ਦੇ ਚਰਨਾਂ ਵਿਚ ਗੁਜ਼ਾਰ ਕੇ ਅਜਮੇਰ ਚੰਦ ਅੱਗੇ ਚਲਾ ਗਿਆ । ਕੁਝ ਸੇਵਕਾਂ ਸਮੇਤ ਮੰਤਰੀ ਪਰਮਾਨੰਦ ਤੇ ਲਾੜਾ ਮਿਥੇ ਸਮੇਂ 'ਤੇ ਸਿਰੀ ਨਗਰ ਪਹੁੰਚ ਗਏ । ਠੀਕ ਲਗਨ ਸਮੇਂ ਵਿਆਹ ਹੋ ਗਿਆ । ਜੰਞ ਦੇ ਸਮੇਂ ਸਿਰ ਨਾ ਪਹੁੰਚਣ ਕਰ ਕੇ ਫ਼ਤਹਿ ਸ਼ਾਹ ਨਿਰਾਸ਼ ਜ਼ਰੂਰ ਹੋਇਆ ਪਰ ਅਸਲ ਦੋਸ਼ ਕਿਸ ਦਾ ਹੈ, ਇਸ ਗੱਲ ਦਾ ਨਿਰਣਾ ਨਾ ਕਰ ਸਕਿਆ।

## ਦੀਵਾਨ ਨੰਦ ਚੰਦ ਸੋਚਾਂ ਵਿਚ

ਦੀਵਾਨ ਨੰਦ ਚੰਦ ਭੀਮ ਚੰਦ ਦੇ ਆਉਣ ਤੋਂ ਪਹਿਲਾਂ ਹੀ ਸਿਰੀ ਨਗਰ ਤੋਂ ਚਲਿਆ ਜਾਣਾ ਚਾਹੁੰਦਾ ਸੀ । ਉਹਨੇ ਫ਼ਤਹਿ ਸ਼ਾਹ ਨੂੰ ਗੁਰੂ ਜੀ ਦੇ ਭੇਜੇ ਤੋਹਫ਼ੇ ਭੇਟ ਕਰਨੇ ਚਾਹੇ । ਅੱਗੋਂ ਫ਼ਤਹਿ ਸ਼ਾਹ ਨੇ ਉੱਤਰ ਦਿਤਾ, '' ਦੀਵਾਨ ਜੀ ! ਬਾਕੀ

ਰਾਜਿਆਂ ਦੇ ਆਉਣ ਉਤੇ, ਸਭ ਦੀ ਹਾਜ਼ਰੀ ਵਿਚ ਤੁਸਾਂ ਇਹ ਤੋਹਫ਼ੇ ਭੇਟਾ ਕਰਨੇ। ਏਸੇ ਤਰ੍ਹਾਂ ਹੀ ਗੁਰੂ ਮਹਾਰਾਜ ਦੀ ਤੇ ਸਾਡੀ ਸਾਰਿਆਂ ਦੀ ਵਡਿਆਈ ਹੈ ।' ਉਹ ਚਾਹੁੰਦਾ ਸੀ, ਕਿ ਗੁਰੂ ਜੀ ਦੇ ਭੇਜੇ ਹੋਏ ਕੀਮਤੀ ਤੋਹਫ਼ਿਆਂ ਬਾਰੇ ਬਾਕੀ ਰਾਜਿਆਂ ਨੂੰ ਵੀ ਜਾਣਕਾਰੀ ਹੋ ਜਾਏ।

## ਭੀਮ ਚੰਦ ਦੀ ਨਾਰਾਜ਼ਗੀ

ਦੋ ਚਾਰ ਦਿਨ ਪਛੜ ਕੇ ਬਰਾਤ ਵੀ ਪਹੁੰਚ ਗਈ । ਫ਼ਤਹਿ ਸ਼ਾਹ ਨੇ ਸਭ ਦਾ ਆਦਰ ਮਾਣ ਉਸਦੀ ਪਦਵੀ ਅਨੁਸਾਰ ਕੀਤਾ । ਅਗਲੇ ਦਿਨ ਨਿਉਂਦਰਾ ਤੇ ਸੁਗਾਤਾਂ ਲੈਣ ਦਾ ਸਮਾਂ ਆਇਆ । ਦੀਵਾਨ ਨੰਦ ਚੰਦ ਨੇ ਸੁਗਾਤਾਂ ਦੇਣ ਦੀ ਥਾਂ ਸਿਰਫ਼ ਲਿਖਿਆ ਹੋਇਆ ਪਰਚਾ ਪੇਸ਼ ਕੀਤਾ, ਜਿਸ ਵਿਚ ਉਹਨਾਂ ਭੇਟਾ ਕੀਤੀਆਂ ਜਾਣ ਵਾਲੀਆਂ ਸੁਗਾਤਾਂ ਦਾ ਜ਼ਿਕਰ ਸੀ । ਨਿਉਂਦਰਾ ਹੋਕਣ ਵਾਲੇ ਪੰਡਤ ਨੇ ਗੁਰੂ ਮਹਾਰਾਜ ਦਾ ਨਾਮ ਲੈ ਕੇ ਉਹਨਾਂ ਸੁਗਾਤਾਂ ਦਾ ਵੇਰਵੇ ਸਹਿਤ ਜ਼ਿਕਰ ਕੀਤਾ । ਸੁਣ ਕੇ ਭੀਮ ਚੰਦ ਨੂੰ ਅੱਗ ਲੱਗ ਉਠੀ । ਉਹਨੇ ਓਸੇ ਵੇਲੇ ਉਠ ਕੇ ਬਾਕੀ ਰਾਜਿਆਂ ਨੂੰ ਸੰਬੋਧਨ ਕਰਕੇ ਗੁੱਸੇ ਨਾਲ ਕਿਹਾ, ''ਭਰਾਓ ! ਵੇਖਿਆ ਜੇ ਮੇਰੇ ਕੁੜਮ ਦਾ ਵਰਤਾਓ ? ਜਿਹੜਾ ਗੁਰੂ ਮੇਰੀ ਜਾਨ ਦਾ ਵੈਰੀ ਹੈ, ਕੇਵਲ ਮੇਰਾ ਹੀ ਕਿਉਂ, ਜੋ ਸਾਨੂੰ ਸਾਰੇ ਰਾਜਿਆਂ ਨੂੰ ਤਬਾਹ ਕਰਨ 'ਤੇ ਤੁੱਲਿਆ ਹੋਇਆ ਹੈ, ਮੇਰਾ ਕੁੜਮ ਚੰਦ ਉਸ ਗੁਰੂ ਦੀਆਂ ਭੇਜੀਆਂ ਸੁਗਾਤਾਂ ਆਪਣੀ ਕੰਨਿਆ ਵਾਸਤੇ ਲੈ ਰਿਹਾ ਹੈ । ਇਹ ਮੇਰਾ ਸਿੱਧਾ ਨਿਰਾਦਰ ਹੈ । ਮੈਂ ਇਹ ਬੇਇੱਜ਼ਤੀ ਸਹਾਰਨ ਵਾਸਤੇ ਤਿਆਰ ਨਹੀਂ । ਰਾਜਾ ਫ਼ਤਹਿ ਸ਼ਾਹ ਜੀ ਨੂੰ ਸਾਡੇ ਦੋਹਾਂ ਵਿਚੋਂ ਇਕ ਨੂੰ ਛੱਡਣਾ ਪਵੇਗਾ। ਮੈਂ ਜਾ ਰਿਹਾ ਹਾਂ ।'' ਰੋਸ ਵਜੋਂ ਰਾਜਾ ਭੀਮ ਚੰਦ ਸਭਾ ਵਿਚੋਂ ਉਠ ਕੇ ਚਲਾ ਗਿਆ ।

ਸਮੇਂ ਦੀ ਵਿਗੜੀ ਹਾਲਤ ਨੂੰ ਤਾੜ ਕੇ ਦੀਵਾਨ ਨੰਦ ਚੰਦ ਵੀ ਉਠ ਕੇ ਚਲਾ ਗਿਆ । ਉਹਨੂੰ ਇਸ ਝਗੜੇ ਦਾ ਚਰੋਕਣਾ ਅੰਦੇਸ਼ਾ ਸੀ । ਉਹਨੇ ਜਾਂਦਿਆਂ ਝੱਟ ਪੱਟ ਕੂਚ ਕਰ ਦਿਤਾ ।

## ਫ਼ਤਹਿ ਸ਼ਾਹ ਭੀਮ ਚੰਦ ਅੱਗੇ ਝੁਕ ਗਿਆ

ਫ਼ਤਹਿ ਸ਼ਾਹ ਬੜੀ ਕੁੜਿੱਕੀ ਵਿਚ ਫਸ ਗਿਆ । ਭੀਮ ਚੰਦ ਦਾ ਨਾਰਾਜ਼ ਹੋ ਕੇ ਸਭਾ ਵਿਚੋਂ ਉਠ ਜਾਣਾ, ਫ਼ਤਹਿ ਸ਼ਾਹ ਦੀ ਬਹੁਤ ਵੱਡੀ ਹਾਨੀ ਸੀ । ਭੀਮ ਚੰਦ ਨੂੰ ਮਨਾਉਣ ਵਾਸਤੇ ਫ਼ਤਹਿ ਸ਼ਾਹ ਨੇ ਆਪਣੇ ਮੰਤਰੀ ਤੇ ਰਿਸ਼ਤੇਦਾਰ ਭੇਜੇ। ਭੀਮ ਚੰਦ ਨੇ ਅੱਗੋਂ ਦੋ ਟੁੱਕ ਸ਼ਰਤ ਪੇਸ਼ ਕੀਤੀ, ''ਰਾਜਾ ਫ਼ਤਹਿ ਸ਼ਾਹ ਅੱਗੇ ਲੱਗ ਕੇ

ਗੁਰੂ ਨਾਲ ਲੜਨ ਵਾਸਤੇ ਤਿਆਰ ਹੋਵੇ, ਨਹੀਂ ਤਾਂ ਮੈਂ ਉਸਦੀ ਲੜਕੀ ਛੱਡ ਕੇ ਵਾਪਸ ਜਾ ਰਿਹਾ ਹਾਂ।'' ਆਪਣੀ ਧਮਕੀ ਨੂੰ ਸੱਚੀ ਸਾਬਤ ਕਰਨ ਵਾਸਤੇ ਭੀਮ ਚੰਦ ਨੇ ਵਾਪਸੀ ਕੂਚ ਦੀ ਤਿਆਰੀ ਦਾ ਹੁਕਮ ਦੇ ਦਿਤਾ।

ਫ਼ਤਹਿ ਸ਼ਾਹ ਵਾਸਤੇ ਬੜੀ ਔਖੀ ਬਣੀ । ਕਿਸੇ ਦੀ ਕੰਨਿਆਂ ਦਾ ਇਸ ਢੰਗ ਨਾਲ ਤਿਆਗਿਆ ਜਾਣਾ, ਉਸ ਲਈ ਸਭ ਤੋਂ ਵੱਡਾ ਸਮਾਜਕ ਨਿਰਾਦਰ ਹੈ । ਫਿਰ ਪੁਰਾਣੇ ਹਿੰਦੂ ਸੰਸਕਾਰ । ਕਿਸੇ ਕੰਨਿਆਂ ਦਾ ਤੇਲ-ਚੜ੍ਹੇ ਛੁੱਟੜ ਹੋ ਜਾਣ ਦਾ ਅਰਥ ਹੈ, ਉਹਦੇ ਜੀਵਨ ਦੀ ਤਬਾਹੀ। ਨਾ ਉਹ ਕਵਾਰੀ ਮੰਨੀ ਜਾ ਸਕਦੀ ਹੈ, ਨਾ ਵਿਧਵਾ । ਸਮਾਜ ਵਿਚ ਉਹਦੇ ਵਾਸਤੇ ਕੋਈ ਥਾਂ ਨਹੀਂ ਰਹਿ ਜਾਂਦੀ । ਇਕ ਉਹ ਹੀ ਨਹੀਂ, ਸਾਰਾ ਘਰਾਣਾ ਸਮਾਜ ਦੀਆਂ ਨਜ਼ਰਾਂ ਵਿਚ ਗਿਰ ਜਾਂਦਾ ਹੈ ।

ਫ਼ਤਹਿ ਸ਼ਾਹ ਇਸ ਧਮਕੀ ਦਾ ਟਾਕਰਾ ਨਾ ਕਰ ਸਕਿਆ । ਉਹ ਭੀਮ ਚੰਦ ਦੇ ਸਾਮ੍ਹਣੇ ਪੂਰੀ ਤਰ੍ਹਾਂ ਝੁਕ ਗਿਆ । ਆਉਣ ਵਾਲੀ ਲੜਾਈ ਵਿਚ ਉਹ ਭੀਮ ਚੰਦ ਦੇ ਅੱਗੇ ਲੱਗ ਕੇ ਹਿੱਸਾ ਲੈਣਾ ਮੰਨ ਗਿਆ।

ਭੀਮ ਚੰਦ ਨੇ ਇਸ ਨੂੰ ਆਪਣੀ ਨੀਤਿਕ ਜਿੱਤ ਸਮਝਿਆ। ਉਹਨੇ ਓਸੇ ਵੇਲੇ ਆਪਣੀਆਂ ਫ਼ੌਜਾਂ ਨੂੰ ਹੁਕਮ ਦਿਤਾ,''ਹੁਣ ਗੁਰੂ ਕੇ ਮੁੱਠੀ ਭਰ ਸਿੱਖ ਬਚ ਕੇ ਨਾ ਨਿਕਲ ਜਾਣ । ਸਭ ਨੂੰ ਤਲਵਾਰ ਦੀ ਧਾਰ ਲੰਘਾ ਦਿਓ ਤੇ ਡੇਰਾ ਲੁੱਟ ਲਵੋ।

## ਦੀਵਾਨ ਨੰਦ ਚੰਦ ਬਚ ਕੇ ਨਿਕਲ ਗਿਆ

ਪਰ ਭੀਮ ਚੰਦ ਦੀਆਂ ਫ਼ੌਜਾਂ ਦੇ ਹਮਲੇ ਤੋਂ ਪਹਿਲਾਂ ਹੀ ਸਿੱਖ ਉਹਨਾਂ ਦੇ ਘੇਰੇ ਵਿਚੋਂ ਨਿਕਲ ਗਏ ਸਨ। ਰਾਜਿਆਂ ਦੀ ਫ਼ੌਜ ਦਾ ਇਕ ਦਸਤਾ ਪਿਛੋਂ ਰਾਹ ਵਿਚ ਜਾ ਮਿਲਿਆ । ਸਿੱਖਾਂ ਨੇ ਅੱਗੋਂ 'ਸੱਤ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਤੀਰਾਂ ਤੇ ਗੋਲੀਆਂ ਦੀ ਇਕ ਵਾਲੀ ਝਾੜੀ, ਤਾਂ ਪਹਾੜੀਏ ਸਿਰ 'ਤੇ ਪੈਰ ਰਖ ਕੇ ਨੱਸ ਗਏ । ਦੀਵਾਨ ਨੰਦ ਚੰਦ ਸਣੇ ਸਿੱਖ ਸਾਥੀਆਂ ਦੇ ਸਹੀ ਸਲਾਮਤ ਪਾਉਂਟੇ ਪਹੁੰਚ ਗਿਆ ।

## ਲੜਾਈ ਦੀ ਤਿਆਰੀ

ਹੁਣ ਲੜਾਈ ਬੜੀ ਨੇੜੇ ਆ ਗਈ । ਗੁਰਦੇਵ ਨੇ ਤਿਆਰੀ ਦਾ ਹੁਕਮ ਦੇ ਦਿਤਾ । ਓਧਰ ਰਾਜੇ ਵੀ ਹਮਲੇ ਦੀ ਤਿਆਰੀ ਕਰਨ ਲੱਗੇ। ਗੁਰੂ ਜੀ ਨੂੰ ਛੱਡ ਕੇ ਜਾਣ ਵਾਲੇ ਚਾਰ ਸੌ ਪਠਾਣ ਖੁੱਲ੍ਹ-ਮ-ਖੁੱਲ੍ਹਾ ਰਾਜਿਆਂ ਨਾਲ ਜਾ ਮਿਲੇ।

## ਬੁੱਧੂ ਸ਼ਾਹ ਹਾਜ਼ਰ ਆ ਹੋਇਆ

ਪਠਾਣਾਂ ਦੀ ਬੇਵਫ਼ਾਈ ਦੀਆਂ ਖ਼ਬਰਾਂ ਸੱਯਦ ਬੁੱਧੂ ਸ਼ਾਹ ਤੱਕ ਪਹੁੰਚ ਪਈਆਂ।

ਬੁੱਧੂ ਸ਼ਾਹ ਬੜਾ ਸਿਦਕ ਵਾਲਾ ਬੰਦਾ ਸੀ । ਪਠਾਣਾਂ ਦੀ ਕੀਤੀ ਦਾ ਉਹਨੂੰ ਬਹੁਤ ਅਫ਼ਸੋਸ ਹੋਇਆ । ਉਹਨੇ ਆਪਣੇ ਮੁਰੀਦਾਂ ਨੂੰ ਸੰਬੋਧਨ ਕਰ ਕੇ ਕਿਹਾ, ''ਵੇਖੋ ਭਈ! ਗੁਰੂ ਮਹਾਰਾਜ ਮਹਾਂਪੁਰਸ਼ ਹਨ । ਅਸਾਂ ਉਹਨਾਂ ਕੋਲ ਪਠਾਣ ਸਿਪਾਹੀਆਂ ਦੀ ਜ਼ਾਮਨੀ ਭਰੀ ਸੀ । ਪਠਾਣ ਵੇਲੇ ਸਿਰ ਦਗ਼ਾ ਦੇ ਗਏ ਹਨ । ਅਸਾਂ ਏਹ ਚੁੱਕੀ ਹੋਈ ਜ਼ਾਮਨੀ ਪੂਰੀ ਕਰਨੀ ਹੈ । ਉਹ ਕਮੀ ਪੂਰੀ ਕਰਨ ਵਾਸਤੇ ਅਸੀਂ ਆਪ ਹਾਜ਼ਰ ਹੋਵਾਂਗੇ ਤੇ ਇਸ ਨੇਕੀ ਤੇ ਬਦੀ ਦੀ ਜੰਗ ਵਿਚ ਹਿੱਸਾ ਲਵਾਂਗੇ। ਆਓ, ਜਿਸਨੇ ਸਾਡੇ ਨਾਲ ਚੱਲਣਾ ਹੈ । ਪਰ ਓਹਾ ਮਰਦ ਸਾਡਾ ਸਾਥ ਦੇਵੇ, ਜਿਸਨੇ ਪਿੜ ਵਿਚ ਸਿੱਧੇ ਮੂੰਹ ਜੂਝਣ ਦਾ ਪ੍ਰਣ ਕਰ ਲਿਆ ਹੋਵੇ।''

ਬੁੱਧੂ ਸ਼ਾਹ ਦਾ ਆਪਣੇ ਮੁਰੀਦਾਂ ਉਤੇ ਬੜਾ ਪ੍ਰਭਾਵ ਸੀ । ਉਹ ਆਪਣੇ ਪੀਰ ਉਤੇ ਹਰ ਵੇਲੇ ਜਾਨਾਂ ਵਾਰਨ ਵਾਸਤੇ ਤਿਆਰ ਸਨ । ਬੁੱਧੂ ਸ਼ਾਹ ਨੇ ਓਸੇ ਵੇਲੇ ਪਾਉਂਟੇ ਵੱਲ ਕੂਚ ਕਰ ਦਿਤਾ । ਉਸਦੇ ਚਾਰ ਪੁੱਤਰ, ਭਰਾ ਤੇ ਸੱਤ ਸੌ ਮੁਰੀਦ[1] ਉਸਦੇ ਨਾਲ ਸਨ । ਸਣੇ ਹਥਿਆਰਾਂ ਉਹ ਗੁਰਦੇਵ ਦੇ ਚਰਨਾਂ ਵਿਚ ਜਾ ਪਹੁੰਚੇ । ਗੁਰਦੇਵ ਨੇ ਬੁੱਧੂ ਸ਼ਾਹ ਦਾ ਬੜਾ ਆਦਰ ਮਾਣ ਕੀਤਾ ਤੇ ਉਸਦੀ ਵੇਲੇ ਸਿਰ ਪਹੁੰਚੀ ਮਦਦ ਬਦਲੇ ਨਿਰੰਕਾਰ ਦਾ ਧੰਨਵਾਦ ਵੀ।

## ਭੰਗਾਣੀ ਦਾ ਮੈਦਾਨ ਚੁਣਿਆਂ

ਗੁਰਦੇਵ ਵਸੋਂ ਦੇ ਨੇੜੇ ਨਹੀਂ ਸਨ ਲੜਨਾ ਚਾਹੁੰਦੇ । ਉਹਨਾਂ ਪਾਉਂਟੇ ਤੋਂ ਛੇ-ਸੱਤ ਮੀਲ ਅੱਗੇ ਵਧ ਕੇ ਛੋਟੇ ਜੇਹੇ ਪਹਾੜੀ ਪਿੰਡ 'ਭੰਗਾਣੀ' ਕੋਲ ਜਾ ਮੋਰਚੇ ਮੱਲੇ।

## ਰਾਜਿਆਂ ਦੀ ਚੜ੍ਹਾਈ

ਵਿਆਹ ਤੋਂ ਵਿਹਲੇ ਹੋ ਕੇ ਰਾਜੇ ਹਮਲੇ ਦੀ ਤਿਆਰੀ ਕਰਨ ਲੱਗੇ । ਲਾੜ੍ਹਾ ਤੇ ਡੋਲੀ ਲੰਮੇ ਰਸਤੇ ਬਿਲਾਸ ਪੁਰ ਨੂੰ ਵਿਦਿਆ ਹੋ ਗਏ। ਬਾਕੀ ਰਾਜੇ ਤਿਆਰ ਹੋ ਕੇ ਪਾਉਂਟੇ ਵੱਲ ਤੁਰ ਪਏ । ਇਹ ਇਲਾਕਾ ਫ਼ਤਹਿ ਸ਼ਾਹ ਦਾ ਸੀ, ਸੋ ਲੜਾਈ ਦਾ ਮੋਹਰੀ ਉਸਨੂੰ ਬਣਨਾ ਪਿਆ । ਗਿ. ਗਿਆਨ ਸਿੰਘ ਨੇ[2] ਛੋਟੇ ਵੱਡੇ ਰਾਜਿਆਂ ਦੇ ਨਾਮ ਇਉਂ ਲਿਖੇ ਹਨ: ਫ਼ਤਹਿ ਸ਼ਾਹ ਗੜ੍ਹਵਾਲ, ਭੀਮ ਚੰਦ ਕਹਿਲੂਰ, ਗੁਪਾਲ ਚੰਦ ਗੁਲੇਰ, ਕਿਰਪਾਲ ਚੰਦ ਕਾਂਗੜਾ, ਬੀਰ ਸੈਨ ਤੇ ਸੁਧਾਰ ਸੈਨ ਮੰਡੀ, ਕੇਸਰੀ ਚੰਦ ਤੇ ਉਮੇਦ ਸਿੰਘ ਜਸਵਾਲ, ਦਿਆਲ ਚੰਦ ਕਾਠਗੜ੍ਹ, ਹਰੀ ਚੰਦ ਹੰਡੂਰ, ਕਰਮ

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੩੩ । ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੦੧੯ । 2. ਤਵਾਰੀਖ ਗੁਰੂ ਖ਼ਾਲਸਾ, ਪੰਨਾ ੧੦੧੫ ।

ਚੰਦ ਭੰਬੋਰ, ਅਨੰਦ ਚੰਦ ਪ੍ਰਿਥੀ ਪੁਰ, ਝਗੜ ਚੰਦ ਮਨਸਾ ਵਾਲ, ਭਾਊ ਸਿੰਘ ਸੀਬੇਵਾਲ, ਧਰਮ ਪਾਲ ਕੁਟਲੈੜ, ਦਯਾ ਸਿੰਘ ਨੂਰ ਪੁਰ, ਭਾਗ ਸਿੰਘ ਤਿਲੋਕ ਪੁਰ, ਟੇਕ ਸਿੰਘ ਕਿਸਤਵਾਰ, ਗੁਰਭਜ ਇੰਦੌਰ, ਜੈ ਚੰਦ ਬਿਝੜਵਾਲ, ਠੋਡੀ ਸਿੰਘ ਸੰਘਰੀਵਾਲ, ਸੰਸਾਰ ਚੰਦ ਨਦੌਣ, ਹਰੀ ਚੰਦ ਕੋਟੀਵਾਲਾ, ਲੱਛੂ ਚੰਦ ਕਸੌਲੀ, ਭੂਪ ਸਿੰਘ ਥੋਗ।

ਇਹਨਾਂ ਦੇ ਨਾਲ ਦਾਮਲਾ ਪਿੰਡ ਵਾਲੇ ਚਾਰ ਸੌ ਪਠਾਣ ਵੀ ਸਨ, ਜੋ ਗੁਰੂ ਮਹਾਰਾਜ ਦਾ ਸਾਥ ਛੱਡ ਕੇ ਆ ਗਏ ਸਨ । ਰਾਜਿਆਂ ਦੀ ਸਾਰੀ ਲੜਾਕੀ ਫ਼ੌਜ ਦੀ ਗਿਣਤੀ ਦਸ ਹਜ਼ਾਰ ਹੋ ਗਈ ਸੀ।

## ਗੁਰੂ ਜੀ ਦੀ ਫ਼ੌਜ

ਦੂਸਰੇ ਪਾਸੇ ਗੁਰੂ ਜੀ ਯੋਧੇ ਸਨ : ਬੀਬੀ ਵੀਰੋ (ਗੁਰੂ ਜੀ ਦੀ ਭੂਆ) ਦੇ ਪੰਜੇ ਪੁੱਤਰ (ਸੰਗੋ ਸ਼ਾਹ, ਜੀਤ ਮੱਲ, ਗੁਲਾਬ ਰਾਏ, ਗੰਗਾ ਰਾਮ ਮਾਹਰੀ ਚੰਦ), ਗੁਰਦੇਵ ਦੇ ਮਾਮਾ ਕਿਰਪਾਲ ਚੰਦ, ਲਾਲ ਚੰਦ (ਬਿਧੀ ਚੰਦ ਦਾ), ਦੀਵਾਨ ਨੰਦ ਚੰਦ, ਊਦਾ (ਉਦੇ ਸਿੰਘ), ਬਚਿਤ੍ਰ (ਸਿੰਘ), ਆਲਮ (ਸਿੰਘ), ਚੰਦਨ ਰਾਏ, ਪ੍ਰੋਹਤ ਦਇਆ ਰਾਮ, ਸਾਹਿਬ ਚੰਦ , ਸੰਗਤੀਆਂ, ਬੁੱਧੂ ਸ਼ਾਹ, ਕਾਲੇ ਖ਼ਾਂ । ਸਾਰੀ ਫ਼ੌਜ ਰਲ ਮਿਲ ਕੇ ਦੋ ਹਜ਼ਾਰ ਹੋ ਗਈ ਸੀ ।

## ਉਦਾਸੀ ਨੱਸ ਗਏ

ਗੁਰਦੇਵ ਦੇ ਡੇਰੇ ਨਾਲ ਪੰਜ ਸੌ ਉਦਾਸੀ ਸਾਧ ਵੀ ਸਨ। ਲੜਾਈ ਦੀ ਖ਼ਬਰ ਸੁਣ ਕੇ ਉਹਨਾਂ ਵਿਚੋਂ ਚਾਰ ਸੌ ਨੜਿੰਨਵੇਂ ਰਾਤੋ ਰਾਤ ਨੱਸ ਗਏ । ਸਵੇਰੇ ਗੁਰੂ ਜੀ ਨੇ ਡੇਰੇ ਵਿਚ ਫਿਰ ਕੇ ਵੇਖਿਆ। ਉਦਾਸੀਆ ਦਾ ਮਹੰਤ ਕਿਰਪਾਲ ਦਾਸ (ਪਿੰਡ ਹੇਹਰਾਂ ਵਾਲਾ) ਇਕੱਲਾ ਹੀ ਬੈਠਾ ਨਜ਼ਰ ਆਇਆ। ਗੁਰਦੇਵ ਨੇ ਪੁਛਿਆ, ''ਕਿਰਪਾਲ ! ਤੇਰੇ ਸਾਥੀ ਤਾਂ ਸਾਰੇ ਡਰਦੇ ਨੱਸ ਗਏ। ਤੂੰ ਨਹੀਂ ਗਿਆ ? ਤੈਨੂੰ ਜਾਨ ਪਿਆਰੀ ਨਹੀਂ ਸੀ ?''

ਕਿਰਪਾਲ ਨੇ ਛੇਤੀ ਨਾਲ ਉਠ ਕੇ ਹੱਥ ਜੋੜ ਕੇ ਕਿਹਾ, ''ਸੱਚੇ ਪਾਤਸ਼ਾਹ ! ਮੈਨੂੰ ਉਹਨਾਂ ਨਾਲੋਂ ਵੀ ਜਾਨ ਵਧੇਰੇ ਪਿਆਰੀ ਏ । ਨੱਸ ਜਾਣ ਬਾਰੇ ਸੋਚਿਆ ਵੀ ਬਥੇਰਾ ਸੀ ।ਪਰ ਨੱਸ ਕੇ ਲੁਕਣ ਵਾਸਤੇ ਜਿਹੜਾ ਵੀ ਆਸਰਾ ਤਕਾਉਂਦਾ ਸੀ, ਓਥੇ ਹੀ ਹਜ਼ੂਰ ਆਪ ਮੌਜੂਦ ਹੁੰਦੇ ਸੀ । ਆਪ ਜੀ ਦੇ ਚਰਨਾਂ ਬਿਨਾਂ ਹੋਰ ਥਾਂ ਹੀ ਕੋਈ ਨਜ਼ਰ ਨਹੀਂ ਆਇਆ, ਫਿਰ ਨੱਸ ਕੇ ਜਾਂਦਾ ਕਿੱਥੇ?''

ਗੁਰਦੇਵ ਸੁਣ ਕੇ ਬੜੇ ਪ੍ਰਸੰਨ ਹੋਏ । ਮਹਾਰਾਜ ਨੇ ਸਾਧ ਨੂੰ ਛਾਤੀ ਨਾਲ ਲਾ ਕੇ ਕਿਹਾ, ''ਕਿਰਪਾਲ ! ਉਦਾਸੀਆਂ ਦੀ ਜੜ੍ਹ ਰੱਖ ਲਈ ਊ । ਹੁਣ ਧਰਮ-ਯੁੱਧ ਵਾਸਤੇ ਤਿਆਰ ਹੋ ਜਾ।''

''ਮਹਾਰਾਜ ! ਖ਼ਾਲਸਾ ਤਿਆਰ-ਬਰ ਤਿਆਰ ਹੈ ।'' ਕਹਿੰਦਾ ਹੋਇਆ ਕਿਰਪਾਲ ਮੁਤਹਿਰ ਸੰਭਾਲ ਕੇ ਨਾਲ ਤੁਰ ਪਿਆ ।

## ਦੋਵੇਂ ਦਲ ਆਮ੍ਹੋ-ਸਾਮ੍ਹਣੇ

ਗੁਰਦੇਵ ਨੇ ਲੜਾਈ ਵਾਸਤੇ ਮੈਦਾਨ ਬੜਾ ਢੁਕਵਾਂ ਚੁਣਿਆ। ਸਿੱਖ ਫ਼ੌਜਾਂ ਘੋੜੇ ਦੇ ਸੁੰਬ ਵਰਗਾ ਗੋਲ ਮੋਰਚਾ ਬਣਾ ਕੇ ਬੈਠ ਗਈਆਂ। ਦੁਸ਼ਮਣ ਨੇ ਸਾਮ੍ਹਣੇ ਪਾਸਿਓਂ ਆਉਣਾ ਸੀ । ਸਾਮ੍ਹਣੇ ਖੁੱਲਾ ਮੈਦਾਨ ਹੋਣ ਕਰ ਕੇ ਵੈਰੀ ਦੂਰੋਂ ਆਉਂਦਾ ਨਜ਼ਰ ਆ ਸਕਦਾ ਸੀ ।

ਦੁਸ਼ਮਣ ਦਸ ਹਜ਼ਾਰ ਫ਼ੌਜ ਲਈ ਮਾਰੋ ਮਾਰ ਕਰਦਾ ਆ ਰਿਹਾ ਸੀ । ਸਭ ਤੋਂ ਅੱਗੇ ਰਾਜਾ ਫ਼ਤਹਿ ਸ਼ਾਹ ਤੇ ਚਾਰ ਸੌ ਪਠਾਣ ਸਨ । 'ਯਾ ਅਲੀ' ਦੇ ਨਾਹਰੇ ਲਾਉਂਦੇ ਪਠਾਣ ਅੰਨ੍ਹੇ-ਵਾਹ ਵਧੇ ਆ ਰਹੇ ਸਨ । ਉਹਨਾਂ ਦਾ ਖ਼ਿਆਲ ਸੀ, ਕਿ ਗੁਰੂ ਕੀਆਂ ਫ਼ੌਜਾਂ ਟਾਕਰੇ 'ਤੇ ਖਲੋਣਗੀਆਂ ਹੀ ਨਹੀਂ । ਉਹ ਇਸ ਲੜਾਈ ਨੂੰ ਮੁਫ਼ਤ ਦੀ ਭੱਲ ਸਮਝਦੇ ਸਨ । ਪਹਿਲੇ ਹੱਲੇ ਲੜਾਈ ਮੁਕਾ ਕੇ ਉਹ ਪਾਉਂਟੇ ਦੀ ਲੁੱਟ ਉਤੇ ਹੱਥ ਸਾਫ਼ ਕਰਨਾ ਚਾਹੁੰਦੇ ਸਨ । ਉਹਨਾਂ ਦੇ ਕਦਮ ਤਾਂ ਰੁਕੇ, ਜਾਂ ਗੁਰੂ ਕੇ ਯੋਧਿਆਂ ਨੇ ਅੱਗੋਂ ਮਰਦਾਂ ਵਾਂਗ ਸਵਾਗਤ ਕੀਤਾ।

## ਲੜਾਈ ਸ਼ੁਰੂ

ਅੱਗੋਂ ਸਿੱਖ ਸਿਪਾਹੀ ਵੈਰੀ ਦੇ ਸਵਾਗਤ ਵਾਸਤੇ ਤਿਆਰ ਬੈਠੇ ਸਨ । ਦੁਸ਼ਮਣ ਮਾਰ ਹੇਠਾਂ ਆਇਆ, ਤਾਂ ਸਿੱਖਾਂ ਨੇ ਤਿੰਨਾਂ ਪਾਸਿਆਂ ਤੋਂ ਤੀਰਾਂ ਤੇ ਗੋਲੀਆਂ ਦੀ ਝੜੀ ਲਾ ਦਿਤੀ । ਸਿੱਖ ਏਨੇ ਸ਼ਸਤਰ-ਅਭਿਆਸੀ ਸਨ, ਕਿ ਉਹਨਾਂ ਦਾ ਕੋਈ ਵੀ ਵਾਰ ਖ਼ਾਲੀ ਨਹੀਂ ਸੀ ਜਾਂਦਾ । ਮਹਾਰਾਜ ਨੇ ਸ਼ਸਤਰ-ਵਿੱਦਿਆ ਨੂੰ ਧਰਮ ਦਾ ਅੰਗ ਬਣਾ ਦਿਤਾ ਸੀ । ਸ਼ਸਤਰ-ਅਭਿਆਸ ਤੇ ਸਿਮਰਨ ਇਕੱਠੇ ਕਰ ਦਿਤੇ ਸਨ। ਸਿੱਖ ਧਰਮੀ-ਸੂਰਮੇ ਬਣ ਗਏ ਸਨ।

ਦੁਸ਼ਮਣ ਨੇ ਵੀ ਅੱਗੋਂ ਮੋੜਵੇਂ ਤੀਰ ਤੇ ਗੋਲੀਆਂ ਚਲਾਏ । ਸਿੱਖ ਮੋਰਚਿਆਂ ਵਿਚ ਬੈਠੇ ਸਨ । ਵੈਰੀ ਦੇ ਵਾਰ ਖ਼ਾਲੀ ਗਏ । ਇਹ ਇਕਵੱਲੀ ਮਾਰ ਵੈਰੀ ਸਹਾਰ ਨਾ ਸਕੇ । ਥੋੜੇ ਚਿਰ ਵਿਚ ਹੀ ਪਠਾਣਾਂ ਦੇ ਪੈਰ ਉਖੜ ਗਏ। ਪਠਾਣਾਂ ਨੂੰ ਪਿੱਛੇ ਹਟਦਿਆਂ ਵੇਖ ਕੇ ਫ਼ਤਹਿ ਸ਼ਾਹ ਦੀ ਫ਼ੌਜ ਪਹਿਲਾਂ ਹੀ ਪਿੜ ਛੱਡ ਕੇ ਨੱਸ ਉਠੀ । ਪਹਿਲੀ ਮੁਠਭੇੜ ਵਿਚ ਹੀ ਵੈਰੀ ਚੋਖਾ ਨੁਕਸਾਨ ਉਠਾ ਕੇ ਪਿਛੇ ਹਟਿਆ।

ਫ਼ਤਹਿ ਸ਼ਾਹ ਦੀ ਮਦਦ ਵਾਸਤੇ ਗੋਪਾਲ ਗੁਲੇਰੀਆ, ਹਰੀ ਚੰਦ ਹੰਡੂਰੀਆ ਤੇ ਭੀਮ ਚੰਦ ਕਹਿਲੂਰੀਆ ਆਦਿ ਕਈ ਰਾਜੇ ਅੱਗੇ ਆ ਗਏ। ਪਿਛੇ ਹਟ ਰਹੀ

ਫ਼ੌਜ ਨੂੰ ਉਹਨਾਂ ਝਿੜਕ ਕੇ ਰੋਕਿਆ । ਫ਼ਤਹਿ ਸ਼ਾਹ ਨੇ ਪਠਾਣਾਂ ਨੂੰ ਤਾਅਨਾ ਦੇਂਦਿਆ ਕਿਹਾ, ''ਖ਼ਾਨ ਸਾਹਿਬ ! ਆਪ ਤਾਂ ਕਹਿੰਦੇ ਸੀ, ਗੁਰੂ ਕੇ ਸਿੱਖ ਸਭ ਜਾਤਾਂ ਕੁਜਾਤਾਂ ਰਲੇ ਹੋਏ ਹਨ । ਸਭ ਜੱਟ, ਛੀਂਬੇ, ਝਿਊਰ, ਤਖਾਣ । ਤੁਸੀਂ ਇਕੱਲੇ ਹੀ ਉਹਨਾਂ ਨੂੰ ਜਿੱਤ ਲੈਣਦੀਆਂ ਫੜ੍ਹਾਂ ਮਾਰਦੇ ਸੀ । ਏਸੇ ਹੌਸਲੇ 'ਤੇ ਗੁਰੂ ਕਾ ਡੇਰਾ ਲੁੱਟਣ ਦੀ ਰਿਆਇਤ ਮੰਗੀ ਸੀ ਤੁਸਾਂ। ਤੇ ਹੁਣ ਉਹਨਾਂ ਹੀ ਕੰਮੀ-ਕਮੀਣ ਸਿੱਖਾਂ ਦੇ ਸਾਮ੍ਹਣੇ ਕੰਡ ਵਿਖਾ ਕੇ ਨੱਸੇ ਆ ਰਹੇ ਹੋ । ਕੀ ਪਠਾਣ ਕੌਮ ਵਿਚੋਂ ਵੱਡਿਆਂ ਵਾਲਾ ਲਹੂ ਮੁੱਕ ਗਿਆ ਏ? ਸੋ ਲਾਗੜ-ਭੂਗੜ ਤੇ ਸਾਧਾਂ ਫ਼ਕੀਰਾਂ ਸਾਮ੍ਹਣੇ ਪਿੱਠ ਦੇਣ ਨਾਲੋਂ ਸਾਨੂੰ ਪਠਾਣਾਂ ਤੇ ਰਾਜਪੂਤਾਂ ਨੂੰ ਕਿਤੇ ਡੁੱਬ ਕੇ ਮਰ ਜਾਣਾ ਚਾਹੀਦਾ ਹੈ ।''

''ਰਾਜਾ ਸਾਹਿਬ!'' ਹਯਾਤ ਖ਼ਾਂ ਨੇ ਜ਼ਰਾ ਤਮਕ ਕੇ ਕਿਹਾ, ''ਅਸੀਂ ਇਸ ਵਾਸਤੇ ਕੁਛ ਢਿੱਲੇ ਰਹੇ ਸਾਂ, ਕਿ ਤੁਹਾਡੇ ਸੂਰਮੇ ਵੀ ਕੁਛ ਜੌਹਰ ਵਿਖਾ ਲੈਣ । ਪਰ ਜੇ ਸਾਡੇ ਜ਼ਿੰਮੇਂ ਈ ਏ ਸਭ ਕੁਛ ਤਾਂ ਲੌ, ਮੈਂ ਹੁਣੇ ਲੜਾਈ ਖ਼ਤਮ ਕਰ ਦੇਂਦਾ ਹਾਂ।''

## ਹੱਯਾਤ ਖ਼ਾਂ ਤੇ ਕਿਰਪਾਲ ਉਦਾਸੀ ਦਾ ਯੁੱਧ

ਹਯਾਤ ਖ਼ਾਂ ਬੜਾ ਮੰਨਿਆਂ ਪ੍ਰਮੰਨਿਆਂ ਯੋਧਾ ਸੀ । ਉਹ ਤਲਵਾਰ ਦਾ ਧਨੀ ਸਮਝਿਆ ਜਾਂਦਾ ਸੀ । ਉਹਦੇ ਸਾਥੀ ਵੀ ਚੁਣਵੇਂ ਸਿਪਾਹੀ ਸਨ। ਨਾਹਰੇ ਮਾਰਦਾ ਉਹ ਜਮ-ਰੂਪ ਧਾਰ ਕੇ ਅੱਗੇ ਵਧਿਆ ।

ਗੁਰੂ ਮਹਾਰਾਜ ਉੱਚੇ ਥਾ 'ਤੇ ਖਲੇ ਜੰਗ ਦਾ ਰੰਗ ਢੰਗ ਵੇਖ ਰਹੇ ਸਨ। ਕਿਰਪਾਲ ਦਾਸ ਹਜ਼ੂਰ ਦੇ ਨੇੜੇ ਹੀ ਖਲਾ ਸੀ । ਮਾਲਾ ਉਹਦੇ ਗਲ ਵਿਚ ਤੇ ਹੱਥ ਵਿਚ ਕਊ ਦੀ ਨਿੱਗਰ ਮੁਤਹਿਰ ਸੀ । ਹਯਾਤ ਖ਼ਾਂ ਦੇ ਨਾਹਰਿਆਂ ਦੀ ਗਰਜਵੀਂ ਵਾਜ ਕੰਨੀ ਪਈ । ਕਿਰਪਾਲ ਦਾਸ ਨੇ ਨਿਗ੍ਹਾ ਉਠਾ ਕੇ ਉਹਦੇ ਵੱਲ ਵੇਖਿਆ, ਤਾਂ ਸੁਤੇ ਹੀ ਸਾਧ ਦੇ ਮੂੰਹੋਂ ਨਿਕਲ ਗਿਆ, ''ਲੂਣ ਹਰਾਮੀ ਗੁਨਾਹਗਾਰ।' ਫਿਰ ਉਹਨੇ ਮਹਾਰਾਜ ਵੱਲ ਤੱਕਦਿਆਂ ਕਿਹਾ, ''ਗੁਰਦੇਵ ! ਹਜ਼ੂਰ ਦੀ ਆਗਿਆ ਹੋਵੇ, ਤਾਂ.......।

''ਜਾਓ। ਇਹ ਨੇਕੀ ਤੇ ਬਦੀ ਦੀ ਲੜਾਈ ਹੈ । ਅਕਾਲ ਪੁਰਖ ਭਲੀ ਕਰੇਗਾ ।'' ਮਹਾਰਾਜ ਨੇ ਆਗਿਆ ਦੇ ਦਿਤੀ ।

ਮੋਢੇ 'ਤੇ ਮੁਤਹਿਰ ਧਰ ਕੇ ਕਿਰਪਾਲ 'ਸੱਤ ਕਰਤਾਰ' ਦੀ ਧੁੰਨੀ ਕਰਦਾ ਹਯਾਤ ਖ਼ਾਂ ਵੱਲ ਉਠ ਨੱਠਾ । ਢਿਲਕਵੇਂ ਜੇਹੇ ਸਰੀਰ ਦੇ ਮਾਲਕ, ਮਾਲਾ ਫੇਰਨ ਵਾਲੇ ਸਾਧ ਨੂੰ ਸਾਮ੍ਹਣੇ ਆਉਂਦਿਆਂ ਵੇਖ ਕੇ ਪਠਾਣ ਹੱਸਣ ਲੱਗ ਪਏ । ਕੋਲੋਂ ਇਕ ਨੇ ਠੱਠੇ ਨਾਲ ਕਿਹਾ, ''ਖ਼ਾਨ ਸਾਹਿਬ ! ਗੁਰੂ ਕੇ ਸਭ ਤੋ ਬਲੀ ਸੂਰਮੇ ਬਾਬਾ ਜੀ ਆ ਰਹੇ ਨੇ । ਜ਼ਰਾ ਸੰਭਲ ਕੇ ਰਹਿਣਾ।''

''ਅਓ ਬਾਬਾ ਜੀ ! ਅਨਿਆਈ ਮੌਤੇ ਮਰਨ ਵਾਲੇ ਤੁਹਾਡੇ ਵਰਗੇ ਹੀ ਹੁੰਦੇ ਨੇ। ਗੁਰੂ ਕੇ 'ਸੱਚ ਖੰਡ' ਵਿਚ ਜਾਣਾ ਜੇ, ਜਾਂ ਸਾਡੇ 'ਜੰਨਤ' ਵਿਚ ।'' ਹਯਾਤ ਖ਼ਾਂ ਨੇ ਅੱਗੋਂ ਤਾਅਨੇ ਨਾਲ ਕਿਹਾ।

''ਲੂਣ ਹਰਾਮੀ ਹਯਾਤ ਖ਼ਾਂ !'' ਕਿਰਪਾਲ ਦਾਸ ਨੇ ਕਰੋਧ ਨਾਲ ਗਰਜ ਕੇ ਕਿਹਾ, ''ਮੈਨੂੰ ਨਾ ਸੁਰਗ ਦੀ ਲੋੜ ਹੈ, ਨਾ ਜੰਨਤ ਦੀ । ਪਰ ਤੂੰ ਜਮ ਲੋਕ ਜਾਣ ਵਾਸਤੇ ਤਿਆਰ ਹੋ ਜਾ । ਤੇਰਾ ਹੰਕਾਰ ਹੀ ਤੇਰੀ ਮੌਤ ਬਣੇਗਾ। ਪਹਿਲਾ ਵਾਰ ਕਰ ਲੈ, ਮਤਾਂ ਕੋਈ ਪਛਤਾਵਾ ਰਹਿ ਜਾਵੇ।''

ਕਿਰਪਾਲ ਦਾਸ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਹਯਾਤ ਖ਼ਾਂ ਨੂੰ ਅੱਗ ਲੱਗ ਉਠੀ । ਗੁੱਸੇ ਵਿਚ ਉਹ ਹੋਸ਼ ਹਵਾਸ ਭੁਲਾ ਬੈਠਾ। ਉਹਨੇ ਅੰਨ੍ਹੇ ਵਾਹ ਵਾਰ ਕੀਤਾ । ਕਿਰਪਾਲ ਨੇ ਅੱਗੇ ਮੁਤਹਿਰ ਕਰ ਦਿਤੀ । ਕਊ ਦੀ ਨਿੱਗਰ ਮੁਤਹਿਰ ਥਾਂ ਥਾਂ ਲੋਹੇ ਦੇ ਸੰਮਾਂ ਨਾਲ ਮੜ੍ਹੀ ਹੋਈ ਸੀ । ਤਲਵਾਰ ਲੋਹੇ ਦੇ ਸੰਮ 'ਤੇ ਲੱਗੀ । ਦੂਜਾ ਵਾਰ ਕਰਨ ਵਾਸਤੇ ਹੱਯਾਤ ਖ਼ਾਂ ਅਜੇ ਸੰਭਲ ਹੀ ਰਿਹਾ ਸੀ, ਜਾਂ ਭੀਮ ਦੀ ਗੁਰਜ ਵਰਗੀ ਭਾਰੀ ਮੁਤਹਿਰ ਉਹਦੇ ਸਿਰ ਵਿਚ ਆ ਲੱਗੀ । ਗੁਰਦੇਵ ਬਚਿਤ੍ਰ ਨਾਟਕ ਵਿਚ ਇਸਦਾ ਵਰਨਣ ਇਉਂ ਕਰਦੇ ਹਨ ।

''ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ।
ਹਠੀ ਖਾਨ ਹਯਾਤ ਕੇ ਸੀਸ ਝਾਰੀ।
ਉਠੀ ਛਿੱਛ ਇੱਛੰ ਕਢਾ ਮੇਝ ਜੋਰੰ।
ਮਨੋ ਮਾਖਨੰ ਮਟਕੀ ਕਾਨ੍ਹ ਫੋਰੰ।''

ਕਿਆ ਸੁੰਦਰ ਉਪਮਾ । 'ਕਿਰਪਾਲ ਨੇ ਗੁੱਸੇ ਨਾਲ ਮੁਤਹਿਰ ਸੰਭਾਲ ਕੇ ਹਠੀਏ ਹੱਯਾਤ ਖ਼ਾਨ ਦੇ ਸਿਰ ਵਿਚ ਦੇ ਮਾਰੀ। (ਸਿਰ ਦੀ ਖੋਪਰੀ ਫਿੱਸ ਜਾਣ ਕਰਕੇ) ਮਿਝ ਦੀਆਂ ਛਿੱਟਾਂ ਇਉਂ ਉਠੀਆਂ, ਮਾਨੋ ਭਗਵਾਨ ਕ੍ਰਿਸ਼ਨ ਨੇ ਮੱਖਣ ਦੀ ਮਟਕੀ ਤੋੜ ਦਿਤੀ ਹੋਵੇ।'

ਇਕ ਮਾਲਾ ਫੇਰਨ ਵਾਲੇ ਸਾਧ ਦੇ ਹੱਥੋਂ ਮੰਨੇ ਹੋਏ ਪਠਾਣ ਯੋਧੇ ਦਾ ਮਾਰਿਆ ਜਾਣਾ ਹੈਰਾਨੀ ਤੇ ਭੈਅ ਦਾ ਕਾਰਨ ਬਣ ਗਿਆ। ਹੱਯਾਤ ਖ਼ਾਂ ਦੇ ਸਾਥੀ ਪਿੱਛੇ ਹਟਣ ਲੱਗ ਪਏ ।

## ਘਮਸਾਣ ਦੀ ਲੜਾਈ

ਉਸਦੇ ਪਿਛਲੇ ਪਾਸੇ ਨਜਾਬਤ ਖ਼ਾਂ ਆਪਣਾ ਦਸਤਾ ਲਈ ਖਲਾ ਸੀ।

''ਅਓ ਬਾਬਾ ਜੀ ! ਅਣਿਆਈ ਮੌਤੇ ਮਰਨ ਵਾ
ਨੇ। ਗੁਰੂ ਕੇ 'ਸੱਚ ਖੰਡ' ਵਿਚ ਜਾਣਾ ਜੇ, ਜਾਂ ਸਾਡੇ 'ਜੰਨ
ਨੇ ਅੱਗੋਂ ਤਾਅਨੇ ਨਾਲ ਕਿਹਾ।

''ਲੂਣ ਹਰਾਮੀ ਹਯਾਤ ਖ਼ਾਂ !'' ਕਿਰਪਾਲ ਦਾਸ
ਕਿਹਾ, ''ਮੈਨੂੰ ਨਾ ਸੁਰਗ ਦੀ ਲੋੜ ਹੈ, ਨਾ ਜੰਨਤ ਦੀ
ਵਾਸਤੇ ਤਿਆਰ ਹੋ ਜਾ। ਤੇਰਾ ਹੰਕਾਰ ਹੀ ਤੇਰੀ ਮੌਤ ਬ
ਲੈ, ਮਤਾਂ ਕੋਈ ਪਛਤਾਵਾ ਰਹਿ ਜਾਵੇ।''

ਕਿਰਪਾਲ ਦਾਸ ਦੇ ਮੂੰਹੋਂ ਇਹ ਸ਼ਬਦ ਸੁਣ ਕੇ
ਉਠੀ। ਗੁੱਸੇ ਵਿਚ ਉਹ ਹੋਸ਼ ਹਵਾਸ ਭੁਲਾ ਬੈਠਾ। ਉਹਨੇ
ਕਿਰਪਾਲ ਨੇ ਅੱਗੇ ਮੁਤਹਿਰ ਕਰ ਦਿਤੀ। ਕਊ ਦੀ ਨਿੱ
ਦੇ ਸੰਮਾਂ ਨਾਲ ਮੜ੍ਹੀ ਹੋਈ ਸੀ। ਤਲਵਾਰ ਲੋਹੇ ਦੇ ਸੰਮ
ਕਰਨ ਵਾਸਤੇ ਹੱਯਾਤ ਖ਼ਾਂ ਅਜੇ ਸੰਭਲ ਹੀ ਰਿਹਾ ਸੀ, ਜ
ਭਾਰੀ ਮੁਤਹਿਰ ਉਹਦੇ ਸਿਰ ਵਿਚ ਆ ਲੱਗੀ। ਗੁਰ
ਇਸਦਾ ਵਰਨਣ ਇਉਂ ਕਰਦੇ ਹਨ।

''ਕ੍ਰਿਪਾਲ ਕੋਪੀਯੰ ਕੁਤਕੋ ਸੰ
ਹਠੀ ਖਾਨ ਹਯਾਤ ਕੇ ਸੀਸ
ਉਠੀ ਛਿੱਛ ਇੱਛੰ ਕਢਾ ਮੇਝ
ਮਨੋ ਮਾਖਨੰ ਮਟਕੀ ਕਾਨ੍ਹ

ਕਿਆ ਸੁੰਦਰ ਉਪਮਾ। 'ਕਿਰਪਾਲ ਨੇ ਗੁੱਸੇ ਕ
ਹਠੀਏ ਹੱਯਾਤ ਖ਼ਾਨ ਦੇ ਸਿਰ ਵਿਚ ਦੇ ਮਾਰੀ। (ਸਿ
ਕਰਕੇ) ਮਿਝ ਦੀਆਂ ਛਿੱਟਾਂ ਇਉਂ ਉਠੀਆਂ, ਮਾਨੋ ਭਗ
ਮਟਕੀ ਤੋੜ ਦਿਤੀ ਹੋਵੇ।'

ਇਕ ਮਾਲਾ ਫੇਰਨ ਵਾਲੇ ਸਾਧ ਦੇ ਹੱਥੋਂ ਮੰਨੇ ਹੋਏ
ਜਾਣਾ ਹੈਰਾਨੀ ਤੇ ਭੈਅ ਦਾ ਕਾਰਨ ਬਣ ਗਿਆ। ਹੱਯਾਤ
ਲੱਗ ਪਏ।

## ਘਮਸਾਣ ਦੀ ਲੜਾਈ

ਉਸਦੇ ਪਿਛਲੇ ਪਾਸੇ ਨਜਾਬਤ ਖ਼ਾਂ ਆਪਣਾ

ਭੀਖਣ ਖ਼ਾਂ ਲੜ ਰਿਹਾ ਸੀ । ਅਸਲ ਵਿਚ ਏਹਾ ਸਾਰੇ ਪਠਾਣਾਂ ਦਾ ਮੋਢੀ ਸੀ । ਗੁਰਦੇਵ ਨੂੰ ਵੇਖ ਕੇ ਭੀਖਣ ਖ਼ਾਂ ਵੀ ਨਾਅਰੇ ਮਾਰਦਾ ਅੱਗੇ ਵਧਿਆ । ਪਿਛੋਂ ਫ਼ਤਹਿ ਸ਼ਾਹ ਨੇ ਲਲਕਾਰ ਕੇ ਕਿਹਾ, ''ਖ਼ਾਨ ਸਾਹਿਬ ! ਹੁਣ ਲੜਾਈ ਦਾ ਪਾਸਾ ਪਲਟਣਾ ਤੁਹਾਡੇ ਹੱਥ ਵਿਚ ਹੈ। ਗੁਰੂ ਤੁਹਾਡੇ ਸਾਮ੍ਹਣੇ ਹੈ । ਗੁਰੂ ਨੂੰ ਮਾਰ ਲਵੋ, ਤਾਂ ਇਹ ਲੜਾਈ ਸਦਾ ਵਾਸਤੇ ਮੁੱਕ ਜਾਵੇਗੀ।''

''ਰਾਜਾ ਫ਼ਤਹਿ ਸ਼ਾਹ ਜੀ ! ਇਹ ਨਾਮਵਰੀ ਅੱਲਾਹ ਤਾਲਾ ਨੇ ਮੇਰੇ ਹਿੱਸੇ ਹੀ ਲਿਖੀ ਸੀ । ਲੌ, ਮੈਂ ਮਾਰ ਕੇ ਹੁਣੇ ਸਾਰਾ ਖੇਲ ਖ਼ਤਮ ਕਰ ਦੇਂਦਾ ਹਾਂ।'' ਭੀਖਣ ਖ਼ਾਂ ਨੇ ਬੜੇ ਹੰਕਾਰ ਵਿਚ ਉੱਤਰ ਦਿੱਤਾ।

## ਗੁਰੂ ਜੀ ਦੇ ਹੱਥੋਂ ਭੀਖਣ ਖ਼ਾਂ ਮਾਰਿਆ ਗਿਆ

ਭੀਖਣ ਖ਼ਾਂ ਗਜ਼ਬ ਦਾ ਤੀਰ ਅੰਦਾਜ਼ ਸੀ । ਘੱਟ ਤੋਂ ਘੱਟ ਉਸਨੂੰ ਇਹ ਭੁਲੇਖਾ ਜ਼ਰੂਰ ਸੀ । ਉਹਨੇ ਗੁਰਦੇਵ ਉਤੇ ਤੀਰਾਂ ਦੀ ਝੜੀ ਲਾ ਦਿਤੀ । ਕੁਛ ਚਿਰ ਗੁਰਦੇਵ ਉਸਦੇ ਤੀਰ ਰੋਕਦੇ ਰਹੇ। ਅੰਤ ਜੋਸ਼ ਵਿਚ ਆ ਕੇ ਮਹਾਰਾਜ ਨੇ ਤੀਰ ਮਾਰਿਆ, ਜੋ ਭੀਖਣ ਖਾਂ ਦੇ ਮੂੰਹ ਵਿਚ ਦੀ ਨਿਕਲ ਗਿਆ । ਧਰਤੀ 'ਤੇ ਡਿਗਦਾ ਹੀ ਭੀਖਣ ਖ਼ਾਂ ਪ੍ਰਾਣ ਤਿਆਗ ਗਿਆ ।

ਗੁਰਦੇਵ ਲਹੂ ਗਰਮਾ ਦੇਣ ਵਾਲੇ ਸ਼ਬਦਾਂ ਵਿਚ ਘਟਨਾ ਦਾ ਵਰਨਣ ਇਉਂ ਕਰਦੇ ਹਨ।

''ਲਖੇ ਸ਼ਾਹ ਸੰਗ੍ਰਾਮ ਜੁੱਝੇ ਜੁਝਾਰੰ।  
ਤਵੰ ਕੀਟ ਬਾਣੰ ਕਮਾਣੰ ਸੰਭਾਰੰ।  
ਹਨਿਯੋ ਏਕ ਖਾਨੰ ਖਿਆਲੰ ਖਤੰਗੰ।  
ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ।  
ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ।''

ਭੀਖਣ ਖ਼ਾਂ ਦੇ ਮਾਰੇ ਜਾਣ ਨਾਲ ਪਠਾਣਾਂ ਦੇ ਹੌਸਲੇ ਅਸਲੋਂ ਟੁੱਟ ਗਏ। ਚਾਰ ਪਠਾਣ ਜਰਨੈਲ ਗੁਰੂ ਜੀ ਵੱਲੋਂ ਬੇਮੁਖ ਹੋ ਕੇ ਗਏ ਸਨ, ਉਹਨਾਂ ਵਿਚੋਂ ਤਿੰਨ ਮਾਰੇ ਗਏ । ਬਾਕੀ ਪਠਾਣਾਂ ਦੇ ਪੈਰ ਪਿਛੇ ਹਟਣੇ ਸ਼ੁਰੂ ਹੋ ਗਏ ।

## ਬੁੱਧੂ ਸ਼ਾਹ ਦੇ ਦੋ ਪੁੱਤਰ ਸ਼ਹੀਦ

ਗੁਰੂ ਕੇ ਸਾਥੀ ਪਠਾਣ ਕਾਲੇ ਖ਼ਾਂ ਤੇ ਸੱਯਦ ਬੁੱਧੂ ਸ਼ਾਹ ਆਪਣੇ ਮੋਰਚੇ 'ਤੇ ਲੜ ਰਹੇ ਸਨ । ਗੁਪਾਲ ਗੁਲੇਰੀ ਨੇ ਉਸ ਮੋਰਚੇ ਉਤੇ ਹਮਲਾ ਕੀਤਾ। ਇਸ ਘਮਸਾਣ ਵਿਚ ਸੱਯਦ ਬੁੱਧੂ ਸ਼ਾਹ ਦਾ ਇਕ ਬਹਾਦਰ ਪੁੱਤਰ ਸ਼ਹੀਦ ਹੋ ਗਿਆ ।

ਉਸਦਾ ਬਦਲਾ ਲੈਣ ਵਾਸਤੇ ਬੁੱਧੂ ਸ਼ਾਹ ਤੇ ਉਸਦੇ ਮੁਰੀਦਾਂ ਨੇ ਉਹ ਤਲਵਾਰ ਵਾਹੀ, ਕਿ ਰਾਜਾ ਗੁਪਾਲ ਚੰਦ ਨੂੰ ਪਿੜ ਛਡ ਕੇ ਨੱਸਣਾ ਪਿਆ । ਏਸੇ ਲੜਾਈ ਵਿਚ ਪੀਰ ਬੁੱਧੂ ਸ਼ਾਹ ਦਾ ਇਕ ਹੋਰ ਪੁੱਤਰ ਤੇ ਕੁਛ ਮੁਰੀਦ ਸ਼ਹੀਦ ਹੋ ਗਏ ।

## ਹਰੀ ਚੰਦ ਤੇ ਗੁਰੂ ਜੀ ਦਾ ਯੁੱਧ

ਲੜਾਈ ਆਖ਼ਰੀ ਦਮਾਂ 'ਤੇ ਪਹੁੰਚ ਚੁੱਕੀ ਸੀ । ਦੁਸ਼ਮਣ ਲਗਭਗ ਹਰ ਮੋਰਚੇ 'ਤੇ ਪਿੱਛੇ ਹਟ ਰਿਹਾ ਸੀ । ਰਾਜਿਆਂ ਨੇ ਆਖ਼ਰੀ ਇਕ ਚੁਣਵਾਂ ਮੋਹਰਾ ਦਾਅ 'ਤੇ ਲਾਇਆ । ਉਹ ਸੀ ਰਾਜਾ ਹਰੀ ਚੰਦ ਹੰਡੂਰੀਆ । ਜੀਤ ਮੱਲ ਨਾਲ ਹੋਈ ਲੜਾਈ ਵਿਚ ਰਾਜਾ ਹਰੀ ਚੰਦ ਕੇਵਲ ਮੂਰਛਿਤ ਹੋਇਆ ਸੀ । ਜ਼ਖ਼ਮ ਕੋਈ ਵਧੇਰੇ ਨਹੀਂ ਸੀ । ਹੋਸ਼ ਆਉਣ ਉਤੇ ਉਹ ਫਿਰ ਲੜਨ ਵਾਸਤੇ ਤਿਆਰ ਹੋ ਪਿਆ । ਉਹ ਸੀ ਬੜਾ ਦਲੇਰ । ਤੀਰ ਚਲਾਉਣ ਵਿਚ ਉਹ ਆਪਣੇ ਜੋੜ ਦਾ ਕਿਸੇ ਨੂੰ ਵੀ ਨਹੀਂ ਸੀ ਮੰਨਦਾ। ਭੀਮ ਚੰਦ ਤੇ ਫ਼ਤਹਿ ਸ਼ਾਹ ਦਾ ਲਲਕਾਰਿਆ ਹੋਇਆ, ਉਹ ਗੁਰਦੇਵ ਦੇ ਸਾਮ੍ਹਣੇ ਆ ਡਟਿਆ।

ਗੁਰਦੇਵ ਕਦੇ ਕਿਸੇ ਉਤੇ ਪਹਿਲਾਂ ਵਾਰ ਨਹੀਂ ਸਨ ਕਰਦੇ । ਹਰੀ ਚੰਦ ਨੂੰ ਵੀ ਮਹਾਰਾਜ ਨੇ ਵਾਰ ਕਰਨ ਦੀ ਪਹਿਲ ਦੇ ਦਿਤੀ । ਕਹਿਰ ਭਰਿਆ ਹਰੀ ਚੰਦ ਤਾਣ ਤਾਣ ਕੇ ਤੀਰ ਚਲਾਉਣ ਲਗਾ । ਗੁਰਦੇਵ ਬਚਿਤ੍ਰ ਨਾਟਕ ਵਿਚ ਲਿਖਦੇ ਹਨ :

> ਹਰੀ ਚੰਦ ਕੋਪੇ ਕਮਾਣੰ ਸੰਭਾਰੰ ।
> ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ ।
> ਦੁਤੀਯ ਤਾਕ ਕੈ ਤੀਰ ਮੋ ਕੋ ਚਲਾਯੰ।
> ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ।
> ਤ੍ਰਿਤੀਯ ਬਾਣ ਮਾਰਯੋ ਸੁ ਪੇਟੀ ਮਝਾਰੰ।
> ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ।
> ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ।
> ਕਲੰ ਕੇਵਲੰ ਜਾਨ ਦਾਸੰ ਬਚਾਯੰ ।''

ਹਜ਼ੂਰ ਫ਼ੁਰਮਾਉਂਦੇ ਹਨ, ''ਹਰੀ ਚੰਦ ਨੇ ਗੁੱਸੇ ਵਿਚ ਆ ਕੇ ਕਮਾਨ ਸੰਭਾਲੀ। ਪਹਿਲਾ ਬਾਣ ਉਹਨੇ ਮੇਰੇ ਘੋੜੇ ਨੂੰ ਮਾਰਿਆ । ਦੂਜਾ ਤੀਰ ਉਹਨੇ ਮੇਰੇ ਵੱਲ ਤੱਕ ਕੇ ਚਲਾਇਆ । ਪਰਮਾਤਮਾ ਨੇ ਮੇਰੀ ਰੱਖਿਆ ਕੀਤੀ, ਤੀਰ ਕੰਨ ਨਾਲ ਛੂਹ ਕੇ ਲੰਘ ਗਿਆ। ਤੀਸਰਾ ਬਾਣ ਮੇਰੀ ਪੇਟੀ ਵਿਚ ਲੱਗਾ । ਚਮੜੇ ਦੀ ਪੇਟੀ ਨੂੰ ਚੀਰ ਕੇ ਤੀਰ ਪਾਰ

ਲੰਘ ਗਿਆ, ਤੇ ਉਹਦੀ ਥੋੜੀ ਜੇਹੀ ਚੁੰਝ ਮੇਰੇ ਮਾਸ ਵਿਚ ਚੁਭ ਗਈ, ਪਰ ਕੋਈ ਵਧੇਰੇ ਘਾਉ ਨਾ ਲੱਗਾ । ਅਕਾਲ ਪੁਰਖ ਨੇ ਮੈਨੂੰ ਆਪਣਾ ਦਾਸ ਜਾਣ ਕੇ ਬਚਾ ਲਿਆ।''

ਏਥੇ ਵੀ ਨਮਰਤਾ ਹੈ, ਅਭਿਮਾਨ ਨਹੀਂ । ਇਹ ਨਹੀਂ ਕਿਹਾ, ਕਿ ਅਸੀਂ ਆਪਣੀ ਸ਼ਕਤੀ ਜਾਂ ਕਰਾਮਾਤ ਨਾਲ ਬਚ ਗਏ ਹਾਂ, ਸਗੋਂ ਕਿਹਾ ਹੈ, ਅਕਾਲ ਪੁਰਖ ਨੇ ਆਪਣਾ ਦਾਸ ਜਾਣ ਕੇ ਸਾਡੀ ਰੱਖਿਆ ਕੀਤੀ ਹੈ ।

ਫੱਟ ਲੱਗਣ ਨਾਲ ਲਹੂ ਉੱਬਲ ਆਇਆ । ਗੁਰਦੇਵ ਆਪਣੀ ਪਵਿੱਤਰ ਬਾਣੀ ਵਿਚ ਫ਼ੁਰਮਾਉਂਦੇ ਹਨ :

ਜਬੈ ਬਾਣ ਲਾਗਿਯੋ । ਤਬੈ ਰੋਸ ਜਾਗਿਯੋ।
ਕਰੰ ਲੈ ਕਮਾਣੰ । ਹਨੰ ਬਾਣ ਤਾਣੰ।
ਸਬੈ ਬੀਰ ਧਾਏ। ਸਰੋਘੰ ਚਲਾਏ।
ਤਬੈ ਤਾਕਿ ਬਾਣੰ। ਹਨਿਯੋ ਏਕ ਜੁਆਣੰ।
ਹਰੀ ਚੰਦ ਮਾਰੇ । ਸੁ ਜੋਧਾ ਲਤਾਰੇ।
ਸੁ ਕਾਰੋੜ ਰਾਯੰ । ਵਹੈ ਕਾਲ ਘਾਯੰ।
ਰਣੰ ਤਿਆਗਿ ਭਾਗੇ । ਸਭੈ ਤ੍ਰਾਸ ਪਾਗੇ।
ਭਈ ਜੀਤ ਮੇਰੀ । ਕ੍ਰਿਪਾ ਕਾਲ ਕੇਰੀ।
ਰਣੰ ਜੀਤਿ ਆਏ। ਜਯੰ ਗੀਤ ਗਾਏ।
ਧਨੰ ਧਾਰ ਬਰਖੇ । ਸਬੈ ਸੂਰ ਹਰਖੇ।

ਰਾਜਾ ਹਰੀ ਚੰਦ ਦਾ ਮਰਨਾ ਸੀ, ਕਿ ਵੈਰੀ ਪਿੜ ਛੱਡ ਕੇ ਨੱਸ ਗਏ। ਇਸ ਪਹਿਲੀ ਲੜਾਈ ਵਿਚ ਰਾਜਿਆਂ ਨੂੰ ਪੂਰੀ ਹਾਰ ਹੋਈ । ਸਿੱਖਾਂ ਨੇ ਫ਼ਤਹਿ ਦੇ ਵਾਜੇ ਵਜਾਏ।

ਇਹ ਭੰਗਾਣੀ ਦਾ ਯੁੱਧ ਅਠਾਰਾਂ ਵਿਸਾਖ, ੧੭੪੩ ਬਿ. (੧੬੮੬ਈ.) ਨੂੰ ਹੋਇਆ । ਵੈਰੀ ਪਿੜ ਖ਼ਾਲੀ ਕਰ ਕੇ ਨੱਸ ਗਏ ਸਨ । ਗੁਰਦੇਵ ਨੇ ਹੁਕਮ ਦੇ ਕੇ ਦੋਹਾਂ ਧਿਰਾਂ ਦੇ ਫੱਟੜਾਂ ਤੇ ਸੁਰਗਵਾਸ ਹੋ ਜਾਣ ਵਾਲਿਆਂ ਨੂੰ ਸੰਭਾਲਿਆ। ਮੁਸਲਮਾਨਾਂ ਨੂੰ ਦਫ਼ਨਾ ਦਿਤਾ ਗਿਆ ਤੇ ਹਿੰਦੂਆਂ ਸਿੱਖਾਂ ਦਾ ਰਵਾਜ ਅਨੁਸਾਰ ਸਸਕਾਰ ਕੀਤਾ ਗਿਆ। ਫਿਰ ਬਿਨਾਂ ਕਿਸੇ ਵਿਤਕਰੇ ਦੇ ਦੋਹਾਂ ਧਿਰਾਂ ਦੇ ਫੱਟੜਾਂ ਦਾ ਇਲਾਜ ਕੀਤਾ ਗਿਆ ।

ਜੰਗ ਜਿੱਤ ਕੇ ਗੁਰਦੇਵ ਵਾਪਸ ਪਾਉਂਟੇ ਆ ਗਏ । ਯੁੱਧ ਵਿਚ ਬਹਾਦਰੀ ਵਿਖਾਉਣ ਵਾਲਿਆਂ ਨੂੰ ਤੇ ਸ਼ਹੀਦ ਹੋਣ ਵਾਲਿਆਂ ਦੇ ਵਾਰਸਾਂ ਨੂੰ ਇਨਾਮ ਦਿਤੇ ਗਏ। ਕਵੀਆਂ ਨੇ ਯੁੱਧ ਬਾਰੇ ਬੀਰ ਰਸੀ ਕਵਿਤਾਵਾਂ ਪੜ੍ਹੀਆਂ।

## ਬੁੱਧੂ ਸ਼ਾਹ ਦਾ ਸਤਕਾਰ

ਬੁੱਧੂ ਸ਼ਾਹ ਦੇ ਦੋ ਪੁੱਤਰ ਤੇ ਕੁਛ ਮੁਰੀਦ ਸ਼ਹੀਦ ਹੋ ਗਏ ਸਨ। ਭਰੇ ਦਰਬਾਰ ਵਿਚ ਮਹਾਰਾਜ ਨੇ ਬੁੱਧੂ ਸ਼ਾਹ ਦਾ ਬਹੁਤ ਸਤਿਕਾਰ ਕੀਤਾ। ਮਹਾਰਾਜ ਨੇ ਸਿਰੋਪਾਉ ਵਜੋਂ ਪੂਰੀ ਪੁਸ਼ਾਕ, ਪੰਜ ਹਜ਼ਾਰ ਰੁਪੈ, ਗਾਤਰੇ ਦੀ ਕਿਰਪਾਨ, ਕੇਸਾਂ ਸਮੇਤ ਕੰਘਾ ਤੇ ਸੀਸ ਵਾਲੇ ਦਸਤਾਰੇ ਵਿਚੋਂ ਅੱਧਾ ਦਸਤਾਰਾ ਬੁੱਧੂ ਸ਼ਾਹ ਨੂੰ ਬਖ਼ਸ਼ਿਆ[1]। ਬੁੱਧੂ ਸ਼ਾਹ ਨੇ ਸ਼ਰਧਾ ਨਾਲ ਸਾਰੀਆਂ ਵਸਤਾਂ ਸਿਰ 'ਤੇ ਰੱਖ ਲਈਆਂ ਤੇ ਨਮਸਕਾਰ ਕਰਦਿਆਂ ਕਿਹਾ, ''ਸੱਚੇ ਪਾਤਸ਼ਾਹ ! ਧੰਨ ਭਾਗ ਹਨ ਮੇਰੇ, ਜੋ ਮੈਂ ਹਜ਼ੂਰ ਦੇ ਕੁਛ ਕੰਮ ਆ ਸਕਿਆ ਹਾਂ।''

''ਪਿਆਰੇ ਬੁੱਧੂ ਸ਼ਾਹ ਜੀ ! ਤੁਸੀਂ ਧੰਨ ਹੋ; ਜਿਨ੍ਹਾਂ ਤਨ ਮਨ ਨਾਲ ਸਚਾਈ ਦਾ ਸਾਥ ਦਿਤਾ ਹੈ। ਤੁਹਾਡੇ ਪੁੱਤਰ ਸਦਾ ਵਾਸਤੇ 'ਅਮਰ' ਹੋ ਗਏ ਹਨ। ਉਹਨਾਂ ਦਾ ਅਫ਼ਸੋਸ ਨਾ ਕਰਨਾ।'' ਗੁਰਦੇਵ ਨੇ ਬੜੀ ਮਿੱਠੀ ਸੁਰ ਵਿਚ ਕਿਹਾ।

''ਸੱਚੇ ਪਾਤਸ਼ਾਹ ! ਅਫ਼ਸੋਸ ਕਿਸ ਗੱਲ ਦਾ। ਉਹ ਸ਼ਹੀਦ ਹੋ ਕੇ ਗੁਰੂ ਨਾਨਕ ਮਹਾਰਾਜ ਦੀ ਗੋਦੀ ਵਿਚ ਜਾ ਵੱਸੇ ਹਨ, ਮੈਂ ਸਮਝਦਾ ਹਾਂ, ਅੱਜ ਨਸੀਰਾਂ ਦੀ ਕੁੱਖ ਸਫ਼ਲੀ ਹੋਈ ਹੈ।'' ਬੁੱਧੂ ਸ਼ਾਹ ਦੇ ਮਨ ਵਿਚ ਗੁਰਦੇਵ ਵਾਸਤੇ ਸੱਚੀ ਸ਼ਰਧਾ ਸੀ।

## ਭੰਗਾਣੀ ਦੇ ਯੁੱਧ ਦਾ ਅਸਰ

ਏਸ ਲੜਾਈ ਦਾ ਪ੍ਰਭਾਵ ਦੋਹਾਂ ਧਿਰਾਂ 'ਤੇ ਵੱਖਰਾ ਵੱਖਰਾ ਪਿਆ। ਰਾਜਿਆਂ ਦਾ ਇਹ ਭੁਲੇਖਾ ਦੂਰ ਹੋ ਗਿਆ, ਕਿ ਸਿੱਖ ਲੜਾਕੇ ਨਹੀਂ ਤੇ ਰਾਜਿਆਂ ਦੀਆਂ ਫ਼ੌਜਾਂ ਉਹਨਾਂ ਨੂੰ ਜਿੱਤ ਸਕਣਗੀਆਂ। ਸਿੱਖਾਂ ਦੀ ਬੀਰਤਾ ਨੇ ਦੁਸ਼ਮਣਾਂ ਦੇ ਮਨਾਂ 'ਤੇ ਅਮਿਟ ਛਾਪ ਲਾ ਦਿਤੀ ਸੀ। ਪਹਾੜੀਏ ਇਸਨੂੰ ਇਕ ਹੋਰ ਪੱਖੋਂ ਵੀ ਸੋਚਦੇ। ਅੰਧ ਵਿਸ਼ਵਾਸੀ ਪੁੱਜ ਕੇ ਵਹਿਮੀ ਹੁੰਦਾ ਹੈ, ਤੇ ਉਹ ਹਰ ਘਟਨਾ ਨੂੰ ਕਰਾਮਾਤੀ ਨਜ਼ਰੀਏ ਤੋਂ ਵੇਖਦਾ ਹੈ। ਪਹਾੜੀਏ ਵੀ ਸੋਚਦੇ, 'ਇਹ ਸਭ ਗੁਰੂ ਦੀ ਕਰਾਮਾਤ ਦਾ ਸਿੱਟਾ ਹੈ। ਨਹੀਂ ਤਾਂ ਨੀਂਵੀਆਂ ਜਾਤਾਂ ਦੇ ਸਿੱਖ ਆਪਣੇ ਨਾਲੋਂ ਪੰਜ ਗੁਣਾ ਰਾਜਪੂਤਾਂ ਤੇ ਪਠਾਣਾਂ ਨੂੰ ਕਿਵੇਂ ਜਿੱਤ ਸਕਦੇ ਸਨ। ਮਹਾਰਾਜ ਨੇ ਆਪਣੀ ਕਰਾਮਾਤ ਨਾਲ ਕੋਈ ਅਦਿੱਖ ਸੈਨਾ ਮੰਗਵਾ ਲਈ ਹੈ, ਜਿਸਨੇ ਸਾਡੀ ਫ਼ੌਜ ਨੂੰ ਮਾਰ ਖਪਾਇਆ ਹੈ। ਜਾਂ ਗੁਰੂ ਨੇ ਸਿੱਖਾਂ ਨੂੰ ਹੀ

---

1. ਪਿਛੋਂ ਬੁੱਧੂ ਸ਼ਾਹ ਦੀ ਔਲਾਦ ਕੋਲੋਂ ਇਹ ਵਸਤਾਂ ਰਾਜਾ ਨਾਭਾ ਭਰਪੂਰ ਸਿੰਘ ਨੇ ਲੈ ਲਈਆਂ ਹਨ।

ਕਰਾਮਾਤੀ ਸ਼ਕਤੀ ਦੇ ਦਿਤੀ ਹੈ, ਜਿਸ ਨਾਲ ਇਕ ਇਕ ਸਿੱਖ ਦਸਾਂ ਦਸਾਂ ਨਾਲ ਲੜਨ ਦੇ ਸਮਰੱਥ ਹੋ ਗਿਆ ਹੈ।''

ਪਹਾੜੀਆਂ ਦੇ ਐਸਾ ਸੋਚਣ ਦੇ ਕਾਰਨ ਵੀ ਸਨ । ਸਾਰੀ ਉਮਰ ਮਾਲਾ ਫੇਰਨ ਵਾਲਾ ਉਦਾਸੀ ਸਾਧ ਕਿਰਪਾਲ ਦਾਸ, ਮੰਨੇ ਪ੍ਰਮੰਨੇ ਪਠਾਣ ਤਲਵਾਰੀਏ ਹੱਯਾਤ ਖ਼ਾਂ ਨੂੰ ਮੁਤਹਿਰ ਨਾਲ ਮਾਰ ਸੁੱਟੇ, ਤੇ ਆਪ ਸਹੀ ਸਲਾਮਤ ਬਚ ਕੇ ਨਿਕਲ ਆਵੇ, ਕਿਸੇ ਕਰਾਮਾਤ ਨਾਲੋਂ ਘੱਟ ਨਹੀਂ ਸੀ । ਫਿਰ ਲਾਲ ਚੰਦ ਹਲਵਾਈ ਪਹਿਲੇ ਦਿਨ ਤਲਵਾਰ ਫੜ ਕੇ ਮੈਦਾਨ ਵਿਚ ਗਿਆ, ਤੇ ਉਹਨੇ ਇਕ ਹੋਰ ਪਠਾਣ ਯੋਧੇ ਮੀਰ ਖ਼ਾਨ ਨੂੰ ਮਾਰ ਮੁਕਾਇਆ । ਲਾਲ ਚੰਦ ਮਾਹੀ (ਮਾਲ ਚਾਰਨ ਵਾਲਾ) ਦੇ ਮੈਦਾਨ ਵਿਚ ਹੱਥ ਵੇਖ ਕੇ ਵੱਡੇ ਵੱਡੇ ਆਕੜਖ਼ਾਨ ਹੈਰਾਨ ਰਹਿ ਗਏ । ਇਹਨਾਂ ਸਾਰੀਆਂ ਘਟਨਾਵਾਂ ਨੇ ਪਹਾੜੀਆਂ ਨੂੰ ਭੈ-ਭੀਤ ਕਰ ਦਿਤਾ । ਉਹ ਗੁਰੂ ਜੀ ਨਾਲ ਵਿਗੜ ਚੁੱਕੇ ਸੰਬੰਧਾਂ ਬਾਰੇ ਨਵੇਂ ਸਿਰਿਓਂ ਸੋਚਣ ਲਈ ਮਜਬੂਰ ਹੋ ਗਏ ।

ਦੂਸਰੇ ਪਾਸੇ ਸਿੱਖਾਂ ਦੇ ਹੌਸਲੇ ਬਹੁਤ ਵਧ ਗਏ । ਗੁਰੂ ਮਹਾਰਾਜ ਨੂੰ ਸ਼ਰਧਾ ਨਾਲ ਸਿੱਖ ਸਰਬ-ਸ਼ਕਤੀਮਾਨ ਮੰਨਦੇ ਸਨ। ਸਿੱਖ ਸੋਚਣ ਲੱਗੇ, 'ਇਹ ਸਭ ਗੁਰੂ ਜੀ ਦੀ ਸ਼ਕਤੀ ਤੇ ਕਿਰਪਾ ਹੈ । ਪੰਜ ਗੁਣਾ ਪਹਾੜੀਏ ਰਾਜਪੂਤ ਤੇ ਪਠਾਣ ਸਾਡੇ ਸਾਮ੍ਹਣੇ ਗਿੱਦੜਾਂ ਵਾਂਗ ਕੰਡ ਵਿਖਾ ਕੇ ਨੱਸ ਗਏ ਹਨ । ਇਕ ਗੁਰੂ ਜੀ ਦੀ ਮਿਹਰ ਚਾਹੀਦੀ ਹੈ । ਸਾਰੀ ਦੁਨੀਆ ਵੀ ਸਾਡੇ ਸਾਮ੍ਹਣੇ ਆ ਜਾਏ, ਤਾਂ ਪਰਵਾਹ ਨਹੀਂ। ਗੁਰਦੇਵ ਆਗਿਆ ਦੇ ਦੇਣ, ਤਾਂ ਦਿੱਲੀ ਅਸੀਂ ਦੋ ਦਿਨਾਂ ਵਿਚ ਫ਼ਤਹਿ ਕਰ ਲਈਏ । ਭਾਈ ਸੁੱਖਾ ਸਿੰਘ ਲਿਖਦਾ ਹੈ :

ਮਿਲ ਮਿਲ ਬੀਰ ਅਧਿਕ ਅਵਤਾਰੀ।<br>
ਆਨ ਹਜ਼ੂਰ ਕਹੈ ਬਿਸਥਾਰੀ।<br>
ਅਬ ਹਮ ਕੋ ਆਇਸ[1] ਕਰ ਦੀਜੈ।<br>
ਜੀਤ ਧਰਨ ਸਗਰੀ ਕਰ ਲੀਜੈ।<br>
ਸਿਰੀ ਨਗਰ ਪਰ ਕੋ ਚੜ੍ਹ ਜਾਵੈ।<br>
ਦਿੱਲੀ ਕਹੋ ਲੂਟ ਲੈ ਆਵੈ।<br>
ਜੋ ਹਮ ਸੋ ਆਵਧ ਰਨ ਧਰੈ।<br>
ਤਾ ਕੋ ਕਤਲ ਖ਼ਾਲਸਾ ਕਰੈ।

---

1. ਆੱਗਿਆ.

ਆਨੰਦਪੁਰ ਇਹ ਠੌਰ ਮਝਾਰਾ।
ਏਕ ਰਾਜ ਕਰਿਯੈ ਬਿਸਥਾਰਾ।[1]

ਬਹੁਤ ਸਾਰੇ ਸਿੱਖ ਏਸ ਗੱਲ 'ਤੇ ਜ਼ੋਰ ਦੇਣ ਲੱਗੇ, ਕਿ ਸਿਰੀ ਨਗਰ ਉਤੇ ਹਮਲਾ ਕਰਕੇ ਰਾਜਾ ਫ਼ਤਹਿ ਸ਼ਾਹ ਨੂੰ ਬੰਨ੍ਹ ਲਿਆਂਦਾ ਜਾਵੇ, ਫਿਰ ਅਨੰਦਪੁਰ ਦੇ ਉਦਾਲੇ ਸਾਰੇ ਪਹਾੜੀ ਇਲਾਕੇ ਵਿਚ ਆਪਣਾ ਰਾਜ ਕਾਇਮ ਕਰਕੇ ਦਿੱਲੀ ਉਤੇ ਚੜ੍ਹਾਈ ਕੀਤੀ ਜਾਵੇ।

ਅਣ-ਕਿਆਸੀ ਜਿੱਤ ਪਰਾਪਤ ਕਰ ਕੇ ਕਿਸੇ ਵੀ ਕੌਮ ਦਾ ਐਸਾ ਸੋਚਣਾ ਸੁਭਾਵਕ ਸੀ। ਪਰ ਗੁਰੂ ਮਹਾਰਾਜ ਦੀ ਨੀਤੀ ਇਹ ਨਹੀਂ ਸੀ। ਹਜ਼ੂਰ ਕਿਸੇ ਇਲਾਕੇ ਉਤੇ ਕਬਜ਼ਾ ਕਰਕੇ ਆਪਣਾ ਰਾਜ ਕਾਇਮ ਕਰਨਾ ਨਹੀਂ ਸਨ ਚਾਹੁੰਦੇ। ਉਹਨਾਂ ਦਾ ਨਿਸ਼ਾਨਾ ਸਿਰਫ਼ ਪੈਰਾਂ ਥੱਲੇ ਲਤਾੜੀ ਹੋਈ ਕੌਮ ਨੂੰ ਉਠਾਉਣਾ ਤੇ ਉਹਦੇ ਅੰਦਰ ਇਨਸਾਨੀ ਅਧਿਕਾਰਾਂ ਦਾ ਅਹਿਸਾਸ ਜਗਾਉਣਾ ਸੀ। ਤਕੜਾ ਮਾੜੇ ਨਾਲ ਧੱਕਾ ਤੇ ਬੇਇਨਸਾਫ਼ੀ ਨਾ ਕਰ ਸਕੇ, ਭਾਵੇਂ ਉਹ ਤਕੜਾ ਰਾਜਾ ਜਾਂ ਬਾਦਸ਼ਾਹ ਹੀ ਕਿਉਂ ਨਾ ਹੋਵੇ।

ਉਸ ਵੇਲੇ ਮਹਾਰਾਜ ਦੇ ਸਾਮ੍ਹਣੇ ਸਭ ਤੋਂ ਪਹਿਲਾ ਕੰਮ ਸੀ ਸਿੱਖਾਂ ਅੰਦਰ ਪੈਦਾ ਹੋ ਰਹੀਆਂ ਨਵੀਆਂ ਰੁਚੀਆਂ ਨੂੰ ਸਿੱਧਾ ਰਾਹ ਦਿਖਾਉਣਾ। ਜਿਹੜਾ ਆਗੂ ਕੌਮ ਅੰਦਰ ਅੰਗੜਾਈਆਂ ਲੈ ਰਹੇ ਖ਼ਿਆਲਾਂ ਤੇ ਜਜ਼ਬਿਆਂ ਨੂੰ ਕਾਬੂ ਵਿਚ ਰੱਖ ਕੇ ਠੀਕ ਸੇਧ ਨਹੀਂ ਦੇ ਸਕਦਾ, ਉਹ ਅਗਵਾਈ ਕਰਨ ਦੇ ਸਮਰੱਥ ਨਹੀਂ ਹੁੰਦਾ। ਗੁਰਦੇਵ ਹਰ ਪੱਖ ਤੋਂ ਯੋਗ ਆਗੂ ਸਨ। ਉਹਨਾਂ ਓਸੇ ਵੇਲੇ ਥਾਂ ਤੇ ਵਾਤਾਵਰਣ ਬਦਲਨਾ ਜ਼ਰੂਰੀ ਸਮਝਿਆ। ਹਜ਼ੂਰ ਨੇ ਪਾਉਂਟੇ ਤੋਂ ਅਨੰਦਪੁਰ ਵੱਲ ਕੂਚ ਦਾ ਹੁਕਮ ਦੇ ਦਿਤਾ। ਆਪ ਇਸ ਬਾਰੇ ਇਸ਼ਾਰਾ ਕਰਦੇ ਲਿਖਦੇ ਹਨ:

ਜੁੱਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਂਵ।
ਕਾਹਲੂਰ ਮੈ ਬਾਂਧਿਯੋ ਆਨ ਅਨੰਦ ਪੁਰ ਗਾਂਵ।

— 0 —

1. ਗੁਰਬਿਲਾਸ, (ਛਪਿਆ ੧੯੦੬ ਈ. ਧਿਆਏ ਛੇ, ਪੰਨਾ ੮੦।

ਕਾਂਡ ੯

# ਵਾਪਸ ਅਨੰਦਪੁਰ, ਅਮਨ ਦੇ ਦਿਨ

## ਰਾਏ ਪੁਰ ਦੀ ਰਾਣੀ

ਪਾਉਂਟੇ ਤੋਂ ਤੁਰ ਕੇ ਗੁਰਦੇਵ ਪਿੰਡ ਲਾਹੜ, ਮੁਖ਼ਲਸ ਗੜ੍ਹ, ਆਦਿ ਦੇ ਰਸਤੇ ਸਢੌਰੇ ਪੁੱਜੇ। ਏਥੇ ਬੁੱਧੂ ਸ਼ਾਹ ਨੇ ਮਹਾਰਾਜ ਦੀ ਬੜੀ ਸੇਵਾ ਕੀਤੀ। ਏਥੋਂ ਚੱਲ ਕੇ ਮਹਾਰਾਜ ਰਾਏਪੁਰ ਦੀ ਰਾਣੀ ਕੋਲ ਪੁੱਜੇ । ਰਾਣੀ ਦਾ ਪੁੱਤਰ ਅਜੇ ਬਾਲਕ ਸੀ, ਤੇ ਰਿਆਸਤ ਬਹੁਤ ਛੋਟੀ । ਉਹਨੂੰ ਹਰ ਵੇਲੇ ਗਵਾਂਢੀ ਰਾਜਿਆਂ ਦਾ ਭੈਅ ਲੱਗਾ ਰਹਿੰਦਾ ਸੀ । ਰਾਣੀ ਦੀ ਬੇਨਤੀ ਮੰਨ ਕੇ ਹਜ਼ੂਰ ਦੋ ਦਿਨ ਉਸ ਪਾਸ ਠਹਿਰੇ । ਗੁਰਦੇਵ ਨੇ ਕਿਲ੍ਹੇ ਦੇ ਬਾਹਰ ਖੁੱਲ੍ਹੇ ਮੈਦਾਨ ਵਿਚ ਡੇਰਾ ਕੀਤਾ । ਰਾਣੀ ਆਪਣੇ ਪੁੱਤਰ ਸਮੇਤ ਭੇਟਾ ਲੈ ਕੇ ਸ਼ਰਣ ਆ ਪਈ । ਮਹਾਰਾਜ ਨੇ ਰਾਣੀ ਨੂੰ ਨਿਰਭੈ ਰਹਿਣ ਦਾ ਭਰੋਸਾ ਦੁਆਇਆ, ਤੇ ਉਸਦੇ ਪੁੱਤਰ ਨੂੰ ਸਿਰੋਪਾਉ ਦੇ ਨਾਲ ਢਾਲ ਬਖ਼ਸ਼ੀ।

## ਵਾਪਸ ਅਨੰਦਪੁਰ ਆ ਗਏ

ਏਥੋਂ ਚੱਲ ਕੇ ਮਹਾਰਾਜ ਨਾਡੇ, ਢਕੌਲੀ, ਰੋਪੜ, ਕੋਟਲੇ, ਘਨੌਲੇ ਆਦਿ ਪਿੰਡਾਂ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਕੀਰਤਪੁਰ ਪੁੱਜੇ। ਖ਼ਬਰ ਸੁਣ ਕੇ ਸੂਰਜ ਮੱਲ ਦੇ ਪੋਤਰੇ ਗੁਲਾਬ ਰਾਏ ਤੇ ਸ਼ਾਮ ਦਾਸ ਅੱਗੋਂ ਲੈਣ ਵਾਸਤੇ ਆਏ । ਉਹਨਾਂ ਸ਼ਰਧਾ ਨਾਲ ਭੇਟਾ ਧਰ ਕੇ ਗੁਰਦੇਵ ਦੇ ਚਰਨ ਛੋਹੇ । ਮਹਾਰਾਜ ਨੇ ਉਹਨਾਂ ਦਾ ਯੋਗ ਆਦਰ ਕੀਤਾ ਤੇ ਧਨ ਬਖ਼ਸ਼ਿਆ । ਗੁਰ ਅਸਥਾਨਾਂ 'ਤੇ ਪਰਸਾਦ ਚੜ੍ਹਾ ਕੇ ਮਹਾਰਾਜ ਅਨੰਦਪੁਰ ਜਾ ਬਿਰਾਜੇ।

ਗੁਰਦੇਵ ਦੇ ਨਾਹਣ ਚਲੇ ਜਾਣ ਕਰਕੇ ਅਨੰਦਪੁਰ ਦੀ ਰੌਣਕ ਬਹੁਤ ਘਟ ਗਈ ਸੀ । ਸੰਗਤਾਂ ਦੀ ਆਵਾਜਾਈ ਓਥੇ ਨਾਮ-ਮਾਤਰ ਰਹਿ ਗਈ ਸੀ। ਇਸ ਵਾਸਤੇ ਬਹੁਤ ਸਾਰੇ ਦੁਕਾਨਦਾਰ ਤੇ ਬਪਾਰੀ ਓਥੋਂ ਉਠ ਕੇ ਹੋਰ ਥਾਵਾਂ 'ਤੇ ਜਾ ਵੱਸੇ। ਕੁਝ ਲੋਕ ਰਾਜਿਆਂ ਤੋਂ ਡਰਦੇ ਵੀ ਛੱਡ ਕੇ ਚਲੇ ਗਏ । ਗੁਰੂ ਜੀ ਤੋਂ ਬਿਨਾਂ ਉਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਸੁਰਖਿੱਅਤ ਨਹੀਂ ਸਨ ਸਮਝਦੇ।

## ਅਨੰਦਪੁਰ ਨਾਮ ਰੱਖਿਆ

ਮਹਾਰਾਜ ਨੇ ਸਭ ਤੋਂ ਪਹਿਲਾਂ ਏਸ ਪਾਸੇ ਧਿਆਨ ਦਿੱਤਾ । ਸ਼ਹਿਰ ਦੀ ਤਰੱਕੀ ਤੇ ਰੱਖਿਆ ਵਾਸਤੇ ਨਵੀਆਂ ਉਸਾਰੀਆਂ ਸ਼ੁਰੂ ਹੋ ਗਈਆਂ । ਚੰਗੇ ਵਪਾਰੀਆਂ ਤੇ ਕਾਰੀਗਰਾਂ ਨੂੰ ਓਥੇ ਆ ਕੇ ਵੱਸਣ ਦੀਆਂ ਸਹੂਲਤਾਂ ਦਿਤੀਆਂ। ਮਹਾਰਾਜ ਨੇ ਨਗਰ ਦਾ ਨਾਮ ਵੀ ਬਦਲ ਕੇ 'ਅਨੰਦਪੁਰ' ਧਰ ਦਿਤਾ । ਜਗ੍ਹਾ ਦਾ ਪੁਰਾਣਾ ਨਾਮ 'ਮਾਖੋਵਾਲ' ਸੀ । ਗੁਰੂ ਤੇਗ਼ ਬਹਾਦਰ ਜੀ ਨੇ ਇਸਦਾ ਨਾਮ 'ਗੁਰੂ ਕਾ ਚੱਕ'[1] ਰੱਖਿਆ ਸੀ । ਨਵਾਂ ਨਾਮ 'ਅਨੰਦਪੁਰ' ਦਸਵੇਂ ਪਾਤਸ਼ਾਹ ਨੇ ਦਿਤਾ ਸੀ, ਜੋ ਅੱਜ ਪਰਚਲਤ ਹੈ।

ਭੰਗਾਣੀ ਦੀ ਜਿੱਤ ਨੇ ਸਾਰੇ ਲੋਕਾਂ ਦੇ ਦਿਲ 'ਤੇ ਅਸਰ ਪਾਇਆ ਸੀ। ਗੁਰੂ ਜੀ ਦੀ ਤਾਕਤ ਰਾਜਿਆਂ ਨਾਲੋਂ ਵਧੇਰੇ ਹੈ, ਇਸ ਖ਼ਿਆਲ ਨਾਲ ਲੋਕ ਭੀਮ ਚੰਦ ਦਾ ਭੈਅ ਲਾਹ ਕੇ ਅਨੰਦਪੁਰ ਆ ਕੇ ਵੱਸਣ ਲੱਗੇ।

## ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ

ਖ਼ੁਸ਼ੀ ਦੇ ਦਿਨਾਂ ਵਿਚ ਅਕਾਲ ਪੁਰਖ ਨੇ ਹੋਰ ਵੀ ਖ਼ੁਸ਼ੀ ਬਖ਼ਸ਼ੀ । ੨੩ ਮਾਘ, ੧੭੪੩ ਬਿ. ਨੂੰ ਮਾਤਾ ਸੁੰਦਰੀ ਜੀ ਦੀ ਕੁੱਖੋਂ ਸਾਹਿਬਜ਼ਾਦੇ ਨੇ ਜਨਮ ਲਿਆ । ਗੁਰਦੇਵ ਨੇ ਭੰਗਾਣੀ ਯੁੱਧ ਦੀ ਜਿੱਤ ਦੀ ਯਾਦ ਵਿਚ ਉਸਦਾ ਨਾਮ 'ਅਜੀਤ ਸਿੰਘ' ਰੱਖਿਆ । ਸਾਰੇ ਸ਼ਹਿਰ ਵਿਚ ਕਈ ਦਿਨ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਰਹੀਆਂ। ਮਾਤਾ ਨਾਨਕੀ ਜੀ ਪੜੋਤਰੇ ਨੂੰ ਗੋਦੀ ਵਿਚ ਲੈ ਕੇ ਨਿਹਾਲ ਹੋ ਗਏ । ਮਾਤਾ ਜੀ ਛੋਟੇ ਜੇਹੇ ਅਜੀਤ ਸਿੰਘ ਵੱਲ ਨੀਝ ਲਾ ਕੇ ਵੇਖਦੇ, ਤਾਂ ਕਦੇ ਉਹਨਾਂ ਨੂੰ ਹੋਣਹਾਰ ਬਾਲਕ ਦੇ ਚਿਹਰੇ ਵਿਚੋਂ ਪੋਤਰੇ (ਗੁਰੂ ਗੋਬਿੰਦ ਸਿੰਘ ਜੀ) ਦਾ ਰੂਪ ਨਜ਼ਰ ਆਉਂਦਾ, ਕਦੇ ਪੁੱਤਰ (ਗੁਰੂ ਤੇਗ਼ ਬਹਾਦਰ ਜੀ)ਦਾ ਦੀਦਾਰ ਹੁੰਦਾ, ਤੇ ਕਦੇ ਸੁਰਤ ਹੋਰ ਪਿਛਾਂਹ ਪਰਤ ਜਾਂਦੀ, ਤਾਂ ਆਪਣੇ ਸਿਰਤਾਜ ਪਤੀ (ਗੁਰੂ ਹਰਿਗੋਬਿੰਦ ਸਾਹਿਬ ਜੀ) ਦੀ ਨੁਹਾਰ ਝਲਕਦੀ ਦਿਸਦੀ। ''ਸਭ ਦੀ, ਸਭ ਵੱਡ ਵਡੇਰਿਆਂ ਦੀ ਜੋਤ ਮੇਰੇ ਨਿੱਕੇ ਜੇਹੇ ਲਾਲ ਵਿਚ ਸਮਾਈ ਹੋਈ ਹੈ। ਇਹ ਵੱਡਾ ਹੋ ਕੇ ਆਪਣੇ ਬਜ਼ੁਰਗਾਂ ਦੇ ਜੱਸ ਵਿਚ ਹੋਰ ਵੀ ਵਾਧਾ ਕਰੇਗਾ।'' ਮਾਤਾ ਨਾਨਕੀ ਜੀ, ਪੜੋਤਰੇ ਦਾ ਪੰਘੂੜਾ ਹਿਲਾਉਂਦੇ ਮੁਕਤ-ਕੰਠ ਨਾਲ ਅਸੀਸਾਂ ਦਿਆ ਕਰਦੇ ।

---

1. 'ਅਨੰਦਪੁਰ ਦੀ ਕਹਾਣੀ' ਕਰਤਾ ਹੈੱਡਮਾਸਟਰ ਸੰਤੋਖ ਸਿੰਘ

## ਮਾਤਾ ਨਾਨਕੀ ਜੀ ਸੁਰਗਵਾਸ

ਇਸਤਰੀ-ਹਿਰਦੇ ਵਾਸਤੇ ਪਿਛਲੀ ਉਮਰ ਵਿਚ ਇਹ ਸਭ ਤੋਂ ਵੱਡੀ ਖ਼ੁਸ਼ੀ ਹੁੰਦੀ ਹੈ। ਪਰ ਇਹ ਖ਼ੁਸ਼ੀ ਬਹੁਤ ਚਿਰ ਮਾਨਣੀ ਨਾ ਮਿਲੀ । ਮਾਤਾ ਨਾਨਕੀ ਜੀ ੧੭੪੫ ਬਿ. ਵਿਚ ਸੁਰਗਵਾਸ ਹੋ ਗਏ।

## ਭੀਮ ਚੰਦ ਦੀ ਘਬਰਾਹਟ

ਗੁਰਦੇਵ ਫਿਰ ਅਨੰਦਪੁਰ ਆ ਵੱਸੇ । ਆਉਂਦਿਆਂ ਹੀ ਹਜ਼ੂਰ ਨੇ ਫ਼ੌਜੀ ਤਿਆਰੀ ਵਿਚ ਵਾਧਾ ਸ਼ੁਰੂ ਕਰ ਦਿਤਾ । ਇਹਨਾਂ ਕਾਰਨਾਂ ਕਰ ਕੇ ਭੀਮ ਚੰਦ ਦੀ ਘਬਰਾਹਟ ਹੋਰ ਵਧ ਗਈ । ਔਰੰਗਜ਼ੇਬ ਦੱਖਣ ਵਿਚ ਉਲਝਿਆ ਹੋਇਆ ਸੀ । ਛੋਟੇ ਛੋਟੇ ਰਜਵਾੜਿਆਂ ਦੀ ਅੰਦਰੂਨੀ ਲੜਾਈ ਵਿਚ ਉਹ ਘੱਟ ਹੀ ਦਖ਼ਲ ਦੇਂਦਾ ਸੀ, ਜੋ ਉਹ ਲੜਾਈ ਝਗੜਾ ਉਹਦੇ ਹੱਕ ਵਿਚ ਜਾਂਦਾ ਹੋਵੇ। ਸੋ, ਉਸ ਵੱਲੋਂ ਭੀਮ ਚੰਦ ਨੂੰ ਸਹਾਇਤਾ ਦੀ ਆਸ ਨਹੀਂ ਸੀ । ਸਹਾਇਤਾ ਮਿਲ ਵੀ ਜਾਂਦੀ, ਤਾਂ ਉਹਦੇ ਮਹਿੰਗੀ ਪੈਣ ਦਾ ਖ਼ਤਰਾ ਸੀ । ਬਾਕੀ ਸਾਰਿਆਂ ਰਾਜਿਆਂ ਦੀ ਸਹਾਇਤਾ ਭੀਮ ਚੰਦ ਨੇ ਭੰਗਾਣੀ ਦੇ ਮੈਦਾਨ ਵਿਚ ਵੇਖ ਲਈ ਸੀ । ਉਸ ਤੋਂ ਵੱਧ ਮਦਦ ਉਹ ਹੋਰ ਕਿਤੋਂ ਪਰਾਪਤ ਨਹੀਂ ਸੀ ਕਰ ਸਕਦਾ । ਦੂਸਰੇ ਪਾਸੇ ਗੁਰਦੇਵ ਦੀ ਤਾਕਤ ਵਿਚ ਦਿਨੋ ਦਿਨ ਵਾਧਾ ਹੁੰਦਾ ਜਾ ਰਿਹਾ ਸੀ । ਭੰਗਾਣੀ ਦੀ ਲੜਾਈ ਖੁੱਲ੍ਹੇ ਮੈਦਾਨ ਵਿਚ ਹੋਈ ਸੀ । ਅਨੰਦਪੁਰ ਗੁਰਦੇਵ ਨੇ ਕਿਲ੍ਹੇ ਬਨਾਉਣੇ ਆਰੰਭ ਦਿਤੇ ਸਨ । ਕਿਲ੍ਹਿਆਂ ਵਿਚ ਬੈਠੇ ਸਿੱਖਾਂ ਨੂੰ ਵੰਗਾਰਨਾ ਹੋਰ ਵੀ ਔਖਾ ਸੀ । ਫਿਰ ਸਿੱਖਾਂ ਦੇ ਹੌਸਲੇ ਬਹੁਤ ਵਧ ਗਏ ਸਨ । ਇਹਨਾਂ ਸਾਰੀਆਂ ਸੋਚਾਂ ਨੇ ਭੀਮ ਚੰਦ ਨੂੰ ਬਹੁਤ ਬੇਚੈਨ ਕਰ ਰੱਖਿਆ ਸੀ। ਦੁਬਾਰਾ ਲੜਾਈ ਛੇੜਨ ਦੀ ਉਸ ਵਿਚ ਹਿੰਮਤ ਨਹੀਂ ਸੀ । ਉਹਨੂੰ ਸੁਝਦੀ ਨਹੀਂ ਸੀ, ਕਿ ਉਹ ਕੀ ਕਰੇ ।

ਮੰਤਰੀ ਪਰਮਾਨੰਦ ਨੇ ਉਸਨੂੰ ਗੁਰੂ ਜੀ ਨਾਲ ਸੁਲ੍ਹਾ ਕਰ ਲੈਣ ਦੀ ਸਲਾਹ ਦਿਤੀ । ਇਸ ਤੋਂ ਬਿਨਾਂ ਹੋਰ ਕੋਈ ਰਸਤਾ ਵੀ ਨਹੀਂ ਸੀ । ਪਰਮਾਨੰਦ ਨੇ ਦਲੀਲ ਦਿਤੀ, "ਮਹਾਰਾਜ ! ਇਕ ਗੱਲ ਸੋਚੋ। ਭੰਗਾਣੀ ਦੀ ਪੂਰਨ ਜਿੱਤ ਪਿਛੋਂ ਵੀ ਗੁਰੂ ਜੀ ਨੇ ਨੱਸੇ ਜਾਂਦੇ ਰਾਜਿਆਂ ਦਾ ਪਿੱਛਾ ਨਹੀਂ ਕੀਤਾ । ਫਿਰ ਉਹਨਾਂ ਇਕ ਚੱਪਾ ਭਰ ਧਰਤੀ 'ਤੇ ਕਬਜ਼ਾ ਨਹੀਂ ਕੀਤਾ । ਅੱਜ ਵੀ ਉਹਨਾਂ ਕੋਲ ਅਨੰਦਪੁਰ ਦੀ ਓਨੀ ਧਰਤੀ ਹੀ ਹੈ, ਜਿੰਨੀ ਗੁਰੂ ਤੇਗ਼ ਬਹਾਦਰ ਜੀ ਨੇ ਸਾਥੋਂ ਮੁੱਲ ਖ਼ਰੀਦੀ ਸੀ । ਇਹਨਾਂ ਗੱਲਾਂ ਤੋਂ ਸਿੱਧ ਹੁੰਦਾ ਹੈ, ਕਿ ਗੁਰੂ ਜੀ ਦੀ ਨੀਤੀ ਸਾਡੇ ਰਾਜ ਖੋਹਣ ਦੀ ਨਹੀਂ। ਨਾ

ਹੀ ਉਹ ਦਿਲੋਂ ਸਾਡੇ ਦੁਸ਼ਮਣ ਹਨ । ਸਾਡਾ ਭਲਾ ਵੀ ਏਸੇ ਵਿਚ ਹੈ, ਕਿ ਗੁਰੂ ਜੀ ਨਾਲ ਮੇਲ ਮਿਲਾਪ ਰੱਖਿਆ ਜਾਵੇ। ਮੇਰੀ ਬੇਨਤੀ ਪਰਵਾਨ ਹੋਵੇ, ਤਾਂ ਸਾਹਿਬਜ਼ਾਦੇ ਦੇ ਜਨਮ ਦੀ ਖ਼ੁਸ਼ੀ ਵਿਚ ਗੁਰਦੇਵ ਨੂੰ ਭੇਟਾ ਭੇਜੀਆਂ ਜਾਣ। ਇਸ ਵਿਚ ਸਾਨੂੰ ਉਲਾਹਮਾ ਵੀ ਕੋਈ ਨਹੀਂ । ਗੁਰੂ ਜੀ ਪੂਜਣ ਦੀ ਥਾਂ ਹਨ। ਇਸ ਵਰਗਾ ਚੰਗਾ ਸਮਾਂ ਹੱਥੋਂ ਨਹੀਂ ਗੁਆਉਣਾ ਚਾਹੀਦਾ।''

## ਭੀਮ ਚੰਦ ਦਾ ਦੀਵਾਨ ਅਨੰਦਪੁਰ ਪੁੱਜਾ

ਗੱਲ ਭੀਮ ਚੰਦ ਦੇ ਦਿਲ ਲੱਗੀ । ਹੋਰ ਚਾਰਾ ਵੀ ਕੋਈ ਨਹੀਂ ਸੀ । ਉਹਨੇ ਆਪਣੇ ਦੀਵਾਨ ਬਿਸ਼ਨ ਚੰਦ ਨੂੰ ਬਹੁਤ ਸਾਰੇ ਤੋਹਫ਼ੇ ਦੇ ਕੇ ਅਨੰਦਪੁਰ ਭੇਜਿਆ ।

ਦੀਵਾਨ ਬਿਸ਼ਨ ਚੰਦ ਨੇ ਅਨੰਦਪੁਰ ਹਾਜ਼ਰ ਹੋ ਕੇ, ਰਾਜਾ ਭੀਮ ਚੰਦ ਵੱਲੋਂ ਸਾਹਿਬਜ਼ਾਦੇ ਦੇ ਜਨਮ ਦੀ ਗੁਰਦੇਵ ਨੂੰ ਵਧਾਈ ਦਿਤੀ । ਗੁਰਦੇਵ ਵਾਸਤੇ ਨਜ਼ਰਾਨਾ ਵੱਖਰਾ ਸੀ, ਤੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਮਾਤਾ ਜੀ ਵਾਸਤੇ ਭੇਟਾ ਵੱਖਰੀਆਂ। ਭੀਮ ਚੰਦ ਨੇ ਸਭ ਵਸਤਾਂ ਯਥਾ ਸ਼ਕਤ ਕੀਮਤੀ ਭੇਜੀਆਂ ਸਨ । ਮਹਾਰਾਜ ਨੇ ਦੀਵਾਨ ਬਿਸ਼ਨ ਚੰਦ ਦਾ ਯੋਗ ਆਦਰ ਮਾਣ ਕੀਤਾ, ਤੇ ਭੀਮ ਚੰਦ ਦੇ ਭੇਜੇ ਤੋਹਫ਼ਿਆਂ ਨੂੰ ਖ਼ੁਸ਼ੀ ਨਾਲ ਪਰਵਾਨ ਕਰ ਲਿਆ । ਸਮਾਂ ਹੱਕ ਵਿਚ ਸਮਝ ਕੇ ਦੀਵਾਨ ਬਿਸ਼ਨ ਚੰਦ ਨੇ ਭੀਮ ਚੰਦ ਵੱਲੋਂ ਮੇਲ ਮਿਲਾਪ ਦੀ ਇੱਛਿਆ ਪ੍ਰਗਟ ਕਰਦਿਆਂ ਕਿਹਾ, ''ਮਹਾਰਾਜ ਦੀ ਆਗਿਆ ਹੋਵੇ, ਤਾਂ ਰਾਜਾ ਭੀਮ ਚੰਦ ਹਜ਼ੂਰ ਦੇ ਦਰਸ਼ਨ ਕਰਨਾ ਚਾਹੁੰਦਾ ਹੈ । ਆਪ ਬਖ਼ਸ਼ਣਹਾਰ ਹੋ, ਗੁਰੂ ਨਾਨਕ ਦੇਵ ਜੀ ਦੀ ਮਹਾਨ ਗੱਦੀ ਦੇ ਮਾਲਕ ਹੋ। ਆਸ ਹੈ, ਪਿਛਲੀਆਂ ਭੁੱਲਾਂ ਮਾਫ਼ ਕਰਕੇ ਆਪ ਸ਼ਰਣ ਆਉਣ ਦੀ ਆਗਿਆ ਬਖ਼ਸ਼ੋਗੇ।''

''ਦੀਵਾਨ ਜੀ !'' ਗੁਰਦੇਵ ਨੇ ਬੜੀ ਸ਼ਾਂਤ ਸੁਰ ਵਿਚ ਕਿਹਾ, ''ਸਾਡੇ ਦਿਲ ਵਿਚ ਭੀਮ ਚੰਦ ਵਾਸਤੇ ਕੋਈ ਵੈਰ ਵਿਰੋਧ ਨਹੀਂ । ਅੱਗੇ ਵੀ ਓਸ ਵੱਲੋਂ ਹੀ ਵਾਧਾ ਹੋਇਆ ਸੀ । ਉਹ ਅਗਾਂਹ ਵਾਸਤੇ ਪਿਆਰ ਨਾਲ ਵਰਤਣਾ ਚਾਹੁੰਦਾ ਹੈ, ਤਾਂ ਸਾਡੇ ਵੱਲੋਂ ਕੋਈ ਵਿਘਨ ਵਾਲੀ ਗੱਲ ਨਹੀਂ ਹੋਵੇਗੀ। ਜਿਸ ਵੇਲੇ ਚਾਹਵੇ, ਰਾਜਾ ਭੀਮ ਚੰਦ ਆ ਜਾਵੇ, ਅਸੀਂ ਉਹਦਾ ਪੂਰਾ ਆਦਰ ਸਤਿਕਾਰ ਕਰਾਂਗੇ।''

## ਭੀਮ ਚੰਦ ਗੁਰਦੇਵ ਦੀ ਸ਼ਰਨ ਆਇਆ

ਇਹ ਉੱਤਰ ਪਹੁੰਚਣ 'ਤੇ ਭੀਮ ਚੰਦ ਦਾ ਤੌਖ਼ਲਾ ਕਾਫ਼ੀ ਹੱਦ ਤਕ ਦੂਰ ਹੋ ਗਿਆ । ਉਹ ਸਾਰੇ ਮੰਤਰੀ ਮੰਡਲ ਸਮੇਤ ਗੁਰਦੇਵ ਦੇ ਚਰਨਾਂ ਵਿਚ ਹਾਜ਼ਰ

ਹੋਇਆ। ਮਹਾਰਾਜ ਨੇ ਅੱਗੋਂ ਦੀਵਾਨ ਨੰਦ ਚੰਦ ਨੂੰ ਸਵਾਗਤ ਵਾਸਤੇ ਭੇਜਿਆ। ਦੀਵਾਨ ਨੇ ਰਾਜੇ ਦਾ ਯੋਗ ਆਦਰ ਸਤਿਕਾਰ ਕੀਤਾ। ਅਗਲੇ ਦਿਨ ਰਾਜਾ ਭੀਮ ਚੰਦ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਉਹਨੇ ਨਜ਼ਰਾਨਾ ਸਾਮ੍ਹਣੇ ਧਰ ਕੇ ਮੱਥਾ ਟੇਕਿਆ, ਤੇ ਫਿਰ ਹੱਥ ਬੰਨ੍ਹ ਕੇ ਕਿਹਾ, ''ਸੱਚੇ ਪਾਤਸ਼ਾਹ ! ਅਸੀਂ ਸੰਸਾਰੀ ਜੀਵ ਭੁੱਲਣਹਾਰ ਹਾਂ ਤੇ ਆਪ ਪਤਿਤ-ਪਾਵਨ ਬਖ਼ਸ਼ਣ ਹਾਰ। ਪਿਛਲੀਆਂ ਭੁੱਲਾਂ ਬਖ਼ਸ਼ ਕੇ ਆਪ ਸ਼ਰਣ ਪਿਆ ਦੀ ਲਾਜ ਰੱਖੋ। ਅੱਗੇ ਵਾਸਤੇ ਅਸੀਂ ਸਭ ਆਪ ਜੀ ਦੇ ਅਗਿਆਕਾਰ ਰਹਾਂਗੇ।''

''ਰਾਜਾ ਭੀਮ ਚੰਦ ਜੀ !'' ਗੁਰਦੇਵ ਨੇ ਹੱਥ ਦੇ ਇਸ਼ਾਰੇ ਨਾਲ ਧੀਰਜ ਦੇਂਦਿਆਂ ਕਿਹਾ, ''ਪਿੱਛੇ ਜੋ ਹੋਇਆ ਹੈ, ਉਸਨੂੰ ਭੁੱਲ ਜਾਵੋ। ਸਾਡੇ ਵੱਲੋਂ ਨਾ ਪਿੱਛੇ ਪਹਿਲ ਹੋਈ, ਨਾ ਅਗਾਂਹ ਕਦੇ ਹੋਵੇਗੀ। ਆਪ ਏਸ ਗੱਲੋਂ ਬਿਲਕੁਲ ਨਿਸ਼ਚਿੰਤ ਰਹੋ। ਸਾਡਾ ਨਿਸ਼ਾਨਾ ਰਾਜ ਸਾਂਭਣਾ ਨਹੀਂ, ਕੇਵਲ ਡਿੱਗੀ ਹੋਈ ਕੌਮ ਨੂੰ ਉਠਾਉਣਾ ਹੈ। ਅਸੀਂ ਖ਼ੁਸ਼ ਹੋਵਾਂਗੇ, ਜੇ ਇਸ ਸ਼ੁਭ ਕਾਰਜ ਵਿਚ ਆਪ ਸਾਡਾ ਸਾਥ ਦਿਉ। ਉਚੇਰੇ ਉੱਠਣ ਵਾਸਤੇ ਜੋ ਸਹਾਇਤਾ ਮੰਗੋਗੇ, ਅਸੀਂ ਪਿਛੇ ਨਹੀਂ ਹਟਾਂਗੇ। ਸਾਡੇ 'ਤੇ ਭਰੋਸਾ ਰੱਖੋ।''

## ਭੀਮ ਚੰਦ ਨਾਲ ਸੁਲ੍ਹਾ ਹੋ ਗਈ

ਇਹ ਮੇਲ ਮਿਲਾਪ ਬੜੇ ਚੰਗੇ ਵਾਤਾਵਰਣ ਵਿਚ ਹੋਇਆ। ਰਾਜਾ ਭੀਮ ਚੰਦ ਨੇ ਸੁਲ੍ਹਾ ਪੱਕੀ ਕਰਕੇ ਅੱਗੇ ਵਾਸਤੇ ਅਮਨ ਨਾਲ ਰਹਿਣ ਦਾ ਪ੍ਰਣ ਕੀਤਾ। ਗੁਰਦੇਵ ਦੇ ਆਦਰ ਵਜੋਂ ਰਾਜੇ ਨੂੰ ਸਿਰੋਪਾਉ ਬਖਸ਼ਿਆ। ਰਾਜਾ ਖ਼ੁਸ਼ੀ ਖ਼ੁਸ਼ੀ ਵਾਪਸ ਪਰਤਿਆ।

## ਕਿਲ੍ਹੇ ਬਣਾਏ

ਪਾਉਂਟੇ ਤੋਂ ਆ ਕੇ ਗੁਰੂ ਜੀ ਨੂੰ ਤਿੰਨ ਕੁ ਸਾਲ ਅਮਨ ਦੇ ਮਿਲ ਗਏ। ਏਸ ਸਮੇਂ ਦੀ ਮਹਾਰਾਜ ਨੇ ਬੜੀ ਯੋਗ ਵਰਤੋਂ ਕੀਤੀ। ਸ਼ਹਿਰ ਦੀ ਤਰੱਕੀ ਤੇ ਰੱਖਿਆ ਵਾਸਤੇ ਬਹੁਤ ਸਾਰਾ ਧਨ ਖ਼ਰਚ ਕੀਤਾ ਗਿਆ। ਵੱਸੋਂ ਦੇ ਆਸੇ ਪਾਸੇ ਠੀਕ ਥਾਵਾਂ 'ਤੇ ਪੰਜ ਕਿਲ੍ਹੇ (ਅਨੰਦ ਗੜ੍ਹ, ਕੇਸ ਗੜ੍ਹ, ਲੋਹ ਗੜ੍ਹ, ਹੋਲ ਗੜ੍ਹ, ਤੇ ਫ਼ਤਹਿ ਗੜ੍ਹ) ਬਣਾਏ ਗਏ। ਉਸ ਜ਼ਮਾਨੇ ਵਿਚ ਕਿਲ੍ਹਿਆਂ ਦੀ ਬੜੀ ਕੀਮਤ ਸੀ।

ਫ਼ੌਜੀ ਤਿਆਰੀ ਦੇ ਨਾਲ ਨਾਲ ਮਹਾਰਾਜ ਨੇ ਜੰਗੀ ਸਾਮਾਨ ਦਾ ਪ੍ਰਬੰਧ ਕਰਨਾ ਵੀ ਜ਼ਰੂਰੀ ਸਮਝਿਆ। ਦੂਰੋਂ ਦੂਰੋਂ ਸੁਚੱਜੇ ਕਾਰੀਗਰ ਮੰਗਾ ਕੇ, ਸ਼ਹਿਰ ਵਿਚ ਜੰਗੀ ਸਾਮਾਨ ਬਣਾਉਣ ਦੇ ਕਾਰਖ਼ਾਨੇ ਲਾਏ ਗਏ। ਵਧੀਆ ਜੰਗੀ ਸਾਮਾਨ

ਕਿਤੋਂ ਵੀ ਮਿਲਦਾ, ਤਾਂ ਹਾਸਲ ਕੀਤਾ ਜਾਂਦਾ, ਪਰ ਬਹੁਤ ਸਾਰਾ ਆਪ ਤਿਆਰ ਕੀਤਾ ਜਾਂਦਾ।

ਦਿਨੋ ਦਿਨ ਸ਼ਾਨ ਵਧਦੀ ਵੇਖ ਕੇ ਸੰਗਤਾਂ, ਸ਼ਰਧਾਲੂ ਤੇ ਯੋਧੇ ਗੁਰਦੇਵ ਦੀ ਸ਼ਰਨ ਆਉਣ ਲੱਗੇ । ਇਸ ਫ਼ੌਜੀ ਤਿਆਰੀ ਦੇ ਰੁਝੇਵੇਂ ਵਿਚ ਮਹਾਰਾਜ ਸਾਹਿਤਕ ਉੱਨਤੀ ਵੱਲੋਂ ਅਵੇਸਲੇ ਨਹੀਂ ਹੋਏ । ਪਾਉਂਟਾ ਸਾਹਿਬ ਵਾਲੇ ਸਾਰੇ ਲੇਖਕ ਤੇ ਕਵੀ ਗੁਰਦੇਵ ਦੇ ਨਾਲ ਹੀ ਅਨੰਦਪੁਰ ਆ ਗਏ ਸਨ । ਹਜ਼ੂਰ ਦੀਆਂ ਦਿਲ-ਵਧਾਊ ਸੋਆਂ ਸੁਣ ਕੇ ਹੋਰ ਵੀ ਕਈ ਵਿਦਵਾਨ ਆ ਹਾਜ਼ਰ ਹੋਏ। ਮਹਾਰਾਜ ਹਰ ਆਉਣ ਵਾਲੇ ਗੁਣੀ ਦਾ ਯੋਗ ਸਤਿਕਾਰ ਕਰਦੇ । ਸਭ ਨਾਲੋਂ ਵਧੇਰੇ ਧਨ ਮਹਾਰਾਜ ਵਿਦਵਾਨਾਂ ਵਾਸਤੇ ਖ਼ਰਚ ਕਰਦੇ । ਏਸ ਸਮੇਂ ਵਿਚ ਕਾਫ਼ੀ ਸਾਹਿਤ ਰਚਿਆ ਗਿਆ ।

— 0 —

# ਨਦੌਣ ਯੁੱਧ ਤੇ ਕੁਛ ਹੋਰ ਲੜਾਈਆਂ

ਲੜਾਈ ਮਾਲ ਤੇ ਜਾਨ, ਦੋਹਾਂ ਚੀਜ਼ਾਂ ਦੀ ਬਲੀ ਮੰਗਦੀ ਹੈ । ਦੱਖਣ ਦੀ ਲੰਮੀ ਮੁਹਿੰਮ ਨੇ ਔਰੰਗਜ਼ੇਬ ਦੀ ਹਕੂਮਤ ਨੂੰ ਦੋਹਾਂ ਪੱਖਾਂ ਤੋਂ ਕਮਜ਼ੋਰ ਕੀਤਾ । ਇਕ ਲੰਮੇ ਸਮੇਂ ਤੋਂ ਬਾਦਸ਼ਾਹ ਰਾਜਧਾਨੀ ਤੋਂ ਦੂਰ ਸੀ । ਸੋ ਹਿੰਦ ਦੇ ਉੱਤਰੀ ਤੇ ਪੱਛਮ-ਉੱਤਰੀ ਸੂਬਿਆਂ ਉਤੇ ਸਰਕਾਰ ਦਾ ਕਾਬੂ ਕੁਛ ਢਿੱਲਾ ਹੋ ਗਿਆ । ਖ਼ਾਸ ਕਰ ਪੰਜਾਬ ਤੇ ਪਹਾੜੀ ਇਲਾਕਿਆਂ ਵਿਚੋਂ ਮਾਮਲਾ ਸਰਕਾਰੀ ਖ਼ਜ਼ਾਨੇ ਵਿਚ ਨਾ ਪੁੱਜਾ । ਦੱਖਣ ਦੀ ਮੁਹਿੰਮ ਜਾਰੀ ਰੱਖਣ ਵਾਸਤੇ ਬਾਦਸ਼ਾਹ ਨੂੰ ਪੈਸੇ ਦੀ ਸਖ਼ਤ ਲੋੜ ਸੀ । ਲਾਹੌਰ ਤੇ ਜੰਮੂ ਦੇ ਸੂਬੇਦਾਰਾਂ ਨੂੰ ਉਹਨੇ ਬੜੇ ਕਰੜੇ ਹੁਕਮ ਭੇਜੇ।

## ਆਲਿਫ਼ ਖ਼ਾਂ ਦੀ ਚੜ੍ਹਾਈ

ਉਸ ਵੇਲੇ ਜੰਮੂ ਦਾ ਸੂਬੇਦਾਰ ਮੀਆਂ ਖ਼ਾਂ ਸੀ । ਸਾਰਾ ਪਹਾੜੀ ਇਲਾਕਾ ਉਸਦੀ ਅਮਲਦਾਰੀ ਵਿਚ ਸੀ । ਬਾਦਸ਼ਾਹੀ ਹੁਕਮ ਪੁੱਜਣ 'ਤੇ ਉਹਨੇ ਆਪਣੇ ਮਾਤਹਿਤ ਜਰਨੈਲ ਆਲਿਫ਼ ਖ਼ਾਂ ਨੂੰ ਪਹਾੜੀ ਰਾਜਿਆਂ ਤੋਂ ਤਿੰਨ ਸਾਲ ਦਾ ਬਕਾਇਆ ਖ਼ਰਾਜ ਵਸੂਲ ਕਰਨ ਵਾਸਤੇ ਭੇਜਿਆ । ਆਲਿਫ ਖ਼ਾਂ ਇਕ ਤਕੜੀ ਫ਼ੌਜ ਲੈ ਕੇ ਪਹਾੜੀ ਰਾਜਿਆਂ 'ਤੇ ਚੜ੍ਹ ਆਇਆ । ਸਭ ਤੋਂ ਪਹਿਲਾਂ ਉਹਨੇ ਕਾਂਗੜੇ 'ਤੇ ਚੜ੍ਹਾਈ ਕੀਤੀ । ਨੇੜੇ ਪਹੁੰਚ ਕੇ ਉਹਨੇ ਕਾਂਗੜੇ ਦੇ ਰਾਜਾ ਕਿਰਪਾਲ ਚੰਦ ਨੂੰ ਹੁਕਮ ਭੇਜਿਆ, 'ਜਾਂ ਤਿੰਨ ਸਾਲ ਦਾ ਖ਼ਰਾਜ ਅਦਾ ਕਰੋ, ਜਾਂ ਲੜਾਈ ਵਾਸਤੇ ਤਿਆਰ ਹੋ ਜਾਉ।'

## ਰਾਜਾ ਕਿਰਪਾਲ ਆਲਿਫ਼ ਖਾਂ ਦੀ ਸ਼ਰਣ

ਕਿਰਪਾਲ ਵਿਚ ਟਾਕਰਾ ਕਰਨ ਦੀ ਹਿੰਮਤ ਕਿੱਥੇ ਸੀ । ਉਹ ਨਜ਼ਰਾਨਾ ਲੈ ਕੇ ਆਲਿਫ਼ ਖਾਂ ਦੀ ਸ਼ਰਣ ਜਾ ਪਿਆ । ਉਹਨੇ ਕੁਛ ਰਕਮ ਓਸੇ ਵੇਲੇ ਤਾਰ ਦਿਤੀ, ਤੇ ਬਾਕੀ ਦਾ ਛੇਤੀ ਹੀ ਪਰਬੰਧ ਕਰਨ ਦਾ ਵਾਅਦਾ ਕੀਤਾ । ਕਿਰਪਾਲ ਬਹੁਤ ਚਾਲਾਕ ਸੀ । ਆਪਣੀ ਬਲਾ ਕਿਸੇ ਦੇ ਸਿਰ ਟਾਲਣ ਵਿਚ ਉਹ ਬਹੁਤ ਹੁਸ਼ਿਆਰ ਸੀ ।

ਉਹਨੇ ਆਲਿਫ਼ ਖ਼ਾਂ ਦੇ ਕੰਨ ਭਰੇ, ''ਖ਼ਾਨ ਸਾਹਿਬ ! ਇਹ ਸਭ ਰਾਜਾ ਭੀਮ ਚੰਦ ਦਾ ਕਸੂਰ ਹੈ । ਆਪਣਾ ਵੈਰ ਨਜਿੱਠਣ ਬਦਲੇ ਉਹਨੇ ਸਾਰੇ ਪਹਾੜੀ ਰਾਜਿਆਂ ਨੂੰ ਗੁਰੂ ਨਾਲ ਲੜਾਈ ਵਿਚ ਫਸਾ ਦਿਤਾ । ਭੰਗਾਣੀ ਦੀ ਬੇਲੋੜੀ ਲੜਾਈ ਵਿਚ ਸਾਡਾ ਮਾਲੀ ਤੇ ਜਾਨੀ ਨੁਕਸਾਨ ਬਹੁਤ ਹੋਇਆ ਹੈ । ਏਸੇ ਵਾਸਤੇ ਸਰਕਾਰੀ ਖ਼ਰਾਜ ਤਾਰਨ ਵਿਚ ਢਿੱਲ ਹੋ ਗਈ । ਹੁਣ ਵੀ ਭੀਮ ਚੰਦ ਹੀ ਇਸ ਰਾਹ ਵਿਚ ਰੁਕਾਵਟ ਹੈ। ਉਹ ਸਾਰੇ ਪਹਾੜੀ ਰਾਜਿਆਂ ਵਿਚੋਂ ਵੱਡਾ ਤੇ ਸਭ ਦਾ ਆਗੂ ਹੈ । ਆਪ ਪਹਿਲਾਂ ਉਸ ਤੋਂ ਬਕਾਇਆ ਵਸੂਲ ਕਰੋ । ਬਾਕੀ ਸਾਰੇ ਆਪਣੇ ਆਪ ਹੀ ਅਦਾ ਕਰ ਦੇਣਗੇ।''

## ਦਿਆਲ ਚੰਦ ਬਿਝੜਵਾਲ ਤੋਂ ਨਜ਼ਰਾਨਾ

ਕਿਰਪਾਲ ਦੀ ਚੁੱਕਣਾ ਵਿਚ ਆ ਕੇ ਆਲਿਫ਼ ਖਾਂ ਨੇ ਬਿਲਾਸਪੁਰ ਵੱਲ ਕੂਚ ਕਰ ਦਿਤਾ । ਏਸੇ ਸਮੇਂ ਦਿਆਲ ਚੰਦ ਬਿਝੜਵਾਲ ਕਾਬੂ ਆ ਗਿਆ। ਕਿਰਪਾਲ ਨੇ ਉਹਨੂੰ ਵੀ ਸਮਝਾ ਬੁਝਾ ਕੇ ਨਾਲ ਗੰਢ ਲਿਆ, ਤੇ ਉਸ ਕੋਲੋਂ ਕੁਛ ਨਜ਼ਰਾਨਾ ਵੀ ਦੁਆ ਦਿਤਾ । ਦੋਹਾਂ ਰਾਜਿਆਂ ਨੇ ਇਸ ਮੁਹਿਮ ਵਿਚ ਆਲਿਫ਼ ਖ਼ਾਂ ਦੀ ਮਦਦ ਕਰਨੀ ਮੰਨ ਲਈ । ਉਹਨਾਂ ਨੂੰ ਨਾਲ ਲੈ ਕੇ ਆਲਿਫ਼ ਖਾਂ ਨਾਦੌਣ ਆ ਬੈਠਾ। ਓਹਾ ਹੁਕਮ ਉਹਨੇ ਭੀਮ ਚੰਦ ਨੂੰ ਭੇਜਿਆ, 'ਜਾਂ ਸਾਰਾ ਬਕਾਇਆ ਇਕ ਮੁੱਠ ਅਦਾ ਕਰੋ, ਜਾਂ ਮੈਦਾਨ ਵਿਚ ਆਵੋ।'

## ਭੀਮ ਚੰਦ ਆਲਿਫ਼ ਖ਼ਾਂ ਦੇ ਵਿਰੁੱਧ

ਭੀਮ ਚੰਦ ਸ਼ਾਇਦ ਕਿਸ਼ਤਾਂ ਨਾਲ ਕੁਛ ਰਕਮ ਅਦਾ ਕਰਨ ਵਾਸਤੇ ਤਿਆਰ ਹੋ ਜਾਂਦਾ, ਪਰ ਆਲਿਫ਼ ਖਾਂ ਇਹ ਰਿਆਇਤ ਦੇਣ ਵਾਸਤੇ ਤਿਆਰ ਨਹੀਂ ਸੀ । ਭੀਮ ਚੰਦ ਵੀ ਸਮਝ ਗਿਆ, ਕਿ ਇਹ ਸਭ ਕਿਰਪਾਲ ਦੀ ਚੁਕਣਾ ਕਰ ਕੇ ਹੈ । ਏਸ ਗੱਲੋਂ ਭੀਮ ਚੰਦ ਨੂੰ ਵੀ ਗੁੱਸਾ ਆ ਗਿਆ । ਉਹਨੇ ਬਾਕੀ ਰਾਜੇ ਬੁਲਾ ਲਏ ਤੇ ਲੜਾਈ ਦੀ ਤਿਆਰੀ ਕਰਨ ਲੱਗਾ। ਮੰਤਰੀ ਪਰਮਾਨੰਦ ਨੇ ਸਲਾਹ ਦਿਤੀ, ''ਆਪ ਜਿੱਤ ਚਾਹੁੰਦੇ ਹੋ, ਤਾਂ ਗੁਰੂ ਮਹਾਰਾਜ ਦੀ ਮਦਦ ਹਾਸਲ ਕਰੋ।''

## ਭੀਮ ਚੰਦ ਦੀ ਬੇਨਤੀ ਮੰਨ ਕੇ ਗੁਰੂ ਜੀ ਮਦਦ ਵਾਸਤੇ ਤਿਆਰ

ਭੀਮ ਚੰਦ ਨੂੰ ਵੀ ਵਿਸ਼ਵਾਸ ਸੀ, ਕਿ ਗੁਰੂ ਮਹਾਰਾਜ ਦੀ ਮਦਦ ਨਾਲ ਉਹ ਜ਼ਰੂਰ ਜਿੱਤ ਸਕੇਗਾ । ਫਿਰ ਗੁਰੂ ਜੀ ਤੋਂ ਬਿਨਾਂ ਇਸ ਮੁਸੀਬਤ ਵਿਚੋਂ ਬਚਾਉਣ ਵਾਲਾ ਵੀ ਕੋਈ ਨਹੀਂ ਸੀ ਦਿੱਸਦਾ । ਓਸੇ ਵੇਲੇ ਨਜ਼ਰਾਨਾ ਦੇ ਕੇ ਪਰਮਾਨੰਦ ਨੂੰ ਗੁਰੂ

ਮਹਾਰਾਜ ਪਾਸ ਭੇਜਿਆ ਗਿਆ । ਰਾਜਿਆਂ ਦੀ ਬੇਨਤੀ ਮੰਨ ਕੇ ਮਹਾਰਾਜ ਓਸੇ ਵੇਲੇ ਤਿਆਰ ਹੋ ਗਏ। ਹਜ਼ੂਰ ਨੇ ਫ਼ੁਰਮਾਇਆ, ''ਮੰਤਰੀ ਜੀ! ਰਾਜਾ ਭੀਮ ਚੰਦ ਨੇ ਅੱਜ ਮੁਗ਼ਲਾਂ ਸਾਮ੍ਹਣੇ ਸਿਰ ਝੁਕਾ ਕੇ ਖ਼ਰਾਜ ਅਦਾ ਕਰ ਦਿਤਾ, ਤਾਂ ਭਲਕੇ ਉਹ ਫੇਰ ਚੜ੍ਹ ਆਉਣਗੇ। ਭੀਮ ਚੰਦ ਨੂੰ ਕਹੋ, ਖ਼ਰਾਜ ਤਾਰਨਾ ਨਾ ਮੰਨੇ । ਅਸੀਂ ਉਹਦੀ ਮਦਦ ਵਾਸਤੇ ਸਣੇ ਫ਼ੌਜ ਭਲਕੇ ਪੁੱਜ ਜਾਵਾਂਗੇ । ਚਿੰਤਾ ਨਾ ਕਰੇ।''

## ਨਦੌਣ ਯੁੱਧ

ਇਹ ਸੁਨੇਹਾ ਮਿਲਣ 'ਤੇ ਭੀਮ ਚੰਦ ਨੂੰ ਹੌਸਲਾ ਹੋ ਗਿਆ । ਉਹਨੇ ਆਪਣੇ ਸਾਥੀ ਰਾਜਿਆਂ ਸਮੇਤ ਨਦੌਣ ਦਾ ਮੈਦਾਨ ਜਾ ਮੱਲਿਆ । ਇਸ ਪਾਸੇ ਰਾਜਾ ਭੀਮ ਚੰਦ ਬਿਲਾਸਪੁਰ, ਰਾਜਾ ਪਿਰਥੀ ਚੰਦ ਡਢਵਾਲ, ਰਾਜਾ ਸੁਖਦੇਵ ਜਸਰੋਟੀਆ, ਰਾਜਾ ਰਾਮ ਸਰਨ ਹੰਡੂਰੀਆ, ਰਾਜਾ ਕੇਸਰੀ ਚੰਦ ਜਸਵਾਲੀਆ, ਰਾਜਾ ਰਾਮ ਸਿੰਘ, ਰਾਜਾ ਉਦੇ ਸਿੰਘ ਆਦਿ ਸਨ । ਦੂਸਰੇ ਪਾਸੇ ਆਲਿਫ਼ ਖ਼ਾਂ ਤੇ ਉਹਦੇ ਸਾਥੀ ਦੋਵੇਂ ਰਾਜੇ ਕਿਰਪਾਲ ਚੰਦ ਤੇ ਦਿਆਲ ਚੰਦ ਸਨ । ਸ਼ਾਹੀ ਫ਼ੌਜ ਭਾਵੇਂ ਵਧੇਰੇ ਤਾਕਤਵਰ ਸੀ, ਪਰ ਭੀਮ ਚੰਦ ਤੇ ਉਸਦੇ ਸਾਥੀਆਂ ਨੂੰ ਗੁਰੂ ਜੀ ਦੀ ਸਹਾਇਤਾ ਉਤੇ ਭਰੋਸਾ ਸੀ । ਉਹ ਪੂਰੀ ਦਲੇਰੀ ਨਾਲ ਵੈਰੀ ਦੇ ਸਾਮ੍ਹਣੇ ਛਾਤੀਆਂ ਤਾਣ ਖਲੇ।

ਸੂਰਜ ਚੜ੍ਹਦਿਆਂ ਹੀ ਲੜਾਈ ਸ਼ੁਰੂ ਹੋ ਗਈ । ਪੈਂਦੇ ਹੱਲੇ ਸ਼ਾਹੀ ਫ਼ੌਜ ਨੇ ਭੀਮ ਚੰਦ ਦੀ ਫ਼ੌਜ ਦਾ ਬਹੁਤ ਨੁਕਸਾਨ ਕੀਤਾ । ਕੁਛ ਰਾਜੇ ਤਾਂ ਘਬਰਾ ਗਏ । ਓਸੇ ਵੇਲੇ ਗੁਰੂ ਜੀ ਸਮੇਤ ਆਪਣੇ ਯੋਧਿਆਂ ਦੇ ਪਹੁੰਚ ਗਏ । ਹਜ਼ੂਰ ਦੇ ਸ਼ਾਮਲ ਹੋ ਜਾਣ ਨਾਲ ਜੰਗ ਦਾ ਪਾਸਾ ਪਲਟ ਗਿਆ । ਉਸ ਵੇਲੇ ਘੋਰ ਯੁੱਧ ਹੋ ਰਿਹਾ ਸੀ । ਗੁਰੂ ਜੀ ਦੇ ਹੌਸਲੇ ਉਤੇ ਭੀਮ ਚੰਦ ਤੇ ਉਹਦੇ ਸਾਥੀ ਵੀ ਦਲੇਰ ਹੋ ਗਏ । ਵੈਰੀ ਦਲ ਪਿਛੇ ਹਟਣ ਬਾਰੇ ਸੋਚਣ ਲੱਗਾ । ਐਨ ਏਸ ਵੇਲੇ ਰਾਜਾ ਦਿਆਲ ਚੰਦ ਗੁੱਸਾ ਖਾ ਕੇ ਗੁਰੂ ਜੀ ਦੇ ਸਾਮ੍ਹਣੇ ਆ ਡਟਿਆ। ਗੁਰਦੇਵ ਨੇ ਉਸਨੂੰ ਵੰਗਾਰਦਿਆਂ ਕਿਹਾ, ''ਓ ਦਿਆਲ ! ਪਹਿਲਾਂ ਵਾਰ ਕਰ ਲੈ, ਮਤਾਂ ਕੋਈ ਪਛਤਾਵਾ ਰਹਿ ਜਾਏ।''

ਰਾਜਾ ਦਿਆਲ ਚੰਦ ਨੇ ਅੱਗ ਭਬੂਕਾ ਹੋ ਕੇ ਗੁਰੂ ਜੀ 'ਤੇ ਵਾਰ ਕਰਨੇ ਸ਼ੁਰੂ ਕਰ ਦਿੱਤੇ । ਉਸਦੇ ਸਾਰੇ ਵਾਰ ਖ਼ਾਲੀ ਗਏ । ਫਿਰ ਗੁਰਦੇਵ ਨੇ ਗੋਲੀ ਚਲਾਈ, ਜੋ ਰਾਜਾ ਦਿਆਲ ਚੰਦ ਦੀ ਛਾਤੀ ਵਿਚ ਲੱਗੀ ਤੇ ਉਹ ਫੱਟ ਖਾ ਕੇ ਡਿੱਗ ਪਿਆ ।

ਗੁਰਦੇਵ ਲਿਖਦੇ ਹਨ :-

'ਤਵੈਂ ਕੀਟ ਤੋਂ ਲੋ ਤੁਫੰਗੰ ਸੰਭਾਰੋ।
ਹ੍ਰਿਦੇ ਏਕ ਰਾਵੰਤ ਕੇ ਤੱਕਿ ਮਾਰੋ।

ਗਿਰਿਓ ਝੂਮ ਭੂਮੈ ਕਰਿਯੋ ਜੁਧ ਸੁਧੰ।
ਤਊ ਮਾਰ ਬੋਲਿਯੋ ਮਹਾ ਮਾਨਿ ਕ੍ਰੁਧੰ।

'ਦਿਆਲ ਘਾਇਲ ਹੋ ਕੇ ਧਰਤੀ 'ਤੇ ਡਿੱਗਾ ਪਿਆ ਵੀ—ਫੜ ਲੌ, ਮਾਰ ਲੌ-ਦੇ ਲਲਕਾਰੇ ਮਾਰ ਰਿਹਾ ਸੀ।'

ਦਿਆਲ ਚੰਦ ਘਾਇਲ ਹੋਇਆ ਸੀ, ਮਰਿਆ ਨਹੀਂ । ਪਰ ਉਹ ਲੜਨ ਜੋਗਾ ਨਹੀਂ ਸੀ ਰਿਹਾ । ਉਸਦੀ ਫ਼ੌਜ ਪਿੜ ਵਿਚੋਂ ਪਿਛੇ ਹਟਣ ਲੱਗ ਪਈ । ਗੁਰਦੇਵ ਤੇ ਹਜ਼ੂਰ ਦੇ ਸਿੱਖਾਂ ਨੇ ਉਤੋਂ ਹੋਰ ਕਹਿਰੀ ਹੱਲਾ ਬੋਲ ਦਿਤਾ। ਇਸ ਧਾਵੇ ਦੀ ਤਾਬ ਵੈਰੀ ਝੱਲ ਨਾ ਸਕੇ । ਉਹ ਪਿੜ ਵਿਚੋਂ ਨੱਸ ਕੇ ਦਰਿਆ ਬਿਆਸ ਤੋਂ ਪਾਰ ਜਾ ਬੈਠੇ। ਰਾਤ ਦੇ ਹਨ੍ਹੇਰੇ ਵਿਚ ਉਹ ਓਥੋਂ ਚੁਪ ਚਾਪ ਨੱਸ ਗਏ । ਇਹ ਨਦੌਣ ਯੁੱਧ ਕੱਤਕ, ੧੭੪੬ ਬਿ.[1] ਵਿਚ ਹੋਇਆ ।

## ਗੁਰੂ ਜੀ ਅੱਠ ਦਿਨ ਓਥੇ ਰਹੇ

ਭੀਮ ਚੰਦ ਨੂੰ ਅਜੇ ਵੀ ਦੁਸ਼ਮਣ ਦਾ ਡਰ ਲੱਗਾ ਹੋਇਆ ਸੀ, ਕਿ ਉਹ ਫਿਰ ਹਮਲਾ ਨਾ ਕਰੇ। ਉਹਨੇ ਅੱਠ ਦਿਨ ਗੁਰੂ ਮਹਾਰਾਜ ਨੂੰ ਕੋਲ ਰੱਖਿਆ, ਮਹਾਰਾਜ ਦੀ ਬਹੁਤ ਸੇਵਾ ਕੀਤੀ ਤੇ ਬਹੁਤ ਸਾਰੇ ਰਾਜਿਆਂ ਦੀਆਂ ਰਾਜਧਾਨੀਆਂ ਵਿਖਾਈਆਂ।

## ਭੀਮ ਚੰਦ ਨੇ ਕਿਰਪਾਲ ਨਾਲ ਸੁਲ੍ਹਾ ਕਰ ਲਈ

ਭੀਮ ਚੰਦ ਅਜੇ ਵੀ ਕਿਰਪਾਲ ਵੱਲੋਂ ਨਿਰਭੈ ਨਹੀਂ ਸੀ ਹੋਇਆ । ਉਹਨੂੰ ਡਰ ਸੀ, ਕਿ ਕਿਰਪਾਲ ਫਿਰ ਸਰਕਾਰੀ ਮੱਦਦ ਨਾਲ ਉਸਨੂੰ ਨੁਕਸਾਨ ਪੁਚਾ ਸਕਦਾ ਹੈ। ਸੋ, ਭੀਮ ਚੰਦ ਨੇ ਅੰਦਰਖ਼ਾਤੇ ਕਿਰਪਾਲ ਚੰਦ ਨਾਲ ਸੁਲ੍ਹਾ ਕਰ ਲਈ । ਇਹ ਕੁਛ ਗੁਰੂ ਜੀ ਦੀ ਸਲਾਹ ਤੋਂ ਬਿਨਾਂ ਕੀਤਾ ਗਿਆ । ਪਤਾ ਲੱਗਣ ਉਤੇ ਗੁਰੂ ਜੀ ਭੀਮ ਚੰਦ ਦਾ ਸਾਥ ਛਡ ਕੇ ਵਾਪਸ ਤੁਰ ਪਏ ।

'ਰਾਹ ਵਿਚ ਪਿੰਡ ਅਲਸੂਨ ਪੁੱਜੇ, ਤਾਂ ਪਿੰਡ ਵਾਲਿਆਂ ਨੇ ਸਰਕਾਰ ਤੋਂ ਡਰਦਿਆਂ, ਸਿੱਖਾਂ ਨੂੰ ਮੁੱਲ ਨੂੰ ਵੀ ਲੋੜੀਂਦੀ ਰਸਮ ਦੇਣੋ ਨਾਂਹ ਕਰ ਦਿਤੀ । ਗੁਰਦੇਵ ਕੋਲ ਸ਼ਕਾਇਤ ਪਹੁੰਚੀ । ਹਜ਼ੂਰ ਨੇ ਸਿੱਖਾਂ ਨੂੰ ਹੁਕਮ ਦਿਤਾ, ''ਲੋੜ ਜੋਗੀ ਵਸਤ ਬਲ-ਪੂਰਬਕ ਲੈ ਲਵੋ, ਪਰ ਭਾਅ-ਬਜ਼ਾਰ ਉਸਦਾ ਮੁੱਲ ਜ਼ਰੂਰ ਤਾਰ ਦਿਹੋ।''[2]

---

1. ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੦੫੨ ।
2. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੫੪ ।

ਸਿੱਖਾਂ ਨੇ ਹਜ਼ੂਰ ਦੇ ਹੁਕਮ ਦੀ ਪਾਲਣਾ ਕੀਤੀ । ਲੰਗਰ ਛਕ ਕੇ ਫ਼ੌਜਾਂ ਫੇਰ ਅੱਗੇ ਤੁਰ ਪਈਆਂ । ਫ਼ਤਹਿ ਦੇ ਵਾਜੇ ਵਜਾਉਂਦੇ ਹੋਏ ਗੁਰਦੇਵ ਅਨੰਦਪੁਰ ਆ ਪੁੱਜੇ।

## ਸਾਹਿਬ ਜੁਝਾਰ ਸਿੰਘ ਜਨਮ

ਇਸ ਯੁੱਧ ਤੋਂ ਲਗਭਗ ਪੰਜ ਮਹੀਨੇ ਪਿੱਛੋਂ, ੨੧ ਚੇਤ, ੧੭੪੭ ਬਿ. ਨੂੰ ਮਾਤਾ ਜੀਤੋ ਜੀ ਦੇ ਘਰ ਸਾਹਿਬਜ਼ਾਦਾ ਪ੍ਰਗਟ ਹੋਇਆ। ਗੁਰਦੇਵ ਨੇ ਉਸਦਾ ਨਾਮ 'ਜੁਝਾਰ ਸਿੰਘ' ਰੱਖਿਆ।

## ਰੁਸਤਮ ਖ਼ਾਂ ਦੀ ਅਨੰਦਪੁਰ 'ਤੇ ਚੜ੍ਹਾਈ

ਗੁਰਦੇਵ ਨੂੰ ਅਮਨ ਨਾਲ ਰਹਿਣ ਦਾ ਬਹੁਤਾ ਸਮਾਂ ਨਾ ਮਿਲਿਆ । ਆਲਿਫ਼ ਖ਼ਾਂ ਦੀ ਹਾਰ ਦਾ ਕਾਰਨ ਗੁਰਦੇਵ ਨੂੰ ਸਮਝਿਆ ਗਿਆ । ਦੁਸ਼ਮਣ ਦੀ ਰਾਇ ਸੀ, ਕਿ ਗੁਰੂ ਜੀ ਭੀਮ ਚੰਦ ਦੀ ਮਦਦ ਨਾ ਕਰਦੇ, ਤਾਂ ਰਾਜੇ ਜ਼ਰੂਰ ਹਾਰ ਜਾਂਦੇ । ਰਾਜਿਆਂ ਤੋਂ ਖ਼ਰਾਜ ਵਸੂਲ ਕਰਨ ਵਾਸਤੇ ਮੀਆਂ ਖ਼ਾਂ ਦੇ ਨਾਲ ਦਿੱਲੀ ਤੋਂ ਇਕ ਹੋਰ ਜਰਨੈਲ ਦਿਲਾਵਰ ਖ਼ਾਂ[1] ਵੀ ਭੇਜਿਆ ਗਿਆ ਸੀ । ਆਲਿਫ਼ ਖ਼ਾਂ ਦੀ ਹਾਰ ਦੀ ਖ਼ਬਰ ਸੁਣ ਕੇ ਦਿਲਾਵਰ ਖ਼ਾਂ ਨੂੰ ਬਹੁਤ ਗੁੱਸਾ ਆਇਆ । ਉਹਨੇ ਇਕ ਹਜ਼ਾਰ ਫ਼ੌਜ ਦੇ ਕੇ ਆਪਣੇ ਪੁੱਤਰ ਰੁਸਤਮ ਖ਼ਾਂ ਨੂੰ ਅਨੰਦਪੁਰ ਚੜ੍ਹਾ ਭੇਜਿਆ । ਅਨੰਦਪੁਰ ਦੇ ਸਾਮ੍ਹਣੇ ਦਰਿਆ ਦੇ ਦੂਸਰੇ ਕਿਨਾਰੇ 'ਤੇ ਰੁਸਤਮ ਖ਼ਾਂ ਨੇ ਜਾ ਡੇਰਾ ਲਾਇਆ । ਉਸ ਵੇਲੇ ਥੋੜੀ ਜੇਹੀ ਰਾਤ ਬੀਤੀ ਸੀ । ਗੁਰਦੇਵ ਬਿਰਾਜ ਰਹੇ ਸਨ । ਭਾਈ ਆਲਮ ਨੇ ਜਾ ਕੇ ਗੁਰਦੇਵ ਨੂੰ ਦੁਸ਼ਮਣ ਦੇ ਆਉਣ ਦੀ ਖ਼ਬਰ ਦਿਤੀ । ਗੁਰਦੇਵ ਨੇ ਓਸੇ ਵੇਲੇ ਵੈਰੀ ਦੇ ਟਾਕਰੇ ਦਾ ਹੁਕਮ ਦੇ ਦਿਤਾ । ਸਿੱਖ ਫ਼ੌਜਾਂ ਨਗ਼ਾਰੇ ਖੜਕਾਉਂਦੀਆਂ ਹਥਿਆਰ ਸੰਭਾਲ ਕੇ ਚੜ੍ਹ ਪਈਆਂ । ਗੁਰੂ ਕੇ ਯੋਧੇ ਜੈਕਾਰੇ ਛਡਦੇ ਤੇ ਗੋਲੀਆਂ ਚਲਾਉਂਦੇ ਦਰਿਆ ਵੱਲ ਵਧੇ । ਬੰਦੂਕਾਂ ਦੀ ਵਾਜ, ਤੇ ਸੂਰਮਿਆਂ ਦੀ ਸਿੰਘ-ਗਰਜਨਾ ਸੁਣ ਕੇ ਦੁਸ਼ਮਣ ਬਿਨਾਂ ਗੋਲੀ ਚਲਾਏ ਹੀ ਡੇਰਾ ਸੰਭਾਲ ਕੇ ਨੱਸ ਗਏ । ਰਾਹ ਵਿਚ ਵਾਪਸ ਮੁੜਦਿਆਂ ਰੁਸਤਮ ਖ਼ਾਂ ਦੀ ਫ਼ੌਜ ਬਰਵਾ ਕੇ ਭਲਾਨ ਆਦਿ ਪਿੰਡਾਂ ਨੂੰ ਲੁਟਦੀ ਉਜਾੜਦੀ ਲਾਹੌਰ ਜਾ ਵੜੀ ।

## ਹੁਸੈਨ ਖ਼ਾਂ ਦੀ ਚੜ੍ਹਾਈ

ਦਿਲਾਵਰ ਖ਼ਾਂ ਨੂੰ ਬਹੁਤ ਗੁੱਸਾ ਚੜ੍ਹਿਆ । ਉਸਨੇ ਦੋ ਹਜ਼ਾਰ ਫ਼ੌਜ ਦੇ ਕੇ ਆਪਣੇ ਪਾਲੇ ਹੋਏ ਗ਼ੁਲਾਮ ਹੁਸੈਨ ਖ਼ਾਂ ਨੂੰ ਰਵਾਨਾ ਕੀਤਾ । ਰਾਹ ਵਿਚ ਆਉਂਦੇ

---

1. ਬੈਨਰਜੀ, ਦੂਸਰਾ ਭਾਗ, ਪੰਨਾ ੮੫ ।

ਪਿੰਡਾਂ ਨੂੰ ਲੁੱਟਦਾ ਉਜਾੜਦਾ ਹੁਸੈਨ ਖ਼ਾਂ ਪਹਿਲਾਂ ਪਹਾੜੀ ਰਾਜਿਆਂ ਵੱਲ ਹੋਇਆ। ਸਭ ਤੋਂ ਪਹਿਲਾ ਉਹਨੇ ਡਢਵਾਲ ਦੇ ਰਾਜੇ ਉਤੇ ਹਮਲਾ ਕੀਤਾ। ਰਾਜਾ ਡਢਵਾਲ ਮਧਕਰ ਸ਼ਾਹ ਆਪਣੀ ਮੁੱਠੀ ਭਰ ਫ਼ੌਜ ਲੈ ਕੇ ਟਾਕਰੇ 'ਤੇ ਆਇਆ, ਪਰ ਹਾਰ ਗਿਆ। ਹੁਸੈਨ ਖ਼ਾਂ ਨੇ ਉਹਦਾ ਇਲਾਕਾ ਉਜਾੜ ਦਿਤਾ ਤੇ ਉਹਨੂੰ ਕੈਦ ਕਰ ਲਿਆ। ਹੁਸੈਨ ਖ਼ਾਂ ਬੜਾ ਸਖ਼ਤ ਸੁਭਾ ਦਾ ਜਰਨੈਲ ਸੀ। ਉਹਦੀ ਇਸ ਸਖ਼ਤੀ ਤੋਂ ਪਹਾੜੀ ਰਾਜੇ ਭੈ-ਭੀਤ ਹੋ ਗਏ। ਰਾਜਾ ਕਿਰਪਾਲ ਚੰਦ ਕਟੋਚ ਕਾਂਗੜੇ ਵਾਲਾ ਨਜ਼ਰਾਨਾ ਲੈ ਕੇ ਹੁਸੈਨ ਖ਼ਾਂ ਦੇ ਚਰਨੀ ਜਾ ਲੱਗਾ। ਉਹਦੇ ਵੱਲੇ ਵੇਖ ਕੇ ਰਾਜਾ ਭੀਮ ਚੰਦ ਵੀ—ਗੁਰੂ ਜੀ ਨਾਲ ਕੀਤੀ ਹੋਈ ਸੁਲ੍ਹਾ ਤੋੜ ਕੇ—ਹੁਸੈਨ ਖ਼ਾਂ ਦੇ ਪੇਸ਼ ਜਾ ਹੋਇਆ। ਨਜ਼ਰਾਨਾ ਤਾਰ ਕੇ ਭੀਮ ਚੰਦ ਸਣੇ ਫ਼ੌਜ ਮੁਸਲਮਾਨ ਜਰਨੈਲ ਨਾਲ ਮਿਲ ਗਿਆ। ਇਹ ਸਾਰਾ ਦਲ ਰਲ ਕੇ ਅਨੰਦਪੁਰ ਨੂੰ ਤਬਾਹ ਕਰਨ ਵਾਸਤੇ ਤੁਰ ਪਿਆ।

ਹੁਸੈਨ ਖ਼ਾਂ ਦੀ ਚੜ੍ਹਾਈ ਦੀ ਖ਼ਬਰ ਸੁਣ ਕੇ ਮਸੰਦ ਬਹੁਤ ਘਬਰਾਏ। ਉਹਨਾਂ ਗੁਰੂ ਮਹਾਰਾਜ ਕੋਲ ਬੇਨਤੀ ਕੀਤੀ, ਕਿ ਹੁਸੈਨ ਖ਼ਾਂ ਨੂੰ ਨਜ਼ਰਾਨਾ ਦੇ ਕੇ ਸੁਲ੍ਹਾ ਕਰ ਲੈਣੀ ਚਾਹੀਦੀ ਹੈ, ਹਜ਼ੂਰ ਨੇ ਮਸੰਦਾਂ ਦੀ ਸਲਾਹ ਮੰਨਣ ਦੀ ਥਾਂ ਟਾਕਰੇ ਵਾਸਤੇ ਫ਼ੌਜ ਨੂੰ ਤਿਆਰ ਰਹਿਣ ਦਾ ਹੁਕਮ ਦੇ ਦਿਤਾ।

## ਰਾਜਾ ਗੋਪਾਲ ਹਾਜ਼ਰ ਹੋਇਆ, ਪਰ ਗੱਲ ਵਿਗੜ ਗਈ

ਹੁਸੈਨ ਖ਼ਾਂ, ਕਿਰਪਾਲ ਕਟੋਚ ਤੇ ਭੀਮ ਚੰਦ ਚੜ੍ਹਾਈ ਕਰੀ ਆ ਰਹੇ ਸਨ। ਰਾਜਾ ਕਿਰਪਾਲ ਤੇ ਗੁਲੇਰ ਦੇ ਰਾਜਾ ਗੋਪਾਲ ਦੀ ਆਪਸ ਵਿਚ ਲਗਦੀ ਸੀ। ਗੋਪਾਲ ਨੇ ਸੋਚਿਆ, 'ਮੇਰੇ ਵਿਰੁੱਧ ਕਿਰਪਾਲ, ਮੁਸਲਮ ਜਰਨੈਲ ਨੂੰ ਜ਼ਰੂਰ ਭੜਕਾਏਗਾ। ਚੰਗਾ ਹੋਵੇ, ਜੇ ਹੁਸੈਨ ਖ਼ਾਂ ਨਾਲ ਪਹਿਲਾਂ ਹੀ ਸੁਲ੍ਹਾ ਕਰ ਲਈ ਜਾਵੇ।' ਉਹਨੇ ਆਪਣੇ ਆਦਮੀ ਭੇਜ ਕੇ ਹੁਸੈਨ ਖ਼ਾਂ ਤੋਂ ਮਿਲਣ ਦੀ ਆਗਿਆ ਮੰਗੀ। ਆਗਿਆ ਮਿਲ ਜਾਣ ਉਤੇ ਗੋਪਾਲ ਨੇ ਹਾਜ਼ਰ ਹੋ ਕੇ ਚਾਰ ਹਜ਼ਾਰ ਰੁਪੈ ਭੇਟਾ ਕੀਤੇ। ਕਿਰਪਾਲ ਨੇ ਮੌਕਾ ਤਾੜ ਕੇ ਹੁਸੈਨ ਖ਼ਾਂ ਨੂੰ ਚੁੱਕ ਦਿਤਾ, ਕਿ ਗੋਪਾਲ ਵੱਲ ਦਸ ਹਜ਼ਾਰ ਰੁਪੈ ਬਕਾਇਆ ਹਨ। ਕਿਰਪਾਲ ਨੇ ਇਹ ਵੀ ਸਲਾਹ ਦਿਤੀ, ਕਿ ਗੋਪਾਲ ਦਸ ਹਜ਼ਾਰ ਨਾ ਦੇਵੇ, ਤਾਂ ਉਸਨੂੰ ਕੈਦ ਕਰ ਲਿਆ ਜਾਵੇ। ਗੋਪਾਲ ਨੇ ਆਪਣੇ ਆਪ ਨੂੰ ਬੁਰੀ ਕੁੜਿੱਕੀ ਵਿਚ ਫਸਿਆ ਵੇਖਿਆ। ਉਹਨੇ ਦਸ ਹਜ਼ਾਰ ਦੇਣਾ ਮੰਨ ਲਿਆ, ਤੇ ਸਾਰੀ ਰਕਮ ਇਕੱਠੀ ਕਰਕੇ ਲਿਆ ਕੇ ਦੇਣ ਦੀ ਆਗਿਆ ਮੰਗੀ। ਦੁਸ਼ਮਣ ਦੇ ਘੇਰੇ ਵਿਚੋਂ ਨਿਕਲ ਕੇ ਉਹਨੇ ਕੀਤੇ ਇਕਰਾਰ ਉਤੇ ਨਵੇਂ ਸਿਰਿਓਂ ਸੋਚਿਆ। ਰੁਪਇਆ ਦੇਣ ਦੀ ਥਾਂ ਉਹਨੇ ਟਾਕਰਾ ਕਰਨ ਦਾ ਮਨ ਬਣਾ ਲਿਆ।

## ਰਾਜਾ ਗੋਪਾਲ ਲੜਾਈ ਵਾਸਤੇ ਤਿਆਰ

ਰਾਜਾ ਰਾਮ ਸਿੰਘ ਆਦਿ ਮਿੱਤਰਾਂ ਨੂੰ ਨਾਲ ਲੈ ਕੇ ਰਾਜਾ ਗੋਪਾਲ ਚੰਦ ਗੁਲੇਰ ਦੇ ਕਿਲ੍ਹੇ ਵਿਚ ਆਕੀ ਹੋ ਬੈਠਾ । ਨਾਲ ਹੀ ਉਹਨੇ ਗੁਰੂ ਜੀ ਪਾਸੋਂ ਮਦਦ ਮੰਗ ਭੇਜੀ । ਗੁਰਦੇਵ ਨੇ ਉਸੇ ਵੇਲੇ ਭਾਈ ਲਾਲ ਚੰਦ, ਗੰਗਾ ਰਾਮ ਤੇ ਸੰਗਤੀਏ ਦੇ ਨਾਲ ਤਿੰਨ ਸੌ ਅਸਵਾਰ ਗੁਲੇਰ ਦੀ ਮਦਦ ਵਾਸਤੇ ਭੇਜ ਦਿਤੇ ।

ਦੋਵੇਂ ਧਿਰਾਂ ਲੜਾਈ ਵਾਸਤੇ ਤਿਆਰ ਹੋ ਖਲੀਆਂ । ਰਾਜਾ ਗੋਪਾਲ ਗੁਲੇਰੀ, ਰਾਜਾ ਰਾਮ ਸਿੰਘ, ਰਾਜਾ ਕੇਸਰੀ ਚੰਦ ਜਸਵਾਲੀਆ, ਰਾਜਾ ਗ਼ਾਜ਼ੀ ਚੰਦ ਚੰਦੇਲੀਆ ਤੇ ਸੰਗਤੀਆ ਆਦਿ ਸਿੱਖ ਇਕ ਪਾਸੇ ਸਨ । ਹੁਸੈਨ ਖ਼ਾਂ, ਰਾਜਾ ਕਿਰਪਾਲ ਕਟੋਚੀਆ, ਰਾਜਾ ਭੀਮ ਚੰਦ ਕਹਿਲੂਰੀਆ ਆਦਿ ਦੂਸਰੇ ਪਾਸੇ । ਹੁਸੈਨ ਖ਼ਾਂ ਦੀ ਫ਼ੌਜ ਨੇ ਕਿਲ੍ਹੇ ਨੂੰ ਚੁਫੇਰਿਓਂ ਘੇਰ ਲਿਆ । ਭੀਮ ਚੰਦ ਤੇ ਕਿਰਪਾਲ ਨੇ ਰਾਜਾ ਗੋਪਾਲ ਨੂੰ ਧੋਖੇ ਨਾਲ ਫੜਨ ਦੀ ਵਿਉਂਤ ਬਣਾਈ । ਭਾਈ ਸੰਗਤੀਆ ਨੂੰ ਵਿਚ ਪਾ ਕੇ ਉਹਨਾਂ ਸੁਲ੍ਹਾ ਕਰਨ ਦੇ ਬਹਾਨੇ ਰਾਜਾ ਗੋਪਾਲ ਨੂੰ ਕਿਲ੍ਹੇ ਤੋਂ ਬਾਹਰ ਮੰਗਾਇਆ। ਕਿਰਪਾਲ ਦੇ ਆਦਮੀ ਗੋਪਾਲ ਨੂੰ ਫੜਨ ਵਾਸਤੇ ਅੱਗੇ ਵਧੇ । ਸੰਗਤੀਆ ਉਹਨਾਂ ਦੀ ਨੀਅਤ ਤਾੜ ਗਿਆ । ਉਹ ਗੋਪਾਲ ਨੂੰ ਬਚਾਉਣ ਵਾਸਤੇ ਆਪਣੇ ਸਿੱਖ ਸਿਪਾਹੀਆਂ ਸਮੇਤ ਕਿਰਪਾਲ ਦੇ ਆਦਮੀਆਂ ਦਾ ਰਾਹ ਰੋਕ ਖਲਾ। ਗੋਪਾਲ ਬਚ ਕੇ ਕਿਲ੍ਹੇ ਵਿਚ ਜਾ ਵੜਿਆ ।

### ਲੜਾਈ ਆਰੰਭ

ਸੁਲ੍ਹਾ ਦੇ ਸਾਰੇ ਰਸਤੇ ਬੰਦ ਹੋ ਗਏ । ਲੜਾਈ ਸ਼ੁਰੂ ਹੋ ਗਈ । ਸਾਰਾ ਦਿਨ ਬੜਾ ਘਮਸਾਣ ਦਾ ਯੁੱਧ ਹੋਇਆ । ਧਰਤੀ ਲਹੂ ਨਾਲ ਰੰਗੀ ਗਈ । ਕਈ ਯੋਧੇ ਸਦਾ ਦੀ ਨੀਂਦ ਸੌਂ ਗਏ । ਬਚਿਤ੍ਰ ਨਾਟਕ ਵਿਚ ਗੁਰਦੇਵ ਇਸ ਯੁੱਧ ਦਾ ਵਰਨਣ ਬੜੇ ਜੋਸ਼ੀਲੇ ਸ਼ਬਦਾਂ ਵਿਚ ਕਰਦੇ ਹਨ।

ਹੁਸੈਨ ਖ਼ਾਂ ਤੇ ਉਹਦੇ ਮਾਤਹਿਤ ਅਫ਼ਸਰ ਹਿੰਮਤ ਸਿੰਘ ਤੇ ਕਿੰਮਤ ਮਾਰੇ ਗਏ। ਰਾਜਾ ਕਿਰਪਾਲ ਕਟੋਚੀਆ ਤੇ ਉਹਦਾ ਅਫ਼ਸਰ ਕਿਰਪਾ ਰਾਮ ਵੀ ਮਾਰੇ ਗਏ। ਰਾਜਾ ਗੋਪਾਲ ਵੱਲੋਂ ਗੁਰੂ ਕਾ ਯੋਧਾ ਭਾਈ ਸੰਗਤੀਆ ਸੱਤਾਂ ਅਸਵਾਰਾਂ ਸਮੇਤ ਸ਼ਹੀਦ ਹੋ ਗਿਆ । ਗੁਰੂ ਜੀ ਦੇ ਸਿੱਖਾਂ ਵਿਚੋਂ ਅਘੜੀ ਬਰਾੜ[1] ਵੀ ਦਸਾਂ ਸਾਥੀਆਂ ਸਮੇਤ ਸ਼ਹੀਦ ਹੋਇਆ । ਰਾਜਾ ਗੋਪਾਲ ਦੇ ਕੁੱਲ ਦੋ ਸੌ ਆਦਮੀ ਲੜਾਈ

---

1. ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੦੬੨ ।

ਵਿਚ ਕੰਮ ਆਏ । ਰਾਜਾ ਭੀਮ ਚੰਦ ਬਚੇ ਸਾਥੀਆਂ ਸਮੇਤ ਮੈਦਾਨ ਛੱਡ ਕੇ ਨੱਸ ਗਿਆ। ਇਹ ਯੁੱਧ ੧੭੫੧ ਬਿ ਦੇ ਅਖ਼ੀਰ ਵਿਚ ਹੋਇਆ।

ਲੜਾਈ ਤੋਂ ਵਿਹਲਾ ਹੋ ਕੇ ਰਾਜਾ ਗੋਪਾਲ ਗੁਲੇਰੀਆ ਗੁਰੂ ਜੀ ਦੀ ਸ਼ਰਣ ਆਇਆ ਤੇ ਧੰਨਵਾਦ ਸਹਿਤ ਨਜ਼ਰਾਨਾ ਪੇਸ਼ ਕੀਤਾ।

## ਜੁਝਾਰ ਸਿੰਘ ਰਾਜਪੂਤ ਦੀ ਚੜ੍ਹਾਈ

ਹੁਸੈਨ ਖ਼ਾ ਦੇ ਮਾਰੇ ਜਾਣ ਦੀ ਖ਼ਬਰ ਸੁਣ ਕੇ ਦਿਲਾਵਰ ਖ਼ਾਂ ਨੂੰ ਬਹੁਤ ਗੁੱਸਾ ਆਇਆ । ਉਹਨੇ ਇਕ ਹੋਰ ਰਾਜਪੂਤ ਅਫ਼ਸਰ ਜੁਝਾਰ ਸਿੰਘ ਨੂੰ ਫ਼ੌਜ ਦੇ ਕੇ ਚੜ੍ਹਾ ਭੇਜਿਆ । ਜੁਝਾਰ ਸਿੰਘ ਨੇ ਆਉਂਦਿਆਂ ਭਲਾਨ ਪਿੰਡ ਉਤੇ ਕਬਜ਼ਾ ਕਰ ਲਿਆ । ਗਜ ਸਿੰਘ ਜਸਵਾਲੀਏ ਨੂੰ ਖ਼ਬਰ ਮਿਲੀ, ਤਾਂ ਉਹਨੇ ਅਚਨਚੇਤ ਹਮਲਾ ਕਰਕੇ ਜੁਝਾਰ ਸਿੰਘ ਨੂੰ ਭਲਾਨ ਵਿਚੋਂ ਮਾਰ ਭਜਾਇਆ। ਪਹਾੜੀ ਰਾਜੇ ਆਪਸ ਵਿਚ ਆਮ ਲੜਦੇ ਝਗੜਦੇ ਰਿਹਾ ਕਰਦੇ ਸਨ । ਚੰਦਨ ਰਾਇ ਚੰਦੇਲੀਆ, ਗਜ ਸਿੰਘ ਨਾਲ ਨਾਰਾਜ਼ ਸੀ । ਸੋ ਚੰਦਨ ਰਾਇ ਫ਼ੌਜ ਲੈ ਕੇ ਜੁਝਾਰ ਸਿੰਘ ਦੀ ਮਦਦ 'ਤੇ ਆ ਗਿਆ। ਬੜੀ ਘਸਮਾਣ ਦੀ ਲੜਾਈ ਹੋਈ । ਜੁਝਾਰ ਸਿੰਘ ਤੇ ਚੰਦਨ ਰਾਇ ਦੋਵੇਂ ਮੈਦਾਨ ਵਿਚ ਮਾਰੇ ਗੁਏ[1] । ਸੂਬੀ ਫ਼ੌਜ ਵਾਪਸ ਲਾਹੌਰ ਨੂੰ ਮੁੜ ਗਈ।

## ਸ਼ਾ: ਮੁਅੱਜ਼ਮ ਦੀ ਚੜ੍ਹਾਈ

ਆਲਿਫ਼ ਖ਼ਾਂ ਤੇ ਹੁਸੈਨ ਖ਼ਾਂ ਦੀਆਂ ਮੁਹਿੰਮਾਂ ਪੂਰੀ ਤਰ੍ਹਾਂ ਨਾਕਾਮ ਰਹੀਆਂ। ਪੰਜਾਬ ਦੇ ਸਾਰੇ ਉੱਤਰੀ ਹਿੱਸੇ ਵਿਚ ਹਾਲਾਤ ਬਹੁਤ ਵਿਗੜ ਗਏ। ਇਹ ਖ਼ਬਰਾਂ ਦੱਖਣ ਵਿਚ ਔਰੰਗਜ਼ੇਬ ਨੂੰ ਪੁੱਜੀਆਂ, ਤਾਂ ਉਹ ਬਹੁਤ ਗੁੱਸੇ ਵਿਚ ਆਇਆ । ਉਹਨੇ ਆਪਣੇ ਸ਼ਾਹਜ਼ਾਦੇ ਮੁਅੱਜ਼ਮ ਨੂੰ ਬੜਾ ਸਖ਼ਤ ਹੁਕਮ ਦੇ ਕੇ ਪੰਜਾਬ ਦੇ ਹਾਲਾਤ ਸੁਧਾਰਨ ਵਾਸਤੇ ਭੇਜਿਆ । ਏਹਾ ਸ਼ਾਹਜ਼ਾਦਾ ਮੁਅੱਜ਼ਮ ਪਿਛੋਂ ਬਾਦਸ਼ਾਹ ਬਹਾਦਰ ਸ਼ਾਹ ਬਣਿਆ। ਸ਼ਾਹਜ਼ਾਦਾ ੧੭੫੩ ਬਿ. ਵਿਚ ਪੰਜਾਬ ਆਇਆ । ਭਾਈ ਨੰਦ ਲਾਲ (ਗੋਯਾ) ਉਸ ਵੇਲੇ ਸ਼ਾਹਜ਼ਾਦੇ ਦੇ ਨਾਲ ਸੀ । ਉਸਦੀ ਪਦਵੀ ਮੀਰ ਮੁਣਸ਼ੀ (ਸੈਕਟਰੀ) ਦੀ ਸੀ। ਬਚਪਨ ਵਿਚ ਸ਼ਾਹਜ਼ਾਦੇ ਨੇ ਭਾਈ ਨੰਦ ਲਾਲ ਕੋਲੋਂ ਫ਼ਾਰਸੀ ਪੜ੍ਹੀ ਸੀ । ਇਸ ਲਿਹਾਜ਼ ਸਤਿਕਾਰ ਕਰਕੇ ਸ਼ਾਹਜ਼ਾਦਾ, ਨੰਦ ਲਾਲ ਦੀ ਬਹੁਤ ਮੰਨਦਾ ਸੀ । ਔਰੰਗਜ਼ੇਬ ਵੱਲੋਂ ਹੁਕਮ ਸੀ, ਕਿ ਰਾਜਿਆਂ ਦੇ ਨਾਲ, ਉਹਨਾਂ ਦੇ ਹਮਾਇਤੀ ਗੁਰੂ ਜੀ ਨੂੰ ਵੀ ਸਜ਼ਾ ਦਿੱਤੀ ਜਾਵੇ। ਨੰਦ ਲਾਲ, ਗੁਰੂ ਜੀ ਦਾ ਸ਼ਰਧਾਲੂ

---

1. ਬਚਿਤ੍ਰ ਨਾਟਕ, ਧਿਆਇ ੧੨ ।

ਸੀ। ਉਹ ਪਹਿਲਾਂ ਵੀ ਮਹਾਰਾਜ ਦੇ ਦਰਸ਼ਨ ਕਰ ਚੁੱਕਾ ਸੀ । ਉਹਨੇ ਸ਼ਾਹਜ਼ਾਦੇ ਨੂੰ ਸਮਝਾਇਆ, ''ਮੇਰੀ ਰਾਏ ਵਿਚ ਗੁਰੂ ਮਹਾਰਾਜ ਨਾਲ ਨਹੀਂ ਉਲਝਣਾ ਚਾਹੀਦਾ । ਗੁਰਦੇਵ ਰਾਜਿਆਂ ਦੇ ਪੱਕੇ ਹਮਾਇਤੀ ਨਹੀਂ ਹਨ। ਇਸਦਾ ਸਬੂਤ ਹੈ ਭੰਗਾਣੀ ਦੀ ਲੜਾਈ । ਰੂਹਾਨੀਅਤ ਦੇ ਮਾਲਕ ਗੁਰਦੇਵ ਸਾਰੇ ਧਰਮਾਂ ਦੇ ਸਾਂਝੇ ਹਨ । ਸਾਨੂੰ ਮਹਾਰਾਜ ਨਾਲ ਨੇੜ ਰੱਖਣਾ ਚਾਹੀਦਾ ਹੈ । ਕਿਸੇ ਵੇਲੇ ਮਹਾਰਾਜ ਦੀ ਮਦਦ ਵੀ ਹਾਸਲ ਕੀਤੀ ਜਾ ਸਕਦੀ ਹੈ । ਮੇਰੇ ਖ਼ਿਆਲ ਵਿਚ ਅੱਜ ਦਾ ਮਿਲਾਪ, ਆਉਣ ਵਾਲੇ ਸਮੇਂ ਵਿਚ ਕੰਮ ਆ ਸਕਦਾ ਹੈ।''

ਇਹ ਗੱਲ ਸ਼ਾਹਜ਼ਾਦੇ ਦੇ ਦਿਲ ਲੱਗੀ। ਔਰੰਗਜ਼ੇਬ ਦੀ ਗੱਦੀ ਨਸ਼ੀਨੀ ਦਾ ਇਤਿਹਾਸ ਉਸਦੇ ਸਾਮ੍ਹਣੇ ਸੀ । ਮੁਅੱਜ਼ਮ ਵੀ ਜਾਣਦਾ ਸੀ, ਕਿ ਭਲਕੇ ਤਖ਼ਤ ਹਾਸਲ ਕਰਨ ਵਾਸਤੇ ਉਸਨੂੰ ਵੀ ਓਹਾ ਕੁਛ ਕਰਨਾ ਪਵੇਗਾ, ਜੋ ਉਸਦੇ ਪਿਤਾ ਨੇ ਕੀਤਾ ਸੀ । ਉਸ ਵੇਲੇ ਅਜੇਹੇ ਮਹਾਪੁਰਸ਼ ਦੀ ਅਸੀਸ ਤੇ ਮਦਦ ਕੰਮ ਆ ਸਕਦੀ ਸੀ। ਸੋ ਉਹਨੇ ਨੰਦ ਲਾਲ ਦੀ ਰਾਏ ਉਤੇ ਪੂਰਾ ਅਮਲ ਕੀਤਾ ।

## ਮਿਰਜ਼ਾ ਬੇਗ ਦੀ ਚੜ੍ਹਾਈ

ਸ਼ਾਹਜ਼ਾਦਾ ਮੁਅੱਜ਼ਮ ਸਿੱਧਾ ਲਾਹੌਰ ਜਾ ਬੈਠਾ । ਉਸਨੇ ਇਕ ਸਖ਼ਤ ਮੁਗ਼ਲ ਅਫ਼ਸਰ ਮਿਰਜ਼ਾ ਬੇਗ ਨੂੰ ਪਹਾੜੀ ਰਾਜਿਆਂ ਨੂੰ ਸੋਧਣ ਵਾਸਤੇ ਭੇਜਿਆ । ਉਸਨੂੰ ਉਚੇਚਾ ਹੁਕਮ ਦਿਤਾ ਗਿਆ, ਕਿ ਪਹਾੜੀ ਰਾਜਿਆਂ ਨੂੰ ਬੜੀ ਸਖ਼ਤ ਸਜ਼ਾ ਦਿਤੀ ਜਾਵੇ, ਪਰ ਗੁਰੂ ਮਹਾਰਾਜ ਨਾਲ ਬਿਲਕੁਲ ਨਹੀਂ ਉਲਝਣਾ। ਏਹਾ ਕਾਰਨ, ਕਿ ਮਿਰਜ਼ਾ ਬੇਗ ਅਨੰਦਪੁਰ ਦੇ ਨੇੜੇ ਨਹੀਂ ਢੁਕਿਆ।

ਮਿਰਜ਼ਾ ਬੇਗ ਨੇ ਚੋਖੀ ਫ਼ੌਜ ਲੈ ਕੇ ਪਹਾੜੀ ਰਾਜਿਆਂ ਉਤੇ ਹਮਲਾ ਕੀਤਾ । ਉਹਨੇ ਇਕ ਇਕ ਰਾਜੇ ਨੂੰ ਮੈਦਾਨ ਵਿਚ ਸ਼ਕਸਤ ਦਿਤੀ, ਉਹਦਾ ਇਲਾਕਾ ਲੁੱਟਿਆ, ਅੱਗ ਲਾ ਕੇ ਪਿੰਡਾਂ ਦੇ ਪਿੰਡ ਸਾੜੇ ਤੇ ਸੈਂਕੜੇ ਬੰਦੇ ਕੈਦੀ ਬਣਾ ਲਏ । ਇਕ ਮਿਸਾਲ ਕਾਇਮ ਕਰਨ ਵਾਸਤੇ, ਸ਼ਾਹੀ ਜਰਨੈਲ ਨੇ ਉਹਨਾਂ ਦੀ ਦਾੜ੍ਹੀ ਸਿਰ ਮੁੰਨ ਕੇ, ਮੂੰਹ ਕਾਲੇ ਕਰਕੇ ਗਧਿਆਂ ਉਤੇ ਚੜ੍ਹਾ ਕੇ ਗੜਬੜ ਵਾਲੇ ਸਾਰੇ ਇਲਾਕੇ ਵਿਚ ਜਲੂਸ ਕੱਢੇ । ਸ਼ਾਹੀ ਸੈਨਾ ਹੱਥੋਂ ਇਹ ਸਖ਼ਤ ਸਬਕ ਮਿਲਣ ਪਿਛੋਂ ਰਾਜਿਆਂ ਨੇ ਕੰਨੀਂ ਹੱਥ ਲਾਏ, ਤੇ ਸੋਚਿਆ, ਕਿ ਔਰੰਗਜ਼ੇਬ ਦਾ ਗ਼ੁੱਸਾ ਭੜਕਾਉਣਾ ਤੇ ਉਹਦੀ ਹਕੂਮਤ ਮੰਨਣ ਤੋਂ ਇਨਕਾਰ ਕਰਨਾ ਖ਼ਤਰੇ ਵਾਲਾ ਕੰਮ ਹੈ। ਉਹ ਪੂਰੀ ਤਰ੍ਹਾਂ ਦਿਲ ਹਾਰ ਗਏ । ਸੁਤੰਤਰਤਾ ਦੀ ਜੰਗ ਲੜਨ ਦਾ ਉਹਨਾਂ ਸਦਾ ਵਾਸਤੇ ਖ਼ਿਆਲ ਛੱਡ

ਦਿਤਾ । ਉਹਨਾਂ ਪੁਰਾਣਾ ਸਾਰਾ ਬਕਾਇਆ ਖ਼ਰਾਜ ਤਾਰ ਦਿਤਾ ਤੇ ਅੱਗੇ ਵਾਸਤੇ ਆਗਿਆਕਾਰ ਰਹਿਣ ਦਾ ਪ੍ਰਣ ਕਰ ਲਿਆ[1]।

ਸ਼ਾਹਜ਼ਾਦੇ ਦਾ ਆਉਣਾ ਸੁਣ ਕੇ ਬਹੁਤ ਸਾਰੇ ਲੋਕ ਘਰ ਘਾਟ ਛੱਡ ਕੇ ਨੱਸ ਗਏ । ਜਿੰਨਾ ਸਾਮਾਨ ਕੋਈ ਚੁਕ ਸਕਿਆ, ਚੁਕਿਆ ਤੇ ਬਾਕੀ ਲੁਟਿਆ ਜਾਣ ਜੋਗਾ ਛੱਡ ਕੇ ਪਹਾੜਾਂ ਵਿਚ ਜਾ ਲੁਕੇ।

ਗੁਰਦੇਵ ਲਿਖਦੇ ਹਨ, 'ਸਾਨੂੰ ਵੀ ਲੋਕਾਂ ਨੇ ਬਹੁਤ ਡਰਾਇਆ, ਕਿਉਂਕਿ ਉਹ ਅਕਾਲ ਪੁਰਖ਼ ਦੇ ਭੇਤ ਨੂੰ ਨਹੀਂ ਸਨ ਜਾਣਦੇ।'

'ਹਮਹੂੰ ਲੋਗਨ ਅਧਿਕ ਡਰਾਯੋ।
ਕਾਲ ਕਰਮ ਕੋ ਮਰਮ ਨਾ ਪਾਯੋ।੨।
ਕਿਤਕ ਲੋਕ ਤਜਿ ਸੰਗਿ ਸਿਧਾਰੇ।
ਜਾਇ ਬਸੇ ਗਿਰਵਰ ਜਹ ਭਾਰੇ।
ਚਿਤ ਮੂਜੀਯਨ ਕੋ ਅਧਿਕ ਡਰਾਨਾ।
ਤਿਨੈ ਉਭਾਰ ਨ ਅਪਨਾ ਜਾਨਾ ।੩।'

ਗੁਰਦੇਵ ਅਕਾਲ ਪੁਰਖ 'ਤੇ ਭਰੋਸਾ ਰਖ ਕੇ ਅਨੰਦਪੁਰ ਡਟੇ ਰਹੇ । ਵਿਚੋਂ ਕਈ ਲੋਕ ਸ਼ਾਹੀ ਸੈਨਾ ਤੋਂ ਡਰਦੇ ਗੁਰੂ ਜੀ ਦਾ ਸਾਥ ਛੱਡ ਕੇ ਪਹਾੜਾਂ ਵੱਲ ਨੱਸ ਗਏ ।

ਪਹਾੜਾਂ ਵਿਚ ਲੜਾਈ ਹੋ ਰਹੀ ਸੀ । ਰਾਜਿਆਂ ਦੇ ਹਮਾਇਤੀ ਉਹਨਾਂ ਕੋਲ ਇਕੱਠੇ ਹੋਏ ਹੋਏ ਸਨ । ਸ਼ਾਹੀ ਅਹਿਦੀਏ ਥਾਂ ਥਾਂ ਪਿੰਡਾਂ ਵਿਚ ਫਿਰ ਕੇ ਵੇਖਦੇ । ਜਿਹੜੇ ਲੋਕ ਘਰ ਘਾਟ ਛਡ ਕੇ ਨੱਸ ਗਏ ਸਨ, ਉਹਨਾਂ ਨੂੰ ਬਾਗ਼ੀ ਰਾਜਿਆਂ ਦੇ ਸਾਥੀ ਸਮਝ ਕੇ, ਉਹਨਾਂ ਦੇ ਘਰ ਸਰਕਾਰੀ ਬੰਦੇ ਲੁੱਟ ਲੈਂਦੇ ਤੇ ਢਾਹ ਦੇਂਦੇ। ਪਹਾੜਾਂ ਵਿਚ ਜਾਣ ਵਾਲੇ ਬਹੁਤੇ ਓਥੇ ਸ਼ਾਹੀ ਸੈਨਾ ਦੇ ਹੱਥੋਂ ਲੁੱਟੇ ਗਏ ।

ਅਨੰਦਪੁਰ ਵੀ ਕੁਛ ਸਰਕਾਰੀ ਕਰਮਚਾਰੀ ਆਏ। ਗੁਰਦੇਵ ਦਾ ਉਹਨਾਂ ਪੂਰਾ ਆਦਰ ਸਤਿਕਾਰ ਕੀਤਾ, ਪਰ ਜਿਹੜੇ ਲੋਕ ਨੱਸ ਗਏ ਸਨ, ਉਹਨਾਂ ਦੇ ਘਰ ਢਾਹ ਦਿਤੇ ਗਏ । ਹਜ਼ੂਰ ਲਿਖਦੇ ਹਨ:-

'ਤਬ ਅਉਰੰਗ ਜੀਅ ਮਾਝ ਰਿਸਾਏ।
ਏਕ ਅਹਿਦੀਆਂ ਈਹਾਂ ਪਠਾਏ।

1. ਨਾਰੰਗ, ਪੰਨੇ ੧੪੯-੫੦ ।

ਹਮ ਤੇ ਭਾਜਿ ਬਿਮੁਖ ਜੋ ਗਏ।
ਤਿਨਕੇ ਧਾਮ ਗਿਰਵਾਤ ਭਏ ।੪।
ਜੋ ਅਪਨੇ ਗੁਰ ਤੇ ਮੁਖ ਫਿਰਹੈ।
ਈਹਾਂ ਊਹਾਂ ਤਿਨਕੇ ਗ੍ਰਿਹਿ ਗਿਰਹੈ।...੫।'

ਏਸੇ ਪ੍ਰਸੰਗ ਵਿਚ ਗੁਰਦੇਵ ਅੱਗੇ ਲਿਖਦੇ ਹਨ :-

'ਬਾਬੇ ਕੇ ਬਾਬਰ ਕੇ ਦੋਊ।
ਆਪ ਕਰੇ ਪਰਮੇਸਰ ਸੋਊ।
ਦੀਨ ਸਾਹ ਇਨ ਕੋ ਪਹਿਚਾਨੋ।
ਦੁਨੀ ਪਤਿ ਉਨ ਕੋ ਅਨੁਮਾਨੋ।੯।
ਜੋ ਬਾਬੇ ਕੇ ਦਾਮ ਨ ਦੈਹੈ।
ਤਿਨ ਕੇ ਗਹਿ ਬਾਬਰ ਕੇ ਲੈਹੈ।
ਦੈ ਦੈ ਤਿਨਕੋ ਬਡੀ ਸਜਾਇ।
ਪੁਨਿ ਲੈਹੈ ਗ੍ਰਹਿ ਲੂਟਿ ਬਨਾਇ ।੧੦।'[1]

ਇਹਨਾਂ ਪੰਗਤੀਆਂ ਤੋਂ ਕੁਛ ਸੱਜਣ ਭੁਲੇਖਾ ਖਾ ਜਾਂਦੇ ਹਨ। ਨਾ ਤਾਂ ਮਹਾਰਾਜ ਨੇ ਬਾਬਰ ਦੀ ਔਲਾਦ ਨੂੰ ਅਸੀਸ ਦਿਤੀ ਹੈ, ਤੇ ਨਾ ਹੀ ਗੁਰਦੇਵ ਨੇ ਮੁਗ਼ਲ ਬਾਦਸ਼ਾਹ ਦੇ ਕਾਇਮ ਰਹਿਣ ਦੇ ਹੱਕ ਵਿਚ ਰਾਇ ਦਿਤੀ ਹੈ । ਹਜ਼ੂਰ ਨੇ ਕੇਵਲ ਕਹਾਣੀ ਬਿਆਨੀ ਹੈ । ਸਿੱਖੀ ਸਿਧਾਂਤ ਅਨੁਸਾਰ ਸਭ ਦਾ ਰਚਨਹਾਰ ਅਕਾਲ ਪੁਰਖ ਨੂੰ ਮੰਨਿਆਂ ਜਾਂਦਾ ਹੈ । ਏਹਾ ਇਸ਼ਾਰਾ ਏਥੇ ਹੈ।

''ਬਾਬੇ ਕੇ (ਗੁਰੂ ਨਾਨਕ ਕੇ) ਤੇ ਬਾਬਰ ਕੇ (ਬਾਬਰ ਦਾ ਘਰਾਣਾ) ਦੋਵੇਂ ਪਰਮੇਸ਼ਰ ਦੇ ਪੈਦਾ ਕੀਤੇ ਹੋਏ ਹਨ । ਇਹਨਾਂ ਨੂੰ (ਗੁਰੂ ਨਾਨਕ ਦੀ ਗੱਦੀ ਨੂੰ ) ਧਾਰਮਕ ਬਾਦਸ਼ਾਹ ਸਮਝੋ, ਤੇ ਉਹਨਾਂ ਨੂੰ (ਬਾਬਰ ਦੀ ਬੰਸ ਦੇ ਬਾਦਸ਼ਾਹਾਂ ਨੂੰ) ਦੁਨਿਆਵੀ ਹੁਕਮਰਾਨ । ਜੋ 'ਬਾਬੇ ਕੇ ਦਾਮ' (ਧਰਮ ਹਿਤ ਦਸਵੰਧ ਆਦਿ) ਨਹੀਂ ਦੇਂਦੇ, ਉਹਨਾਂ ਤੋਂ (ਉਹ ਲਾਲਚ ਨਾਲ ਇਕੱਠਾ ਕੀਤਾ ਹੋਇਆ ਧਨ) ਸਰਕਾਰੀ ਹਾਕਮ ਖੋਹ ਲੈਣਗੇ । ਭਾਵ ਜੋ ਧਰਮ ਅਰਥ ਜਾਂ ਲੋਕ-ਹਿਤਾਂ ਬਦਲੇ ਧਨ ਨਹੀਂ ਖ਼ਰਚ ਕਰਦੇ, ਉਹਨਾਂ ਕੋਲੋਂ ਸਰਕਾਰਾਂ ਖੋਹ ਲੈਂਦੀਆਂ ਹਨ ।''

---

1. ਬਚਿਤ੍ਰ ਨਾਟਕ, ਧਿਆਇ ੧੩ ।

ਸਾਰੇ ਪਹਾੜੀ ਇਲਾਕੇ ਵਿਚ ਅਮਨ ਕਾਇਮ ਕਰ ਕੇ ਤੇ ਰਾਜਿਆਂ ਨੂੰ ਸਜ਼ਾਵਾਂ ਦੇ ਕੇ ਮਿਰਜ਼ਾ ਬੇਗ ਤੇ ਉਹਦੇ ਕਰਮਚਾਰੀ ਵਾਪਸ ਲਾਹੌਰ ਮੁੜ ਗਏ। ਅਨੰਦਪੁਰ ਵਿਚ ਬਿਲਕੁਲ ਸ਼ਾਂਤੀ ਰਹੀ । ਗੁਰਦੇਵ ਅਕਾਲ ਪੁਰਖ਼ ਦਾ ਧੰਨਵਾਦ ਕਰਦੇ ਹੋਏ ਲਿਖਦੇ ਹਨ :-

'ਜਿਸਨੇ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ।
ਛੈਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ।'

# ਕੁਛ ਹੋਰ ਅਮਨ ਦੇ ਦਿਨ

ਪਹਾੜੀ ਰਾਜਿਆਂ ਤੋਂ ਖ਼ਰਾਜ ਵਸੂਲ ਕਰਕੇ ਮਿਰਜ਼ਾ ਬੇਗ ਵਾਪਸ ਲਾਹੌਰ ਚਲਾ ਗਿਆ । ਇਸ ਸਮੇਂ ਅਨੰਦਪੁਰ ਵਿਚ ਬਿਲਕੁਲ ਅਮਨ ਰਿਹਾ। ਨੰਦ ਲਾਲ ਨੂੰ ਗੁਰਦੇਵ ਦੇ ਹੱਕ ਵਿਚ ਕਹਿਣ ਦਾ ਹੋਰ ਮੌਕਾ ਮਿਲ ਗਿਆ। ਉਹ ਗੁਰਦੇਵ ਦਾ ਸ਼ਰਧਾਲੂ ਸਿੱਖ ਸੀ । ਉਹਨੇ ਕਿਹਾ, 'ਸ਼ਾਹਜ਼ਾਦਾ ਸਾਹਿਬ ! ਆਪ ਨੇ ਵੇਖ ਲਿਆ ? ਗੁਰੂ ਮਹਾਰਾਜ ਪੂਰੀ ਤਰਾਂ ਅਮਨ ਪਸੰਦ ਹਨ । ਕੋਈ ਉਹਨਾਂ ਨਾਲ ਛੇੜਛਾੜ ਨਾ ਕਰੇ, ਤਾਂ ਮਹਾਰਾਜ ਕਿਸੇ ਦੇ ਜੀਵਨ ਵਿਚ ਦਖ਼ਲ ਨਹੀਂ ਦੇਂਦੇ। ਸਾਡੇ ਅਹਿਦੀਏ ਬਾਗ਼ੀਆਂ ਦੀ ਭਾਲ ਵਿਚ ਅਨੰਦਪੁਰ ਵੀ ਗਏ, ਪਰ ਗੁਰੂ ਜੀ ਨੇ ਉਹਨਾਂ ਦੇ ਕੰਮ ਵਿਚ ਕਿਸੇ ਕਿਸਮ ਦਾ ਵਿਘਨ ਨਹੀਂ ਪਾਇਆ । ਮੇਰੀ ਰਾਏ ਹੈ, ਕਿ ਆਪ ਨੂੰ ਮਹਾਰਾਜ ਨਾਲ ਹੋਰ ਮੇਲ ਮਿਲਾਪ ਵਧਾਉਣਾ ਚਾਹੀਦਾ ਹੈ । ਆਉਣ ਵਾਲੇ ਸਮੇਂ ਵਿਚ ਇਸਦਾ ਬਹੁਤ ਲਾਭ ਹੋ ਸਕਦਾ ਹੈ।''

## ਸ਼ਾਹਜ਼ਾਦੇ ਵੱਲੋਂ ਨਜ਼ਰਾਨਾ

ਸ਼ਾਹਜ਼ਾਦਾ ਮੁਅੱਜ਼ਮ, ਨੰਦ ਲਾਲ ਦੀ ਰਾਏ ਦੀ ਬਹੁਤ ਕਦਰ ਕਰਦਾ ਸੀ । ਭਵਿੱਖ ਵਾਸਤੇ ਉਹ ਸਹਾਇਕਾਂ ਦੀ ਲੋੜ ਨੂੰ ਵੀ ਸਮਝਦਾ ਸੀ । ਉਹਨੇ ਆਪਣੇ ਵੱਲੋਂ ਨਜ਼ਰਾਨਾ ਤੇ ਤੋਹਫ਼ੇ ਦੇ ਕੇ ਨੰਦ ਲਾਲ ਨੂੰ ਅਨੰਦਪੁਰ ਭੇਜਿਆ[1]। ਨੰਦ ਲਾਲ ਨੇ ਸ਼ਾਹਜ਼ਾਦੇ ਵੱਲੋਂ ਭੇਟਾ ਧਰ ਕੇ ਮਹਾਰਾਜ ਦੇ ਚਰਨ ਛੋਹੇ, ਤੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਹਜ਼ੂਰ ਦਾ ਸੇਵਕ ਜਿੱਥੇ ਵੀ ਹੈ , ਆਪਦਾ ਹੈ । ਕਰਨ ਕਰਾਵਨ ਹਾਰੇ ਆਪ ਹੋ । ਆਪ ਜੀ ਦੀ ਕਿਰਪਾ ਨਾਲ ਇਹ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਸੇਵਕ ਦੀ ਰਾਇ ਵਿਚ ਬਾਕੀ ਸਾਰੇ ਸ਼ਾਹਜ਼ਾਦਿਆਂ ਨਾਲੋਂ ਸ਼ਾਹਜ਼ਾਦਾ ਮੁਅੱਜ਼ਮ ਚੰਗਾ ਹੈ। ਮੈਂ ਸ਼ਾਹਜ਼ਾਦੇ ਵੱਲੋਂ ਹਾਜ਼ਰ ਹੋਇਆ ਹਾਂ। ਭੇਟਾ ਦਰ ਪਰਵਾਨ ਹੋਵੇ।''

---

1. ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੬੭ ।

''ਗੁਰੂ ਘਰ ਦੇ ਪ੍ਰੇਮੀ ਭਾਈ ਨੰਦ ਲਾਲ ਜੀ !'' ਗੁਰਦੇਵ ਨੇ ਉਸੇ ਤਰ੍ਹਾਂ ਨੀਤੀਵਾਨਾਂ ਵਾਲੀ ਬੋਲੀ ਵਿਚ ਉਤਰ ਦਿਤਾ, ''ਇਹ ਗੁਰੂ ਨਾਨਕ ਦੇਵ ਮਹਾਰਾਜ ਦਾ ਘਰ ਹੈ । ਹਰ ਇਕ ਨੂੰ ਉਸਦੀ ਭਾਵਨਾ ਅਨੁਸਾਰ ਫ਼ਲ ਮਿਲਦਾ ਹੈ । ਸਾਡੇ ਵੱਲੋਂ ਸ਼ਾਹਜ਼ਾਦੇ ਨੂੰ ਭਰੋਸਾ ਦੁਆਉਣਾ, ਅਸੀਂ ਭਲੇ ਪੁਰਸ਼ ਦੇ ਸਦਾ ਹਾਮੀ ਹਾਂ। ਚੰਗੇ ਕਰਮ ਕਰ ਕੇ ਹੀ ਇਨਸਾਨ ਚੰਗਾ ਫ਼ਲ ਪਰਾਪਤ ਕਰ ਸਕਦਾ ਹੈ ।''

ਗੁਰੂ ਮਹਾਰਾਜ ਦੀਆਂ ਖ਼ੁਸ਼ੀਆਂ ਪਰਾਪਤ ਕਰ ਕੇ ਨੰਦ ਲਾਲ ਪਰਸੰਨ-ਚਿੱਤ ਵਾਪਸ ਗਿਆ । ਸ਼ਾਹਜ਼ਾਦਾ ਵੀ ਸੁਣ ਕੇ ਖ਼ੁਸ਼ ਹੋਇਆ । ਇਹ ਨੰਦ ਲਾਲ ਦੀ ਦੂਰ-ਦਰਸ਼ਤਾ ਸੀ, ਕਿ ਇਹ ਮਿਲਾਪ ਆਉਣ ਵਾਲੇ ਸਮੇਂ ਵਿਚ ਲਾਭਦਾਇਕ ਸਾਬਤ ਹੋਇਆ ।

ਸ਼ਾਹਜ਼ਾਦਾ ਮੁਅੱਜ਼ਮ ਦੇ ਗੁਰੂ ਜੀ ਨਾਲ ਮੇਲ ਮਿਲਾਪ ਦਾ ਪਹਾੜੀ ਰਾਜਿਆਂ 'ਤੇ ਵੀ ਅਸਰ ਪਿਆ । ਕੁਝ ਤਾਂ ਉਹ ਪੂਰੀ ਤਰ੍ਹਾਂ ਲਤਾੜੇ ਗਏ ਸਨ, ਤੇ ਦੂਸਰੇ ਸਰਕਾਰੀ ਹਾਕਮਾਂ ਵੱਲੋਂ ਮਦਦ ਦੀ ਆਸ ਘਟ ਗਈ । ਸੋ ਕੁਛ ਸਮੇਂ ਵਾਸਤੇ ਉਹਨਾਂ ਚੁੱਪ ਰਹਿਣਾ ਹੀ ਠੀਕ ਸਮਝਿਆ । ਇਸ ਬਹਾਨੇ ਗੁਰੂ ਮਹਾਰਾਜ ਨੂੰ ਵੀ ਕੁਝ ਸਮਾਂ ਅਮਨ ਨਾਲ ਗੁਜ਼ਾਰਨ ਦਾ ਮੌਕਾ ਮਿਲ ਗਿਆ ।

## ਸਾਹਿਬਜ਼ਾਦੇ ਦਾ ਜਨਮ

ਏਸੇ ਸਮੇਂ ਗੁਰੂ ਮਹਾਰਾਜ ਦੇ ਘਰ ਮਾਤਾ ਜੀਤੋ ਜੀ ਦੀ ਕੁੱਖੋਂ ਤੀਸਰਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਪ੍ਰਗਟ ਹੋਇਆ (ਛੇ ਮਾਘ, ੧੭੫੩ ਬਿ.) ਸਾਰਾ ਅਨੰਦਪੁਰ ਖ਼ੁਸ਼ੀ ਦੀਆਂ ਵਧਾਈਆਂ ਨਾਲ ਗੂੰਜ ਉਠਿਆ।

ਏਸੇ ਸਾਲ ਬੁੰਦੇਲ ਖੰਡ ਦੇ ਪਰਸਿਧ ਕਵੀ ਕੇਸ਼ੋ ਦਾਸ ਦਾ ਪੁੱਤਰ 'ਕੁਵਰ' ਗੁਰੂ ਮਹਾਰਾਜ ਦੀ ਸ਼ਰਣ ਆਇਆ। ਕੁਵਰ ਵੀ ਕਵੀ ਸੀ । ਉਹ ਕਵਿਤਾ ਵਿਚ ਆਪਣਾ ਨਾਮ 'ਕੁਵਰ' ਤੇ ਕਦੇ 'ਕੁਵਰੇਸ਼' ਲਿਖਦਾ ਸੀ । ਔਰੰਗਜ਼ੇਬ ਉਸਨੂੰ ਧੱਕੇ ਨਾਲ ਮੁਸਲਮਾਨ ਬਣਾ ਲੈਣਾ ਚਾਹੁੰਦਾ ਸੀ । ਕੁਵਰ ਨੂੰ ਸਮੇਂ ਸਿਰ ਪਤਾ ਲੱਗ ਗਿਆ, ਤੇ ਉਹ ਚੋਰੀ ਨੱਸ ਕੇ ਗੁਰੂ ਜੀ ਪਾਸ ਆ ਗਿਆ[1]।

ਏਸੇ ਤਰ੍ਹਾਂ ਹੋਰ ਵੀ ਅਨੇਕਾਂ ਵਿਦਵਾਨ, ਔਰੰਗਜ਼ੇਬੀ ਜ਼ੁਲਮ ਤੋਂ ਡਰਦੇ ਘਰ ਬਾਰ ਛਡ ਕੇ ਮਹਾਰਾਜ ਦੀ ਸ਼ਰਣ ਆ ਟਿਕੇ ਸਨ । ਭਾਈ ਨੰਦ ਲਾਲ ਜੀ 'ਤੇ ਵੀ

---



1. ਮੈਕਾਲਿਫ, ਜਿਲਦ ਪੰਜ, ਪੰਨਾ ੫੯ ।

ਇਹ ਸਮਾਂ ਆਇਆ । ਔਰੰਗਜ਼ੇਬ ਨੇ ਨੰਦ ਲਾਲ ਨੂੰ ਮੁਸਲਮਾਨ ਬਣਾਉਣ ਦਾ ਹੁਕਮ ਦਿੱਤਾ, ਤਾਂ ਉਹ ਨੱਸ ਕੇ ਅਨੰਦਪੁਰ ਆ ਗਿਆ। ਔਰੰਗਜ਼ੇਬ ਦੇ ਮਰਨ ਪਿਛੋਂ ਸ਼ਾਹਜ਼ਾਦਾ ਮੁਅੱਜ਼ਮ ਨੇ ਨੰਦ ਲਾਲ ਨੂੰ ਬੁਲਾਇਆ ਤੇ ਓਸੇ ਦੇ ਵਸੀਲੇ ਨਾਲ ਗੁਰੂ ਮਹਾਰਾਜ ਦੀ ਮਦਦ ਹਾਸਲ ਕੀਤੀ।

ਥੋੜਾ ਸਮਾਂ ਵੀ ਮਹਾਰਾਜ ਨੂੰ ਜੰਗਾਂ ਯੁੱਧਾਂ ਤੋ ਵਿਹਲ ਮਿਲਦਾ, ਤਾਂ ਆਪ ਤਰੱਕੀ ਦੇ ਕੰਮਾਂ ਵਿਚ ਰੁੱਝ ਜਾਂਦੇ । ਸ਼ਾਹਜ਼ਾਦੇ ਦੇ ਵਾਪਸ ਜਾਣ 'ਤੇ ਵੀ ਮਹਾਰਾਜ ਨੂੰ ਸਮਾਂ ਮਿਲ ਗਿਆ । ਇਹਨਾਂ ਅਮਨ ਦੇ ਦਿਨਾਂ ਵਿਚ ਗੁਰਦੇਵ ਨੇ ਬਹੁਤ ਸਾਰਾ ਉਸਾਰੂ ਕੰਮ ਕੀਤਾ।

## ਬਵੰਜਾ ਕਵੀ

ਗੁਰਦੇਵ ਕੇਵਲ ਸਾਹਿਤਕਾਰ ਹੀ ਨਹੀਂ, ਸਾਹਿਤ-ਪ੍ਰੇਮੀ ਵੀ ਸਨ । ਆਪ ਜੀ ਦੇ ਦਰਬਾਰ ਵਿਚ ਹਰ ਵੇਲੇ ਬਹੁਤ ਸਾਰੇ ਵਿਦਵਾਨ ਲੇਖਕ, ਅਨੁਵਾਦਿਕ ਤੇ ਕਵੀ ਰਹਿੰਦੇ । ਆਮ ਬਵੰਜਾ ਕਵੀ ਪ੍ਰਸਿੱਧ ਹਨ । ਹੋ ਸਕਦਾ ਹੈ, ਕਵੀਆਂ ਦੀ ਗਿਣਤੀ ਬਵੰਜਾ ਹੋਵੇ, ਨਹੀਂ ਤਾਂ ਸਾਰੇ ਲੇਖਕ ਤੇ ਕਵੀ ਮਿਲਾ ਕੇ ਅੱਸੀ ਤੋਂ ਵੀ ਵਧੇਰੇ ਸਨ । ਗਿਆਨੀ ਗਿਆਨ ਸਿੰਘ[1] ਜੀ ਉਹਨਾਂ ਵਿਚੋਂ ਕੁਛ ਦੇ ਨਾਮ ਇਸ ਪ੍ਰਕਾਰ ਦੇਂਦੇ ਹਨ ਅੰਮ੍ਰਿਤ ਰਾਏ, ਕੁਵਰੇਸ਼, ਮੰਗਲ, ਸੈਨਾਪਤੀ, ਸੁਖਦੇਵ, ਚੰਦਨ, ਈਸ਼ਰ, ਆਲਮ, ਉਦੇਰਾਏ, ਹੰਸਰਾਜ (ਹੰਸ), ਰਾਵਲ, ਰਾਮ, ਅੱਲੂ, ਮਧੂ, ਚੰਦ, ਬੱਲੂ, ਲੱਖਾ (ਲੱਖਣ), ਬਿਧੀਆ (ਬਿਧੀਚੰਦ), ਨੰਦ ਲਾਲ, ਬ੍ਰਿਜ ਲਾਲ, ਖ਼ਾਨ ਖ਼ਾਨਾ, ਪਿੰਡੀ ਲਾਲ, ਰਾਮਦਾਸ, ਹੁਸੈਨੀ, ਨਿਹਾਲ, ਮਦਨਗਿਰ, ਧਿਆਨ ਸਿੰਘ, ਧਰਮ ਸਿੰਘ, ਦਇਆ ਸਿੰਘ, ਰੌਸ਼ਨ ਸਿੰਘ, ਮਾਲਾ ਸਿੰਘ, ਆਸਾ ਸਿੰਘ, ਨੰਦ ਸਿੰਘ, ਸੁੱਖਾ ਸਿੰਘ, ਧੰਨਾ ਸਿੰਘ, ਟਹਿਕਨ, ਨੰਦ ਰਾਮ, ਨਾਨੂੰ, ਗੁਰਦਾਸ, ਅਚਲ ਦਾਸ, ਅਣੀ ਰਾਏ, ਸਯਾਮ, ਸੈਨਾ, ਸੇਖਾ, ਰਾਮ ਚੰਦ, ਬਾਲੂ, ਮਾਨੀ, ਸੁੰਦਰ, ਸੋਹਨ, ਜਾਨ, ਹੀਰ, ਠਾਕਰ, ਬੀਰ, ਆਲੀ ਕਾਲੂ, ਮਨੀ ਸਿੰਘ।

ਕੁਛ ਨਾਮ ਗਿ. ਪ੍ਰਤਾਪ ਸਿੰਘ[2] ਹੋਰ ਲਿਖਦਾ ਹੈ: ਸ਼ਾਰਦਾ ਸੁਦਾਮਾ, ਭੋਜ। ਕਈ ਲੇਖਕਾਂ ਦੇ ਨਾਮ ਨਹੀਂ ਮਿਲਦੇ।

---

1. ਪੰਥ ਪ੍ਰਕਾਸ਼, ਛੇਵੀਂ ਐਡੀਸ਼ਨ, (੧੯੨੩ਈ.) ਪੰਨਾ ੧੯੩ ।
   ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੦੬੮ ।
2. ਗੁਰਮਤਿ ਲੈਕਚਰ, ਛੇਵੀਂ ਐਡੀਸ਼ਨ, ਪੰਨਾ ੩੭੭ ।

ਇਹਨਾਂ ਵਿਚੋਂ ਬਹੁਤ ਸਾਰੇ ਸੰਸਕ੍ਰਿਤ, ਬ੍ਰਜਭਾਸ਼ਾ, ਫ਼ਾਰਸੀ ਤੇ ਅਰਬੀ ਦੇ ਮਹਾਨ ਵਿਦਵਾਨ ਸਨ । ਮਹਾਰਾਜ ਇਹਨਾਂ ਲੇਖਕਾਂ ਨੂੰ ਤਨਖ਼ਾਹ ਜਾਂ ਭੱਤੇ ਵਜੋਂ ਬੜੀ ਖੁੱਲ੍ਹੀ ਮਾਇਆ ਦੇਂਦੇ ਸਨ । ਹਜ਼ੂਰ ਲੇਖਕਾਂ ਤੋਂ ਧਰਮ, ਫਿਲਾਸਫ਼ੀ, ਰਾਜਨੀਤੀ, ਕਾਵਿ ਸਾਹਿਤ, ਇਤਿਹਾਸ, ਵੈਦਿਕ ਆਦਿ ਵਿਸ਼ਿਆਂ ਉਤੇ ਪੁਸਤਕਾਂ ਲਿਖਵਾਉਂਦੇ। ਉਹ ਲਿਖਤਾਂ ਕੌਮ ਦਾ ਸਾਂਝਾ ਸਰਮਾਇਆ ਸਮਝੀਆਂ ਜਾਂਦੀਆਂ । ਮਹਾਂਭਾਰਤ , ਰਮਾਇਣ, ਉਪਨਿਸ਼ਦਾਂ, ਜੈਮਨੀ, ਯੋਗਵਸਿਸ਼ਟ, ਮੰਨੂੰ ਸਿਮਰਤੀ, ਵਿਦਰ, ਹਿਤੋਪਦੇਸ਼, ਗੋਬਿੰਦ ਗੀਤਾ ਆਦਿ ਕਈ ਪ੍ਰਸਿੱਧ ਗ੍ਰੰਥਾਂ ਦੇ ਸੌਖੀ ਭਾਸ਼ਾ ਵਿਚ ਅਨੁਵਾਦ ਕਰਾਏ ਗਏ ।

ਇਹ ਰਚਨਾਵਾਂ ਤੋਂ ਅਨੁਵਾਦ ਜਿਸ ਜਿਲਦ ਵਿਚ ਇਕੱਠੇ ਕੀਤੇ ਗਏ, ਉਸਦਾ ਨਾਮ ਮਹਾਰਾਜ ਨੇ 'ਵਿੱਦਿਆ ਸਾਗਰ'[1] ਰੱਖਿਆ ਉਸਦਾ ਵਜ਼ਨ ਨੌਂ ਮਣ ਦੇ ਲਗਭਗ ਦੱਸਿਆ ਜਾਂਦਾ ਹੈ। ਇਸਦਾ ਬਹੁਤ ਸਾਰਾ ਹਿੱਸਾ ਅਨੰਦਪੁਰ ਦੇ ਲੰਮੇ ਘੇਰੇ ਸਮੇਂ ਤੇ ਬਾਕੀ ਸਰਸਾ ਪਾਰ ਕਰਦਿਆਂ ਨਸ਼ਟ ਹੋ ਗਿਆ । ਹੁਣ ਉਸਦੀਆਂ ਕੁਛ ਲਿਖਤਾਂ ਹੀ ਮਿਲਦੀਆਂ ਹਨ।

ਉਪਰੋਕਤ ਲੇਖਕਾਂ ਵਿਚੋਂ ਵਧੇਰੇ ਲਿਖਤਾਂ ਭਾਈ ਨੰਦ ਲਾਲ[2] ਦੀਆਂ ਮਿਲਦੀਆਂ ਹਨ। ਦੂਸਰੇ ਸੈਨਾਪਤੀ ਸਨ, ਜਿਨ੍ਹਾਂ ਦੀ ਇਕ ਪੁਸਤਕ 'ਗੁਰ-ਸੋਭਾ' ਮਿਲਦੀ ਹੈ, ਜੋ ਇਤਿਹਾਸਕ ਪੱਖ ਤੋਂ ਬਹੁਤ ਕੀਮਤੀ ਹੈ। ਪ੍ਰਸਿਧ ਸੰਸਕ੍ਰਿਤ ਗ੍ਰੰਥ 'ਚਾਣਕ ਨੀਤੀ' ਦਾ ਅਨੁਵਾਦ ਸੈਨਾਪਤੀ ਨੇ ਹੀ ਕੀਤਾ ਸੀ।

---

1. ਸੂਰਜ ਪ੍ਰਕਾਸ਼, ਰੁੱਤ ੩, ਅੰਸੂ ੫੧ ।

2. ਭਾਈ ਨੰਦ ਲਾਲ 'ਗੋਯਾ' ਫ਼ਾਰਸੀ ਤੇ ਅਰਬੀ ਦੇ ਮਹਾਨ ਵਿਦਵਾਨ ਸਨ । ਆਪ ਦੇ ਪਿਤਾ 'ਛੱਜੂ ਰਾਮ' ਗਜ਼ਨੀ ਦੇ ਨਵਾਬ ਮੁਅੱਜ਼ਨੁਦੀਨ ਦੇ ਦੀਵਾਨ ਸਨ । ਨੰਦ ਲਾਲ ਉੱਨੀ ਬਰਸ ਦਾ ਹੋਇਆ, ਜਾਂ ਪਿਤਾ ਪਰਲੋਕ ਸਿਧਾਰ ਗਿਆ । ਮਾਤਾ ਦੋ ਸਾਲ ਪਹਿਲਾਂ ਹੀ ਸੁਰਗਵਾਸ ਹੋ ਗਈ ਸੀ । ਨੰਦ ਲਾਲ ਪੰਜਾਬ ਵਿਚ ਮੁਲਤਾਨ ਆ ਵੱਸਿਆ। ਉਹਦੀ ਵਿੱਦਵਤਾ ਦੀ ਸ਼ੁਹਰਤ ਸੁਣ ਕੇ ਔਰੰਗਜ਼ੇਬ ਨੇ ਮੁਲਤਾਨ ਤੋਂ ਬੁਲਾ ਕੇ ਸ਼ਾਹਜ਼ਾਦਾ ਮੁਅੱਜ਼ਮ ਦਾ ਮੀਰ ਮੁਣਸ਼ੀ ਤੇ ਉਸਤਾਦ ਥਾਪ ਦਿਤਾ । ਪਿਛੋਂ ਔਰੰਗਜ਼ੇਬ ਨੇ ਉਸਨੂੰ ਮੁਸਲਮਾਨ ਬਣਾਉਣਾ ਚਾਹਿਆ, ਤਾਂ ਉਹ ਗਿਆਸੁੱਦੀਨ ਦਾਰੋਗੇ ਦੀ ਮਦਦ ਨਾਲ ਨੱਸ ਕੇ ਗੁਰੂ ਜੀ ਪਾਸ ਆ ਗਿਆ। ਫ਼ਾਰਸੀ ਵਿਚ ਨੰਦ ਲਾਲ (ਗੋਯਾ) ਦੀਆਂ ਪਰਸਿੱਧ ਪੁਸਤਕਾਂ ਹਨਃ ਦੀਵਾਨ ਗੋਯਾ, ਤੌਸੀਫ਼ੋ ਸਨਾ, ਜ਼ਿੰਦਗੀ ਨਾਮਾ, ਇਨਸ਼ਾ ਦਸਤੂਰ, ਅਰਜ਼ੁਲ ਅਲਫ਼ਾਜ਼ ਆਦਿ ।

ਲਾਹੌਰ ਦੇ ਰਹਿਣ ਵਾਲੇ ਕਵੀ ਅੰਮ੍ਰਿਤ ਰਾਏ ਨੂੰ 'ਸਭਾ ਪਰਵ' ਦਾ ਅਨੁਵਾਦ ਕਰਨ ਬਦਲੇ ਮਹਾਰਾਜ ਨੇ ਸੱਠ ਹਜ਼ਾਰ ਰੁਪਿਆ ਇਨਾਮ ਦਿਤਾ।

ਮੰਗਲ ਕਵੀ ਨੇ 'ਸਲਯ ਪਰਵ' ਦਾ ਅਨੁਵਾਦ ਕੀਤਾ । ਉਸਨੂੰ ਵੀ ਹਜ਼ੂਰ ਨੇ ਬਹੁਤ ਧਨ ਬਖਸ਼ਿਆ।

ਲੱਖਣ ਨੇ ਨੀਤੀ ਦੇ ਗਰੰਥ 'ਪੰਚ ਤੰਤ੍ਰ' ਦਾ ਅਨੁਵਾਦ ਕੀਤਾ । ਭਾਈ ਮਨੀ ਸਿੰਘ ਜੀ ਵੀ ਗੁਰੂ ਘਰ ਦੇ ਪ੍ਰਸਿੱਧ ਲਿਖਾਰੀ ਸਨ । ਉਹਨਾਂ ਦੀਆਂ ਦੋ ਪੁਸਤਕਾਂ (ਜਨਮ ਸਾਖੀ ਤੇ ਭਗਤ ਮਾਲ) ਪਰਸਿੱਧ ਹਨ ।

ਕਵੀ 'ਚੰਦਨ' ਬੜਾ ਵਿਦਵਾਨ ਤੇ ਕਾਵਿ ਸ਼ਾਸਤਰ ਦਾ ਗਿਆਤਾ ਸੀ ਉਸਨੂੰ ਆਪਣੀ ਵਿੱਦਵਤਾ ਦਾ ਬੜਾ ਮਾਣ ਸੀ । ਇਕ ਦਿਨ ਉਸਨੇ ਗੁਰੂ-ਦਰਬਾਰ ਵਿਚ ਇਕ ਸਵੱਯਾ ਸੁਣਾਇਆ ਤੇ ਨਾਲ ਹੀ ਤੜ੍ਹ ਮਾਰੀ, ਕਿ ਕੋਈ ਵਿਦਵਾਨ ਉਸ ਦੇ ਅਰਥ ਕਰੇ।

ਗੁਰਦੇਵ ਨੇ ਅੱਗੋਂ ਹੱਸ ਕੇ ਕਿਹਾ, ''ਭਾਈ ਚੰਦਨ ਜੀ ! ਇਸਦਾ ਅਰਥ ਤਾਂ ਗੁਰੂ ਕੇ ਘੋੜਿਆਂ ਦੇ ਘਾਹੀ ਕਰ ਸਕਦੇ ਹਨ। ਕਿਸੇ ਵਿਦਵਾਨ ਨੂੰ ਵੰਗਾਰਨ ਦੀ ਕੀ ਲੋੜ।''

ਸੰਗਤ ਵਿਚ ਉਤਸੁਕਤਾ ਪੈਦਾ ਹੋ ਗਈ । ਓਸੇ ਵੇਲੇ ਗੁਰੂ ਕੇ ਘੋੜਿਆਂ ਦੇ ਸੇਵਾਦਰ ਭਾਈ ਧੰਨਾ ਸਿੰਘ ਨੂੰ ਬੁਲਾਇਆ ਗਿਆ । ਧੰਨਾ ਸਿੰਘ ਨੇ ਗੁਰਦੇਵ ਨੂੰ ਨਮਸਕਾਰ ਕਰਕੇ ਹੁਕਮ ਪੁਛਿਆ । ਹਜ਼ੂਰ ਨੇ ਕਿਹਾ, ''ਭਾਈ ਧੰਨਾ ਸਿੰਘ ! ਕਵੀ ਚੰਦਨ ਜੀ ਦੀ ਰਚਨਾ ਦੇ ਅਰਥ ਕਰਨ ਵਾਸਤੇ ਤੁਹਾਨੂੰ ਬੁਲਾਇਆ ਗਿਆ ਹੈ।''

ਧੰਨਾ ਸਿੰਘ ਨੇ ਸਿਰ ਝੁਕਾ ਕੇ ਕਿਹਾ, ''ਸੱਚੇ ਪਾਤਸ਼ਾਹ ! ਮੈਂ ਤਾਂ ਘੋੜਿਆਂ ਦਾ ਸੇਵਾਦਰ ਹਾਂ। ਮੈਥੋਂ ਘੋੜਿਆਂ ਦੇ ਗੁਣਾਂ ਔਗੁਣਾਂ, ਨਸਲ ਕੁਨਸਲ ਬਾਰੇ ਪੁੱਛੋ । ਚੰਦਨ ਜੀ ਮਹਾਨ ਵਿਦਵਾਨ ਹਨ । ਇਹਨਾਂ ਦੀ ਰਚਨਾ ਦੇ ਅਰਥ ਕਰਨ ਵਾਸਤੇ ਤਾਂ ਦਰਬਾਰ ਦੇ ਕਿਸੇ ਵਿਦਵਾਨ ਨੂੰ ਆਗਿਆ ਹੋਣੀ ਚਾਹੀਦੀ ਹੈ ।''

''ਭਾਈ ਧੰਨਾ ਸਿੰਘ ਜੀ ! ਇਸ ਦੇ ਅਰਥ ਤੁਹਾਥੋਂ ਹੀ ਕਰਾਉਣੇ ਹਨ।'' ਗੁਰਦੇਵ ਨੇ ਕੁਛ ਹੁਕਮੀ ਲਹਿਜੇ ਵਿਚ ਫ਼ੁਰਮਾਇਆ।

''ਮਹਾਰਾਜ ! ਫਿਰ ਇਹ ਫ਼ੁਰਮਾਓ, ਕਿ ਅਰਥ ਮੈਂ ਕਰਨੇ ਨੇ ਜਾਂ ਹਜ਼ੂਰ ਨੇ ਕਰਵਾਉਣੇ ਹਨ ।'' ਧੰਨਾ ਸਿੰਘ ਦੀ ਗੱਲ ਵਿਚ ਬੜੀ ਡੂੰਘੀ ਰਮਜ਼ ਸੀ । ''ਕਰਨੇ' ਤੇ 'ਕਰਵਾਉਣੇ' ਵਿਚ ਬਹੁਤ ਫ਼ਰਕ ਹੈ ।

''ਹਾਂ'' ਭਾਈ ਧੰਨਾ ਸਿੰਘ ਜੀ ! ਗੁਰੂ ਦੀ ਆਗਿਆ ਹੈ, ਅਰਥ ਕਰੋ।'' ਮਹਾਰਾਜ ਨੇ ਓਵੇਂ ਮੁਸਕਰਾਉਂਦੇ ਚਿਹਰੇ ਤੋਂ ਫ਼ੁਰਮਾਇਆ।

ਧੰਨਾ ਸਿੰਘ ਨੂੰ ਹੌਸਲਾ ਹੋ ਗਿਆ । ਸਿੱਖ, ਗੁਰੂ ਮਹਾਰਾਜ ਨੂੰ ਸਭ ਸ਼ਕਤੀਆਂ ਦੇ ਮਾਲਕ ਸਮਝਦੇ ਸਨ । ਧੰਨਾ ਸਿੰਘ ਨੇ ਚੰਦਨ ਵੱਲ ਇਸ਼ਾਰਾ ਕਰਕੇ ਕਿਹਾ, ''ਸੁਣਾਓ ਭਾਈ ਸਾਹਿਬ ਜੀ ! ਆਪਣੀ ਰਚਨਾ।''

ਚੰਦਨ ਨੇ ਸਵੱਯਾ ਕਿਹਾ, ਜੋ ਬੜੀ ਸੁੰਦਰ ਤੇ ਅਲੰਕ੍ਰਿਤ ਭਾਸ਼ਾ ਵਿਚ ਹੈ ।

ਨਵ ਸਾਤ ਤੀਯੇ, ਨਵ ਸਾਤ ਕੀਯੇ,<br>
ਨਵ ਸਾਤ ਪੀਯੇ, ਨਵ ਸਾਤ ਪੀਯਾਏ।<br>
ਨਵ ਸਾਤ ਰਚੇ, ਨਵ ਸਾਤ ਬਦੇ<br>
ਨਵ ਸਾਤ ਪਿਆਦਹਿ ਦਾਯਕ ਪਾਏ।<br>
ਜੀਤ ਕਲਾ ਨਵ ਸਾਤਨ ਕੀ<br>
ਨਵ ਸਾਤਨ ਕੇ ਮੁਖ ਅੰਚਰ ਛਾਏ।<br>
ਮਾਨਹੁ ਮੇਘ ਕੇ ਮੰਡਲ ਮੇਂ<br>
ਕਾਵਿ 'ਚੰਦਨ' ਚੰਦ ਕਲੇਵਰ ਛਾਏ।

ਸੁੰਦਰ ਸ਼ਬਦ ਰਚਨਾ, ਵਾਰ ਵਾਰ ਇਕੋ ਸ਼ਬਦ ਦਾ ਆਉਣਾ ਸੁਣ ਕੇ ਸਰੋਤੇ ਝੂਮ ਉਠੇ । ਉਸ ਸਮੇਂ ਅਜੇਹੀਆਂ ਗੁੰਝਲਦਾਰ ਰਚਨਾਵਾਂ ਦਾ ਰਿਵਾਜ ਸੀ । ਧੰਨਾ ਸਿੰਘ ਨੇ ਖੰਘੂਰਾ ਮਾਰ ਕੇ ਗਲਾ ਸਾਫ਼ ਕਰਦਿਆਂ ਅਰਥ ਕਰਨੇ ਸ਼ੁਰੂ ਕੀਤੇ, ''ਚੰਦਨ ਜੀ! ਇਹ ਤਾਂ ਬੜੀ ਸਿੱਧੀ ਜੇਹੀ ਗੱਲ ਕਹੀ ਜੇ । ਮੈਂ ਤਾਂ ਐਵੇਂ ਡਰ ਰਿਹਾ ਸਾਂ। 'ਨਵ ਸਾਤ' ਦਾ ਅਰਥ ਹੈ ਨੌਂ ਜਮ੍ਹਾਂ ਸੱਤ, ਭਾਵ ਸੋਲਾਂ। ਏਸੇ ਹਿੰਦਸੇ ਦੇ ਉਦਾਲੇ ਆਪ ਜੀ ਦੀ ਰਚਨਾ ਘੁੰਮਦੀ ਹੈ । ਅਰਥ ਹੋਏ ਸੋਲਾਂ ਸਾਲ ਦੀ ਮੁਟਿਆਰ ਇਸਤਰੀ, ਸੋਲਾਂ ਸ਼ਿੰਗਾਰ ਕੀਤੇ ਹੋਏ, ਸੋਲਾਂ ਸਾਲ ਦਾ ਜਵਾਨ ਉਹਦਾ ਪਤੀ, ਜੋ ਸੋਲਾਂ ਦਿਨਾਂ, ਸੋਲਾਂ ਹਫ਼ਤਿਆਂ ਜਾਂ ਸੋਲਾਂ ਮਹੀਨਿਆਂ ਪਿਛੋਂ ਘਰ ਆਇਆ । ਸੋਲਾਂ ਸਾਲ ਹੋ ਨਹੀਂ ਸਕਦੇ ਕਿਉਂਕਿ ਉਹ ਆਪ ਅਜੇ ਸੋਲਾਂ ਸਾਲ ਦਾ ਹੈ । ਤੇ ਸੋਲਾਂ ਪਹਿਰਾਂ, ਘੜੀਆਂ ਜਾਂ ਪਲਾਂ ਦਾ ਕੋਈ ਅਰਥ ਨਹੀਂ । ਦੂਸਰੀ ਪੰਗਤੀ ਦਾ ਅਰਥ ਹੈ, ਕਿ ਸੋਲਾਂ ਘਰਾਂ ਵਾਲਾ ਚੌਪੜ ਵਿਛਾ ਕੇ, ਉਹਨਾਂ ਸੋਲਾਂ ਸੋਲਾਂ ਮੋਹਰੇ ਦਾ 'ਤੇ ਲਾ ਦਿਤੇ ਤੇ ਖੇਡਣ ਲੱਗੇ। ਤੀਸਰੀ ਪੰਗਤੀ ਵਿਚ ਆਪ ਨੇ ਇਹ ਪਰਗਟ ਕੀਤਾ ਹੈ, ਕਿ ਪਤੀ ਨੇ ਪਤਨੀ ਕੋਲੋਂ ਬਾਜ਼ੀ ਜਿੱਤ ਲਈ, ਤਾਂ ਹਾਰੀ ਹੋਈ ਮੁਟਿਆਰ ਨੇ ਲੱਜਾ ਅਨੁਭਵ ਕਰਦਿਆਂ ਮੂੰਹ 'ਤੇ ਪੱਲਾ ਲੈ ਲਿਆ, ਭਾਵ ਘੁੰਡ ਕੱਢ ਲਿਆ । ਚੌਥੀ ਪੰਗਤੀ ਬਹੁਤ ਸੁੰਦਰ ਹੈ,

ਬੜੀ ਢੁੱਕਵੀਂ ਉਪਮਾ । ਪੱਲੇ (ਅੰਚਰ) ਵਿਚ ਦੀ ਉਹ ਮੁਟਿਆਰ ਦਾ ਚੇਹਰਾ ਇਉਂ ਚਮਕ ਰਿਹਾ ਸੀ, ਜਿਵੇਂ ਬੱਦਲਾਂ (ਮੇਘ ਮੰਡਲ) ਓਹਲਿਓ ਚੰਦ ਚਮਕ ਰਿਹਾ ਹੋਵੇ।''

ਸਾਰੀ ਸੰਗਤ ਵਿਚ ਵਾਹ ਵਾਹ ਹੋ ਉਠੀ । ਗੁਰਦੇਵ ਨੇ ਹੱਲਾਸ਼ੇਰੀ ਦੇਂਦਿਆਂ ਕਿਹਾ ''ਭਾਈ ਧੰਨਾ ਸਿੰਘ ਜੀ ! ਹੁਣ ਤੁਸੀਂ ਵੀ ਆਪਣੀ ਕੋਈ ਰਚਨਾ ਸੁਣਾਓ।''

''ਹਾਂ ਹਾਂ, ਭਾਈ ਸਾਹਿਬ ਜੀ ! ਹੁਣ ਆਪ ਆਪਣੀ ਰਚਨਾ ਸੁਣਾਓ ਤੇ ਚੰਦਨ ਜੀ ਉਸਦੇ ਅਰਥ ਕਰਨਗੇ।'' ਸੰਗਤ ਵਿਚੋਂ ਕਈ ਵਾਜਾਂ ਆਈਆਂ।

• ਓਦੋਂ ਰਿਵਾਜ ਸੀ, ਕਿ ਪਹਿਲਵਾਨਾਂ ਦੇ ਦੰਗਲ ਵਾਂਗ ਕਵੀਆਂ ਦੇ ਵੀ ਮੁਕਾਬਲੇ ਹੁੰਦੇ ਸਨ । ਏਸੇ ਵਾਸਤੇ ਏਹੋ ਜੇਹੀਆਂ ਗੁੰਝਲਦਾਰ ਕਵਿਤਾਵਾਂ ਰਚੀਆਂ ਜਾਂਦੀਆਂ ਸਨ । ਧੰਨਾ ਸਿੰਘ ਨੇ ਜਵਾਬੀ ਰਚਨਾ ਸੁਣਾਈ।

''ਮੀਨ ਮਰੇ ਜਲ ਕੇ ਪਰਸੇ
ਕਬਹੂੰ ਨਾ ਮਰੇ ਪਰ ਪਾਵਕ[1] ਪਾਏ
ਹਾਥੀ ਮਰੇ ਮਦ[2] ਕੇ ਪਰਸੇ
ਕਬਹੂੰ ਨਾ ਮਰੇ ਤਨ ਤਾਪ ਕੇ ਆਏ
ਤੀਯਾ ਮਰੇ ਪੀਯਾ ਕੇ ਪਰਸੇ
ਕਬਹੂੰ ਨਾ ਮਰੇ ਪਰਦੇਸ ਸਿਧਾਏ
ਗੂੜ੍ਹ ਮੇਂ ਬਾਤ ਕਹੀ ਦ੍ਵਿਜ ਰਾਜ
ਬਿਚਾਰ ਸਕੇ ਨਾ ਬਿਨਾਂ ਚਿਤ ਲਾਏ।

ਧੰਨਾ ਸਿੰਘ ਨੇ ਸਵੱਯੇ ਦਾ ਉਚਾਰਨ ਇਸ ਢੰਗ ਨਾਲ ਕੀਤਾ, ਕਿ ਉਸਦੇ ਸਭ ਅਰਥ ਉਲਟੇ ਜਾਪਣ ਲੱਗੇ। ਚੰਦਨ ਸੋਚੀਂ ਪੈ ਗਿਆ, 'ਇਹ ਕੇਹੋ, ਜੇਹੀ ਕਵਿਤਾ ਹੈ? ਕੀ ਹੋ ਸਕਦਾ ਹੈ ਇਸ ਦਾ ਅਰਥ ? ਕਿ ਪਾਣੀ ਵਿਚ ਪਾਇਆ ਮੱਛੀ ਮਰ ਜਾਂਦੀ ਹੈ, ਪਰ ਅੱਗ ਵਿਚ ਪਾਇਆ ਨਹੀਂ ਮਰਦੀ।' ਅਸਲ ਵਿਚ ਚੰਦਨ ਘਬਰਾ ਗਿਆ ਸੀ । ਉਸਦੀ ਆਸ ਦੇ ਉਲਟ, ਇਕ ਸਾਧਾਰਨ ਘੋੜਿਆਂ ਦੇ ਘਾਹੀ ਨੇ ਉਸਦੀ ਗੁੰਝਲਦਾਰ ਕਵਿਤਾ ਦੇ ਸਹੀ ਅਰਥ ਕਰ ਦਿਤੇ ਸਨ । ਚੰਦਨ ਨੇ ਸਿਰ ਝੁਕਾ ਕੇ ਕਿਹਾ, ''ਸੱਚੇ ਪਾਤਸ਼ਾਹ ! ਧੰਨ ਆਪ ਤੇ ਧੰਨ ਆਪ ਦੇ ਸਿੱਖ, ਮੈਂ ਆਰ-ਪਾਰ ਨਹੀਂ ਪਾ ਸਕਦਾ। ਮੇਰਾ ਮਾਣ ਟੁੱਟ ਗਿਆ ਹੈ । ਇਸ ਦੇ ਅਰਥ ਧੰਨਾ ਸਿੰਘ ਜੀ ਆਪ ਹੀ ਕਰ ਸਕਦੇ ਹਨ ।''

---

1. ਪਾਵਕ = ਅੱਗ ।, 2. ਮਦ=ਸ਼ਰਾਬ ।

ਗੁਰਦੇਵ ਦੀ ਆਗਿਆ ਪਾ ਕੇ ਧੰਨਾ ਸਿੰਘ ਨੇ ਕਿਹਾ, ''ਭਾਈ ਚੰਦਨ ਜੀ ਵੱਲ ਤਾਂ ਬੜਾ ਥੋੜਾ ਹੀ ਹੈ, ਪਰ ਤੁਸਾਂ ਪੂਰਾ ਧਿਆਨ ਨਹੀਂ ਦਿਤਾ । ਕੇਵਲ ਵਿਸਰਾਮ ਚਿੰਨ੍ਹਾਂ ਦਾ ਭੇਦ ਹੈ । ਪਹਿਲਾ ਸਵਾਲ ਹੈ ਤੇ ਫਿਰ ਉਸਦਾ ਜਵਾਬ। ਹਰ ਪੰਗਤੀ ਵਿਚ ਦੋ ਸਵਾਲ ਤੇ ਦੋ ਹੀ ਉਹਨਾਂ ਦੇ ਉਤਰ ਹਨ। ਸਵਾਲ ਹੈ : ਮੀਨ ਮਰੇ ਜਲ ਕੇ ਪਰਸੇ ? ਜਵਾਬ ਹੈ : ਕਬਹੂੰ ਨਾ । ਦੂਸਰਾ ਸਵਾਲ ਹੈ : ਮਰੇ ਪਰ ? ਫਿਰ ਮਰਦੀ ਕਿਵੇਂ ਹੈ ? ਤੇ ਉੱਤਰ ਹੈ: ਪਾਵਕ ਪਾਏ । ਅੱਗ ਵਿਚ ਪਾਇਆ । ਆਸ ਹੈ: ਏਸੇ ਢੰਗ ਨਾਲ ਹੁਣ ਆਪ ਬਾਕੀ ਪੰਗਤੀਆਂ ਦੇ ਅਰਥ ਵੀ ਸਮਝ ਗਏ ਹੋਵੋਗੇ।''

ਗੁਰਦੇਵ ਨੇ ਖ਼ੁਸ਼ ਹੋ ਕੇ ਧੰਨਾ ਸਿੰਘ ਨੂੰ ਇਨਾਮ ਦਿੱਤਾ । ਚੰਦਨ ਉਸ ਦਿਨ ਤੋਂ ਹਜ਼ੂਰ ਦਾ ਸ਼ਰਧਾਲੂ ਬਣ ਗਿਆ ।

ਸਵਾਲ ਪੈਦਾ ਹੁੰਦਾ ਹੈ ਕਿ ਜੇ ਗੁਰੂ ਜੀ ਦੇ ਘੋੜਿਆ ਦੇ ਘਾਹੀ ਏਨੇ ਵਿਦਵਾਨ ਸਨ, ਤਾਂ ਜਿਹੜੇ ਵਿਦਵਾਨ ਸਨ, ਉਹ ਕਿੰਨੇ ਕੁ ਗਿਆਨ ਦੇ ਮਾਲਕ ਹੋਣਗੇ।''

ਹਜ਼ੂਰੀ ਕਵੀਆਂ ਵਿਚੋਂ ਇਕ 'ਸੁਦਾਮਾ' ਵੀ ਸੀ । ਉਹਨੇ ਆਪਣੇ ਨਾਮ ਦੀ ਇਤਿਹਾਸਕ ਮਹਾਨਤਾ ਨੂੰ ਮੁੱਖ ਰਖ ਕੇ ਲਿਖਿਆ:-

''ਏਕੈ ਸੰਗਿ ਪਢੇ ਹੈਂ, ਅਵੰਤਿਕਾ[1] ਸੰਦੀਪਨੀ[2] ਕੇ
ਸੋਈ ਸੁਧ ਆਈ ਤੇ ਬੁਲਾਇ ਬੂਝੀ ਬਾਮਾ[3] ਮੈਂ
ਪੁੰਗੀ ਫਲ[4] ਹੋਤਾ ਤੌ ਅਸੀਸ ਦੇਤੇ ਨਾਥ ਜੀ ਕੋ
ਤੰਦੂਲ[5] ਲੇ ਦੀਨੇ ਬਾਧ ਲੀਨੇ ਫਟੇ ਜਾਮਾ ਮੈਂ
ਦੀਨ ਦਯਾਲ ਸੁਨ ਕੈ ਦਯਾਲ ਦਰਬਾਰ ਮਿਲੇ
ਏਤੋ ਕੁਝ ਦੀਨੋ ਪਾਈ ਅਗਿਨਤ ਸਾਮਾ[6] ਮੈਂ
ਪ੍ਰੀਤ ਕਰ ਜਾਨੈ ਗੁਰ ਗੋਬਿੰਦ ਕੇ ਮਾਨੈ ਤਾਂਤੇ
ਵਹੀ ਤੂ ਗੋਬਿੰਦ ਵੁਹੀ ਬਾਹਮਨ ਸੁਦਾਮਾ ਮੈਂ।''

ਗੁਰਦੇਵ ਸੁਣ ਕੇ ਬੜੇ ਪਰਸੰਨ ਹੋਏ ਤੇ ਸੁਦਾਮੇ ਨੂੰ ਚੋਖਾ ਇਨਾਮ ਦਿਤਾ।

ਕਵੀ 'ਹੀਰ' ਦੀ ਮਾਲੀ ਹਾਲਤ ਬਹੁਤ ਮਾੜੀ ਸੀ । ਗ਼ਰੀਬੀ ਤੋਂ ਤੰਗ ਆ ਕੇ ਉਹਨੇ ਇਕ ਦਿਨ ਗੁਰੂ ਦਰਬਾਰ ਵਿਚ ਹੇਠ ਲਿਖਿਆ ਕਬਿੱਤ ਪੜ੍ਹਿਆ।

---

1. ਨਗਰੀ, ਉਜੈਨ ।, 2. ਸ੍ਰੀ ਕ੍ਰਿਸ਼ਨ ਜੀ ਦਾ ਗੁਰੂ ।, 3. ਇਸਤਰੀ ।, 4. ਨਾਰੀਅਲ ।, 5. ਚਾਵਲ ।, 6. ਸਾਮਾਨ ।,

''ਪਾਸ ਠਾਢੋ[1] ਝਗਰਤ ਝੁਕਤ ਦਰੇਰੈ[2] ਮੋਹਿ
ਬਾਤ ਨਾ ਕਰਨ ਪਾਊਂ ਮਹਾਂ ਬਲੀ ਬੀਰ ਸੋ
ਐਸੇ ਅਰਿ[3] ਬਿਕਟ[4] ਨਿਕਟ ਬਸੈ ਨਿਸ ਦਿਨ
ਨਿਪਟ[5] ਨਿਸੰਕ[6] ਸਠ[7] ਘੇਰੈ ਫਰ ਭੀਰ[8] ਸੋ
ਦਾਰਿਦ[9] ਕੁਪੂਤ ! ਤੇਰੋ ਮਰਨ ਬਨਯੋ ਹੈ ਆਜ
ਕਰਕੈ ਸਲਾਮ ਵਿਦਾ ਹੂ ਜੇ ਕਵਿ 'ਹੀਰ' ਸੋ
ਨਾਤਰੁ[10] ਗੋਬਿੰਦ ਸਿੰਘ ਵਿਕਲ ਕਰੈਂਗੇ ਤੋਹਿ
ਟੂਕ ਟੂਕ ਹ੍ਵੈ ਹੈਂ[11] ਗਾਢੇ[12] ਦਾਨਨ ਕੇ ਤੀਰ ਸੋ।

ਮਹਾਰਾਜ ਨੇ 'ਹੀਰ' ਕਵੀ ਨੂੰ ਏਨਾ ਦਾਨ ਦਿਤਾ, ਕਿ ਮੁੜ ਕੇ ਉਸਨੂੰ ਕਿਸੇ ਅੱਗੇ ਹੱਥ ਅੱਡਣ ਦੀ ਲੋੜ ਨਾ ਰਹੀ।

ਹੰਸ ਰਾਮ ਕਵੀ ਨੇ ਮਹਾਂਭਾਰਤ ਦੇ 'ਕਰਣ ਪਰਵ' ਦਾ ਹਿੰਦੀ ਕਵਿਤਾ ਵਿਚ ਅਨੁਵਾਦ ਕੀਤਾ। ਗੁਰਦੇਵ ਸੁਣ ਕੇ ਬੜੇ ਪਰਸੰਨ ਹੋਏ। ਹਜ਼ੂਰ ਨੇ ਉਸਨੂੰ ਬਹੁਤ ਸਾਰਾ ਧਨ ਤੇ ਹਾਥੀ ਘੋੜੇ ਦੇ ਕੇ ਅਨੰਦਪੁਰ ਤੋਂ ਵਿਦਿਆ ਕੀਤਾ। ਉਸ ਦਾ ਠਾਠ ਬਾਠ ਦੇਖ ਕੇ ਪਹਾੜੀਏ ਘਬਰਾ ਗਏ। ਉਹਨਾਂ ਦਾ ਡਰ ਦੂਰ ਕਰਨ ਵਾਸਤੇ ਹੰਸ ਰਾਜ ਨੇ ਇਹ ਕਬਿੱਤ ਲਿਖਿਆ।

[13]ਦੁੰਦਭੀ ਧੁੰਕਾਰੇ[14] ਬਾਜੇ ਮਾਨੋ ਜਲਧਰ[15] ਗਾਜੇ
ਰਾਜਤ[16] ਨਿਸ਼ਾਨ ਭਯ ਭਾਨ[17] ਛਿਪੋ ਜਾਤ ਹੈਂ
ਹਾਥਿਨ[18] ਕੇ ਹਲਕਾ[19] ਹਜਾਰਨ ਗਨੇ ਕੇ ਹਯ[20]
ਜਟਤ[21] ਜਵਾਹਰ, ਜੋ ਜਗਮਗ ਗਾਤ ਹੈਂ
ਕੋਰ[22] ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨੇ
ਸੰਗਤ[23] ਸੁਰੇਸ਼[24] ਔ ਨਰੇਸ਼[25] ਬਿਲਖਾਤ[26] ਹੈਂ
ਹੰਸ ਰਾਮ ਕਹਿਤ, ਬਿਰਾਜੋ ਜਿਨ[27] ਭਾਜੋ
ਗੁਰੂ ਗੋਬਿੰਦ ਕੇ ਮਾਂਗੇ ਕਵਿਰਾਜ ਚਲੇ ਜਾਤ ਹੈਂ।

---

1. ਖਲੋਤਾ, 2. ਦਰੜ ਦੇਣ ਵਾਸਤੇ ਝੁਕਦਾ ਹੈ, 3. ਦੁਸ਼ਮਣ, 4. ਭਿਆਨਕ, 5. ਨਿਰਾ ਪੂਰਾ, 6. ਨਿਡਰ, ਨਿਰਭੈ, 7. ਦੁਸ਼ਟ, ਬਦਮਾਸ਼, 8. ਭੀੜ, ਬਿਪਤਾ 9. ਗ਼ਰੀਬੀ, ਕੰਗਾਲੀ, 10. ਨਹੀਂ ਤਾਂ, 11. ਵਿਆਕੁਲ, ਨਿਢਾਲ, 12. ਘਾਇਲ ਹੋ ਜਾਵੇਂਗਾ, ਡਾਢੇ 13. ਨਗਾਰੇ, 14. ਧੌਂਸੇ, 15. ਬੱਦਲ, 16. ਸੋਭਦੇ, 17. ਸੂਰਜ, 18. ਹਾਥੀ, 19. ਘੇਰਾ, 20. ਘੋੜੇ, 21. ਜੜੇ ਹੋਏ, 22. ਕਤਾਰ, ਪਾਲ, 23. ਡਰਦਾ ਹੈ, 24. ਇੰਦਰ, 25. ਰਾਜਾ, 26. ਹੈਰਾਨ, 27. ਨਾ।

ਭਾਈ ਆਸਾ ਸਿੰਘ ਵੀ ਹਜ਼ੂਰ ਦੇ ਦਰਬਾਰੀ ਕਵੀਆਂ ਵਿਚੋਂ ਸੀ । ਉਹ ਮਹਾਰਾਜ ਦਾ ਮੁਨਸ਼ੀ (ਮੁਸੱਦੀ) ਸੀ । ਹੁੰਡੀਆਂ ਲਿਖਣ ਦਾ ਕੰਮ ਉਸਦੇ ਸਪੁਰਦ ਸੀ। ਇਕ ਦਿਨ ਇਕ ਗ਼ਰੀਬ ਸਿੱਖ ਉਹਦੇ ਕੋਲ ਆ ਕੇ ਆਪਣੇ ਦੁੱਖ ਰੋਇਆ । ਉਹਦੀ ਜਵਾਨ ਕੰਨਿਆਂ ਵਿਆਹੁਣ ਯੋਗ ਸੀ, ਪਰ ਹੱਥ ਪੱਲੇ ਕੁਛ ਨਹੀਂ ਸੀ। ਭਾਈ ਆਸਾ ਸਿੰਘ ਨੂੰ ਉਸ ਨਿਰਧਨ ਸਿੱਖ ਉਤੇ ਤਰਸ ਆ ਗਿਆ । ਉਹਨੇ ਗੁਰੂ ਜੀ ਤੋਂ ਪੁਛੇ ਬਿਨਾਂ ਹੀ ਇਕ ਧਨੀ ਸਿੱਖ ਦੇ ਨਾਮ ਪੰਜ ਸੌ ਰੁਪੈ ਦੀ ਹੁੰਡੀ ਲਿਖ ਕੇ ਉਤੇ ਗੁਰੂ ਜੀ ਦੀ ਮੋਹਰ ਲਾ ਦਿਤੀ । ਸ਼ਰਧਾਲੂ ਸਿੱਖ ਨੇ ਹੁੰਡੀ ਤਾਰ ਦਿਤੀ ਤੇ ਉਸ ਗ਼ਰੀਬ ਦੀ ਕੰਨਿਆਂ ਦਾ ਵਿਆਹ ਹੋ ਗਿਆ । ਸਮਾਂ ਪਾ ਕੇ ਹੁੰਡੀ ਤਾਰਨ ਵਾਲਾ ਸਿੱਖ ਦਰਸ਼ਨ ਵਾਸਤੇ ਆਇਆ ਤੇ ਉਹਨੇ ਹੁੰਡੀ ਦਾ ਜ਼ਿਕਰ ਕੀਤਾ । ਭਾਈ ਆਸਾ ਸਿੰਘ ਗੁਰੂ ਜੀ ਦੀ ਨਾਰਾਜ਼ਗੀ ਤੋਂ ਡਰਦਾ ਪਹਿਲਾਂ ਹੀ ਉਠ ਕੇ ਚਲਾ ਗਿਆ । ਉਹਨੇ ਘਰ ਜਾ ਕੇ ਮਾਫ਼ੀ ਮੰਗਣ ਵਾਸਤੇ ਇਹ ਪੰਗਤੀਆਂ ਲਿਖ ਕੇ ਭੇਜ ਦਿਤੀਆਂ।

## ਕਲਮੋਂ ਵਾਚ

'ਮੁਖ ਕਾਰਾ ਮੇਰੋ ਕਰੈ, ਕਰਤ ਨ ਪਰਉਪਕਾਰ।
ਤਾਹੂ ਕੋ ਮਨ ਕਰਨ ਨਿਜ ਕਾਰੇ ਬਦਨ ਨਿਹਾਰ ।
ਫਟ ਛਾਤੀ ਦੋ ਟੂਕ ਭਈ ਰੁਦਨ ਕਰਤ ਲਿਖ ਜਾਤ ।
ਪਰ ਸੁਆਰਥ ਉਪਕਾਰ ਬਿਨ ਮੁਝੇ ਨ ਸੁਪਨੇ ਸ਼ਾਂਤ ।'

ਗੁਰਦੇਵ ਨੇ ਪਰਸੰਨ ਹੋ ਕੇ ਓਸੇ ਵੇਲੇ ਭਾਈ ਆਸਾ ਸਿੰਘ ਨੂੰ ਬੁਲਾ ਭੇਜਿਆ, ਤੇ ਭੁੱਲ ਮਾਫ਼ ਕਰ ਕੇ ਉਸ ਨੂੰ ਫੇਰ ਪਹਿਲਾ ਕੰਮ ਸੌਂਪ ਦਿਤਾ ।

## ਨਿਰਮਲੇ ਸਿੱਖ

ਪਾਉਂਟੇ ਤੋਂ ਗੁਰਦੇਵ ਨੇ ਪੰਜ ਸਿੱਖ ਕਾਂਸ਼ੀ ਸੰਸਕ੍ਰਿਤ ਪੜ੍ਹਨ ਵਾਸਤੇ ਭੇਜੇ ਸਨ। ਸੱਤ ਸਾਲ ਕਠਿਨ ਮਿਹਨਤ ਨਾਲ ਉਹਨਾਂ ਸੰਸਕ੍ਰਿਤ ਪੜ੍ਹੀ । ਉਹ ਮਹਾਨ ਵਿਦਵਾਨ ਬਣ ਕੇ ਵਾਪਸ ਅਨੰਦਪੁਰ ਆਏ । ਗੁਰਦੇਵ ਨੇ ਉਹਨਾਂ ਦਾ ਬਹੁਤ ਆਦਰ ਮਾਣ ਕੀਤਾ । ਉਹਨਾਂ ਦੇ ਜ਼ਿੰਮੇ ਹੋਰ ਚਾਹਵਾਨ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਉਣ ਤੇ ਪੁਰਾਤਨ ਸੰਸਕ੍ਰਿਤ ਗ੍ਰੰਥਾਂ ਦੇ ਉਲਥੇ ਕਰਨ ਦੀ ਸੇਵਾ ਲਾਈ ਗਈ । ਕਾਸ਼ੀ ਵਿਚ ਉਹ ਸਫ਼ੈਦ ਬਸਤਰ ਪਹਿਨਦੇ ਤੇ 'ਨਿਰਮਲੇ' ਅਖਵਾਉਂਦੇ ਸਨ । ਵਾਪਸ ਆਏ ਵੀ ਉਹ ਓਸੇ ਤਰ੍ਹਾਂ ਸਫ਼ੈਦ ਬਸਤਰ ਪਹਿਨਦੇ ਰਹੇ । ਬਾਕੀ ਸੰਗਤ ਵੀ ਆਦਰ ਨਾਲ ਉਹਨਾਂ ਨੂੰ 'ਨਿਰਮਲੇ' ਕਹਿੰਦੀ ਸੀ । ਅੰਮ੍ਰਿਤ ਪਰਚਾਰ ਹੋਇਆ, ਤਾਂ ਉਹ ਪੰਜੇ ਵੀ ਅੰਮ੍ਰਿਤ

ਛੱਕ ਕੇ ਸਿੰਘ ਸਜ ਗਏ । ਅਖਵਾਉਂਦੇ ਉਹ ਫਿਰ ਵੀ ਨਿਰਮਲੇ ਹੀ ਰਹੇ । ਉਹਨਾਂ ਤੋਂ ਅੱਗੇ ਨਿਰਮਲੇ ਸਾਧੂਆਂ ਦੀ ਸੰਪਰਦਾ ਚਲੀ । ਇਸ ਸੰਪਰਦਾ ਵਿਚੋਂ ਬਹੁਤ ਸਾਰੇ ਵਿਦਵਾਨ ਪੁਰਸ਼ ਹੋਏ ਹਨ ।

## ਸੰਨਿਆਸੀਆਂ ਦਾ ਪਾਜ

ਗੁਰੂ ਕਾ ਲੰਗਰ ਹਰ ਇਕ ਵਾਸਤੇ ਖੁੱਲ੍ਹਾ ਰਹਿੰਦਾ ਸੀ । ਫਿਰ ਲੰਗਰ ਹੁੰਦਾ ਵੀ ਵਧੀਆ ਸੀ । ਕੋਈ ਸਾਧੂ ਲੰਗਰ ਦੇ ਆਸਰੇ ਹੀ ਅਨੰਦਪੁਰ ਜੁੜੇ ਰਹਿੰਦੇ ਸਨ । ਇਕ ਵਾਰ ਕੁਝ ਸੰਨਿਆਸੀ ਆ ਹਾਜ਼ਰ ਹੋਏ । ਗੁਰੂ-ਘਰ ਦੀ ਸ਼ਾਨ ਵੇਖ ਕੇ ਉਹ ਦੰਗ ਰਹਿ ਗਏ। ਅਣਹੋਂਦ ਦੇ ਤਿਆਗੀ ਦਾ ਦਿਲ ਬੜਾ ਛੋਟਾ ਹੁੰਦਾ ਹੈ । ਜੋ ਉਹਦੇ ਕੋਲ ਨਹੀਂ ਹੁੰਦਾ, ਓਹਾ ਕੁਛ ਕਿਸੇ ਦੂਸਰੇ ਕੋਲ ਵੇਖ ਕੇ ਉਹ ਸੜ ਭੁੱਜ ਜਾਂਦਾ ਹੈ । ਏਹਾ ਹਾਲਤ ਸੰਨਿਆਸੀਆਂ ਦੀ ਹੋ ਗਈ। ਉਹਨਾਂ ਨੂੰ ਬਹਿਸਾਂ ਕਰਨ ਦਾ ਭੁਸ ਪਿਆ ਹੋਇਆ ਸੀ । ਉਹਨਾਂ ਮਹਾਰਾਜ ਸਾਮ੍ਹਣੇ ਵੀ ਇਹ ਸਵਾਲ ਰੱਖਿਆ, ''ਆਪ ਮਾਇਆ ਵਿਚ ਖੇਡਦੇ ਹੋ । ਆਪ ਤਿਆਗੀ ਕਿਵੇਂ ਹੋ ਸਕਦੇ ਹੋ । ਆਪ ਜੀ ਦੇ ਸਿੱਖ ਵੀ ਮਾਇਆਧਾਰੀ ਹਨ। ਵੇਖੋ ਤਿਆਗੀ ਤਾਂ ਅਸੀਂ ਹਾਂ, ਜੋ ਇਕ ਪੈਸਾ ਵੀ ਕੋਲ ਨਹੀਂ ਰੱਖਦੇ। ਇਕ ਤੂੰਬੀ ਤੇ ਇਕ ਬਸਤਰ ਬਿਨਾਂ ਸਾਡੇ ਕੋਲ ਕੁਝ ਨਹੀਂ । ਪਰ ਆਪ ਜੀ ਦੀ ਤਾਂ ਸ਼ਾਹਾਂ ਵਰਗੀ ਠਾਠ ਹੈ।''

ਗੁਰਦੇਵ ਨੇ ਅੱਗੋਂ ਹੱਸ ਕੇ ਕਿਹਾ, ''ਸੰਤ ਜੀ ! ਪਹਿਲਾਂ ਭੋਜਨ ਪਾਓ, ਫਿਰ ਇਸ ਗੱਲ 'ਤੇ ਵਿਚਾਰ ਕਰਾਂਗੇ।''

ਸੰਤ (ਸੰਨਿਆਸੀ) ਭੋਜਨ ਪਾ ਹਟੇ, ਤਾਂ ਗੁਰਦੇਵ ਨੇ ਸਿੱਖਾਂ ਨੂੰ ਉਹਨਾਂ ਦੀਆਂ ਬੰਦ ਤੂੰਬੀਆਂ ਖੋਹਲਣ ਦਾ ਹੁਕਮ ਦਿਤਾ । ਤੂੰਬੀਆਂ ਲਾਖ ਨਾਲ ਬੰਦ ਕੀਤੀਆਂ ਹੋਈਆਂ ਸਨ । ਸੰਤ ਪਾਜ ਉਘੜਦਾ ਵੇਖ ਕੇ ਪਿੱਟ ਉਠੇ । ਉਹ ਚੀਕ ਚੀਕ ਕੇ ਆਖਣ ਲੱਗੇ, ''ਮਹਾਰਾਜ ! ਸੰਤਾਂ ਦਾ ਪਰਦਾ ਨਾ ਫੋਲਣਾ ਤੂੰਬੀਆਂ ਵਿਚ ਗੰਗਾ ਜਲ ਹੈ ।''

ਗੁਰਦੇਵ ਨੇ ਓਸੇ ਤਰ੍ਹਾਂ ਹਸਦਿਆਂ ਕਿਹਾ, 'ਸੰਤ ਜੀ ! ਏਸ ਗੰਗਾ ਜਲ ਦੀ ਹਰ ਜੀਉਂਦੇ ਇਨਸਾਨ ਨੂੰ ਲੋੜ ਹੁੰਦੀ ਹੈ । ਇਹ ਬੰਦ ਕਰਕੇ ਕਦੇ ਨਹੀਂ ਰੱਖਣਾ ਚਾਹੀਦਾ।'' ਗੁਰਦੇਵ ਦੇ ਕਥਨ ਵਿਚ ਬੜੀ ਗਹਿਰੀ ਰਮਜ਼ ਸੀ।

ਸਿੱਖਾਂ ਨੇ ਜ਼ਬਰਦਸਤੀ ਤੂੰਬੀਆਂ ਖੋਹਲ ਕੇ ਸਭ ਦੇ ਸਾਮ੍ਹਣੇ ਪਲਟ ਦਿਤੀਆਂ। ਤੂੰਬੀਆਂ ਵਿਚ ਸੋਨੇ ਦੀਆਂ ਮੋਹਰਾਂ ਸਨ । ਸੰਨਿਆਸੀ ਵੇਖ ਕੇ ਬਹੁਤ ਸ਼ਰਮਿੰਦੇ ਹੋਏ ।

ਗੁਰਦੇਵ ਨੇ ਮੋਹਰਾਂ ਵੱਲ ਇਸ਼ਾਰਾ ਕਰਕੇ ਕਿਹਾ, "ਇਹ ਹੈ ਤੁਹਾਡਾ ਤਿਆਗ। ਯਾਦ ਰੱਖੋ, ਮਾਇਆ ਦੇ ਕੋਲ ਨਾ ਹੋਣ ਜਾਂ ਥੋੜੀ ਹੋਣ ਦਾ ਨਾਮ ਤਿਆਗ ਨਹੀਂ। ਕੋਲ ਹੁੰਦਿਆਂ ਹੋਇਆ ਵੀ ਮਾਇਆ ਦੇ ਮੋਹ ਵਿਚ ਨਾ ਫਸਣ ਦਾ ਨਾਮ ਤਿਆਗ ਹੈ। ਲੋੜ ਤੋਂ ਵਧੇਰੇ ਕੱਠੀ ਕਰਕੇ, ਉਸ 'ਤੇ ਜੱਫਾ ਮਾਰ ਰੱਖਣਾ ਬੁਰਾ ਹੈ, ਲੋਕ-ਹਿਤ ਖ਼ਾਤਰ ਵਰਤਣਾ ਬੁਰਾ ਨਹੀਂ। ਛੇਵੇਂ ਪਾਤਸ਼ਾਹ ਨੇ ਫ਼ੁਰਮਾਇਆ ਸੀ, 'ਦੌਲਤ ਗੁਜ਼ਰਾਨ ਹੈ। ਸੰਭਾਲ ਲਵੋ ਆਪਣੀ ਮਾਇਆ, ਤੇ ਅੱਗੇ ਵਾਸਤੇ ਇਹ ਪਖੰਡ ਕਰਨਾ ਛਡ ਦਿਉ।'

—ਸੰਨਿਆਸੀ ਸਿਰ ਝੁਕਾ ਕੇ ਚਲੇ ਗਏ।

## ਲੰਗਰਾਂ ਦੀ ਪ੍ਰੀਖਿਆ

ਗੁਰੂ ਕਾ ਲੰਗਰ ਅੱਠੇ ਪਹਿਰ ਚਲਦਾ ਰਹਿੰਦਾ ਸੀ। ਕੁਛ ਪੁਜਦੇ ਸਿੱਖਾਂ ਨੇ ਵੀ ਘਰਾਂ ਵਿਚ ਲੰਗਰ ਲਾਏ ਹੋਏ ਸਨ। ਉਹਨਾਂ ਵੱਲ ਵੇਖੋ ਵੇਖੀ ਕੁਛ ਮਸੰਦਾਂ ਨੇ ਵੀ ਘਰਾਂ ਵਿਚ ਲੰਗਰ ਲਾ ਰੱਖੇ ਸਨ। ਪਰ ਮਸੰਦਾਂ ਦੇ ਅੰਦਰ ਸੇਵਾ-ਭਾਵ ਦੀ ਥਾਂ ਦਿਖਾਵੇ ਦੀ ਭੁੱਖ ਸੀ। ਉਹ ਕਰਦੇ ਥੋੜਾ, ਤੇ ਸੰਗਤਾਂ ਵਿਚ ਪਰਗਟ ਵਧੇਰੇ ਕਰਦੇ। ਇਕ ਸ਼ਾਮ ਨੂੰ ਗੁਰੂ ਮਹਾਰਾਜ ਗ਼ਰੀਬ ਸਾਧੂ ਦਾ ਭੇਸ ਧਾਰ ਕੇ ਲੰਗਰਾਂ ਦੀ ਪ੍ਰੀਖਿਆ ਕਰਨ ਤੁਰ ਪਏ। ਇਕ ਇਕ ਮਸੰਦ ਦੇ ਬੂਹੇ ਜਾ ਕੇ ਉਹਨਾਂ ਪਰਸਾਦੇ ਵਾਸਤੇ ਬੇਨਤੀ ਕੀਤੀ। ਹਰ ਥਾਂ ਤੋਂ ਹਜ਼ੂਰ ਨੂੰ ਜਵਾਬ ਮਿਲਿਆ। ਕਿਸੇ ਨੇ ਕਿਹਾ, ਤਿਆਰ ਨਹੀਂ। ਕਿਸੇ ਨੇ ਕਿਹਾ, ਪਹਿਲਾਂ ਗੁਰੂ ਮਹਾਰਾਜ ਨੂੰ ਭੋਗ ਲੱਗੇਗਾ, ਤੇ ਫੇਰ ਹੋਰ ਕਿਸੇ ਨੂੰ ਮਿਲੇਗਾ। (ਹਰ ਲੰਗਰ ਵਿਚੋਂ ਮਹਾਰਾਜ ਵਾਸਤੇ ਪਰਸਾਦਾ ਪ੍ਰੋਸ ਕੇ ਆਇਆ ਕਰਦਾ ਸੀ। ਉਹ ਸਾਰੇ ਥਾਵਾਂ ਤੋਂ ਆਇਆ ਭੋਜਨ ਗੁਰੂ ਕੇ ਲੰਗਰ ਵਿਚ ਮਿਲਾ ਦਿਤਾ ਜਾਂਦਾ ਸੀ।) ਕਿਸੇ ਨੇ ਕਿਹਾ, ਕੱਲ੍ਹ ਦਾ ਬੇਹਾ ਫੁਲਕਾ ਪਿਆ ਏ, ਲੈਣਾ ਏਂ ਤਾਂ ਲੈ ਲੈ, ਨਹੀਂ ਤਾਂ ਚਲਦਾ ਬਣ। ਕਈ ਥਾਵਾਂ ਤੋਂ ਮਹਾਰਾਜ ਨੂੰ ਕੁਛ ਫਿੱਕੇ ਬੋਲ ਵੀ ਸੁਣਨੇ ਪਏ। ਹਜ਼ੂਰ ਨੂੰ ਪਛਾਣਿਆ ਕਿਸੇ ਨਾ। ਮਹਾਰਾਜ ਨੇ ਨੰਦ ਲਾਲ ਦੇ ਦਰਵਾਜ਼ੇ 'ਤੇ ਜਾ ਵਾਜ ਦਿਤੀ। ਨੰਦ ਲਾਲ ਨੇ ਅੱਗੋਂ ਹੱਥ ਜੋੜ ਕੇ ਕਿਹਾ, "ਆਈਏ, ਧੰਨ ਭਾਗ ਇਸ ਸੇਵਕ ਦੇ, ਜੇ ਗੁਰੂ ਕੇ ਸਿੱਖ ਨੇ ਚਰਨ ਪਾਏ ਨੇ। ਜੋ ਤਿਆਰ ਹੈ, ਹਾਜ਼ਰ ਹੈ। ਬਾਕੀ ਹੁਣੇ ਤਿਆਰ ਹੋ ਜਾਂਦਾ ਹੈ।"

ਭਾਈ ਨੰਦ ਲਾਲ ਨੇ ਮਹਾਰਾਜ ਨੂੰ ਪਛਾਣਿਆਂ ਨਹੀਂ, ਪਰ ਇਕ ਸਿੱਖ ਜਾਂ ਅਭਿਆਗਤ ਸਾਧੂ ਸਮਝ ਕੇ ਸੇਵਾ ਪੂਰੀ ਕੀਤੀ। ਫਿਰ ਗੁਰਦੇਵ ਹੋਰ ਲੰਗਰਾਂ ਵੱਲ ਤੁਰ

ਪਏ । ਭਾਈ ਰਾਮ ਕੋਇਰ, ਦੀਵਾਨ ਨੰਦ ਚੰਦ ਤੇ ਮੁਣਸ਼ੀ ਸਾਹਿਬ ਚੰਦ ਨੇ ਵੀ ਮਹਾਰਾਜ ਨੂੰ ਇਕ ਸਿੱਖ ਸਾਧੂ ਸਮਝ ਕੇ ਪੂਰੇ ਆਦਰ ਸਤਿਕਾਰ ਨਾਲ ਜੋ ਹਾਜ਼ਰ ਸੀ, ਦਿਤਾ ।

ਅਗਲੇ ਦਿਨ ਦਰਬਾਰ ਵਿਚ ਮਹਾਰਾਜ ਨੇ ਸਾਰੀ ਕਥਾ ਕਹਿ ਸੁਣਾਈ। ਹਜ਼ੂਰ ਨੇ ਕਿਹਾ, ''ਲੰਗਰ ਦੀ ਸੇਵਾ ਕਰਨ ਵਾਲੇ ਸਿੱਖਾਂ ਨੂੰ ਚੇਤੇ ਰੱਖਣਾ ਚਾਹੀਦਾ ਹੈ, ਕਿ ਜੋ ਕਿਸੇ ਭੁੱਖੇ ਨੂੰ ਪਰਸਾਦ ਛਕਾਉਂਦਾ ਹੈ, ਉਹ ਮੈਨੂੰ ਛਕਾਉਂਦਾ ਹੈ । ਗੁਰੂ ਨੂੰ ਪਰਸਾਦ ਚੜ੍ਹਾਉਣ ਬਦਲੇ ਕਿਸੇ ਭੁੱਖੇ ਨੂੰ ਦਰ ਤੋਂ ਮੋੜ ਦੇਣਾ, ਗੁਰੂ ਕੀ ਨਿਰਾਦਰੀ ਕਰਨ ਦੇ ਬਰਾਬਰ ਹੈ।''

ਸੇਵਾ ਸਿੰਘ ਨਿਰਮਲੇ ਦੀ ਮੰਗ ਕਰਨ ਉਤੇ ਗੁਰਦੇਵ ਨੇ ਉਹ ਪੁਸ਼ਾਕ (ਜੋ ਪਹਿਨ ਕੇ ਮਹਾਰਾਜ ਲੰਗਰਾਂ ਦੀ ਪ੍ਰੀਖਿਆ ਕਰਨ ਗਏ ਸਨ) ਉਸਨੂੰ ਬਖ਼ਸ਼ ਦਿਤੀ।

## ਮਸੰਦ ਸਿਲਸਿਲਾ ਬੰਦ

ਗੁਰੂ ਨਾਨਕ ਦੇਵ ਜੀ ਨੇ ਆਪਣੇ ਚੋਣਵੇਂ ਸਿੱਖਾਂ ਨੂੰ ਪਰਚਾਰ ਕਰਨ ਵਾਸਤੇ ਥਾਪਿਆ ਸੀ । ਤੀਸਰੀ ਪਾਤਸ਼ਾਹੀ ਨੇ ਸਿੱਖੀ ਦੇ ਪ੍ਰਚਾਰ ਵਾਸਤੇ ਸਾਰੇ ਮੁਲਕ ਨੂੰ (ਜਿੱਥੇ ਜਿੱਥੇ ਸਿੱਖੀ ਦਾ ਕੁਛ ਪਰਭਾਵ ਸੀ ) ਬਾਈ ਹਿੱਸਿਆ ਵਿਚ ਵੰਡ ਕੇ ਪਰਚਾਰ ਦੇ ਕੇਂਦਰ ਕਾਇਮ ਕੀਤੇ। ਹਰ ਕੇਂਦਰ ਵਿਚ ਇਕ ਪਰਚਾਰਕ ਨੀਯਤ ਕੀਤਾ ਗਿਆ । ਉਸ ਵੇਲੇ ਦੇ ਰਿਵਾਜ ਅਨਸਾਰ ਉਹ ਬਜ਼ੁਰਗ ਸਿੱਖ ਮੰਜੀ ਉਤੇ ਬਹਿ ਕੇ ਪਰਚਾਰ ਕਰਿਆ ਕਰਦੇ ਸਨ । ਉਹਨਾਂ ਨੂੰ ਲੋਕ 'ਮੰਜੀ ਨਸ਼ੀਨ' ਕਹਿੰਦੇ ਸਨ । ਸਿੱਖ ਇਤਿਹਾਸ ਵਿਚ ਇਸ ਸਿਲਸਿਲੇ ਨੂੰ 'ਬਾਈ ਮੰਜੀਆਂ ਥਾਪੀਆਂ' ਕਹਿੰਦੇ ਹਨ।

ਚੌਥੀ ਪਾਤਸ਼ਾਹੀ ਨੇ ਸਿੱਖੀ ਦੇ ਪ੍ਰਚਾਰ ਵਾਸਤੇ ਤੇ ਨਾਲੇ ਸਿੱਖਾਂ ਕੋਲੋਂ ਉਗਰਾਹੀ ਕਰਨ ਵਾਸਤੇ 'ਮਸੰਦ' ਥਾਪੇ। ਅੰਮ੍ਰਿਤ ਸਰੋਵਰ ਦੀ ਤਿਆਰੀ ਤੇ ਹੋਰ ਸਾਂਝੀਆਂ ਲੋੜਾਂ ਵਾਸਤੇ ਮਾਇਆ ਦੀ ਲੋੜ ਸੀ । ਉਹ ਮਾਇਆ ਸਿੱਖਾਂ ਕੋਲੋਂ ਹੀ ਆ ਸਕਦੀ ਸੀ । ਦੂਰ ਦੁਰਾਡੇ ਵਸਦੇ ਸਿੱਖਾਂ ਕੋਲੋਂ ਸਮੇਂ ਸਿਰ ਉਗਰਾਹੀ ਲਿਆਉਣ ਵਾਸਤੇ ਮਹਾਰਾਜ ਨੇ ਇਹ ਸਿਲਸਿਲਾ ਜਾਰੀ ਕੀਤਾ। ਕੁਝ ਨਾਮਵਰ ਸਿਦਕੀ ਸਿੱਖ ਇਸ ਕੰਮ ਵਾਸਤੇ ਨੀਯਤ ਕੀਤੇ ਗਏ ।

ਸਰਕਾਰ ਵੱਲੋਂ ਅਜੇਹੇ ਕੰਮਾਂ ਵਾਸਤੇ ਨੀਯਤ ਹੋਏ ਅਫ਼ਸਰਾਂ ਨੂੰ 'ਮਸਨਦੇ ਆਲੀ' ਕਿਹਾ ਜਾਂਦਾ ਸੀ । ਉਹ ਲੋਕਾਂ ਵਿਚ ਮਸਨਦ (ਗੱਦੀ) ਲਾ ਕੇ ਬੈਠਿਆ ਕਰਦੇ ਸਨ । ਸਿੱਖ ਵੀ ਜਿੱਥੇ ਜਾਂਦੇ, ਸ਼ਰਧਾ ਨਾਲ ਸੰਗਤਾਂ ਗੱਦੀ ਲਾ ਕੇ ਉਤੇ ਬਿਠਾਉਂਦੀਆਂ। ਆਮ ਸਿੱਖਾਂ ਵਿਚ ਇਹਨਾਂ ਵਾਸਤੇ ਸ਼ਬਦ 'ਗੁਰੂ ਕੇ' ਵਰਤਿਆ

ਜਾਂਦਾ । 'ਗੁਰੂ ਕੇ ਆਏ ਹਨ, ਇਹਨਾਂ ਦੀ ਸੇਵਾ ਕਰਨਾ ਧਰਮ ਹੈ ।' ਗੁਰੂ ਮਹਾਰਾਜ ਨੂੰ ਸਿੱਖ 'ਸੱਚਾ ਪਾਤਸ਼ਾਹ' ਕਹਿੰਦੇ ਸਨ । ਸੋ 'ਗੁਰੂ ਕਿਆ ਨੂੰ 'ਮਸੰਦ ਆਖਣ ਲੱਗ ਪਏ । ਮਸੰਦ ਸ਼ਬਦ ਫ਼ਾਰਸੀ ਲਫ਼ਜ਼ 'ਮਸਨਦ' ਤੋਂ ਵਿਗੜ ਕੇ ਬਣਿਆ ਹੈ, ਜਿਸਦਾ ਅਰਥ ਹੈ 'ਗੱਦੀ' ।

ਚੌਥੇ ਪਾਤਸ਼ਾਹ ਗੁਰੂ ਰਾਮ ਦਾਸ ਤੋਂ ਗੁਰਿਆਈ ਦੀ ਗੱਦੀ ਜੱਦੀ ਬਣ ਗਈ। ਕੇਵਲ ਗੁਰੂ ਰਾਮ ਦਾਸ ਜੀ ਬੰਸ ਵਿਚੋਂ ਹੀ ਗੁਰੂ ਬਣ ਸਕਦਾ ਸੀ। ਗੁਰਿਆਈ ਦੀ ਗੱਦੀ ਜੱਦੀ ਬਣ ਗਈ, ਇਸ ਵਾਸਤੇ ਮਸੰਦਾਂ ਦੀ ਗੱਦੀਆਂ ਵੀ ਜੱਦੀ ਬਣ ਗਈਆਂ । ਪਹਿਲੇ ਥਾਪੇ ਹੋਏ ਮਸੰਦ ਬੜੇ ਸਿਦਕੀ ਤੇ ਈਮਾਨਦਾਰ ਸਨ। ਪਰ ਉਹਨਾਂ ਦੀ ਔਲਾਦ ਓਹੋ ਜੇਹੀ ਨਾ ਰਹੀ। ਉਹ ਦਿਨੋ ਦਿਨ ਲਾਲਚੀ ਤੇ ਚਲਨ ਹੀਨ ਹੁੰਦੇ ਗਏ ।

ਗੁਰਿਆਈ ਵਾਸਤੇ ਰੋਸ ਤੇ ਨਾਰਾਜ਼ਗੀ ਤਾਂ ਪਹਿਲਾਂ ਵੀ ਹੁੰਦੀ ਆਈ ਸੀ, ਪਰ ਗੁਰੂ ਰਾਮ ਦਾਸ ਤੋਂ ਪਿਛੋਂ ਲੜਾਈ ਝਗੜੇ ਵੀ ਸ਼ੁਰੂ ਹੋ ਗਏ । ਗੁਰੂ ਨਾਨਕ ਦੇਵ ਜੀ ਨੇ ਗੱਦੀ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ । ਬਾਬਾ ਸਿਰੀ ਚੰਦ ਪਿਤਾ ਦੇ ਸਾਮ੍ਹਣੇ ਬੋਲੇ ਨਹੀਂ, ਪਰ ਮਨ ਵਿਚ ਰੋਸ ਜ਼ਰੂਰ ਕੀਤਾ । ਏਸੇ ਰੋਸ ਦਾ ਸਿੱਟਾ ਸਿਰੀ ਚੰਦ ਜੀ ਨੇ ਬੜੀ ਕਠਿਨ ਤਪੱਸਿਆ ਕੀਤੀ, ਆਪਣਾ ਵੱਖਰਾ ਮੱਤ (ਉਦਾਸੀ ਮੱਤ) ਚਲਾਇਆ ਤੇ ਆਪਣੀ ਵੱਖਰੀ ਗੱਦੀ ਥਾਪ ਲਈ ।

ਗੁਰੂ ਅੰਗਦ ਦੇਵ ਜੀ ਨੇ ਗੱਦੀ ਗੁਰੂ ਅਮਰ ਦਾਸ ਜੀ ਨੂੰ ਦੇ ਦਿਤੀ। ਗੁਰੂ ਅੰਗਦ ਦੇਵ ਜੀ ਦਾ ਸਾਹਿਬਜ਼ਾਦਾ ਦਾਤੂ ਬਹੁਤ ਨਾਰਾਜ਼ ਹੋਇਆ । ਏਥੋਂ ਤਕ, ਕਿ ਉਹਨੇ ਇਕ ਦਿਨ ਗੁਰ-ਗੱਦੀ ਦੀ ਅਵੱਗਿਆ ਕਰਕੇ ਗੁਰੂ ਅਮਰ ਦਾਸ ਜੀ ਨੂੰ ਲੱਤ ਕੱਢ ਮਾਰੀ। ਪਰ ਸਹਿਜ ਸਹਿਜ ਇਹ ਨਾਰਾਜ਼ਗੀ ਮੱਠੀ ਪੈ ਗਈ।

ਗੁਰੂ ਰਾਮ ਦਾਸ ਜੀ ਨੇ ਗੱਦੀ ਆਪਣੇ ਛੋਟੇ ਸਾਹਿਬਜ਼ਾਦੇ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ, ਤਾਂ ਇਕ ਲੰਮੀ ਲੜਾਈ ਸ਼ੁਰੂ ਹੋ ਗਈ, ਜੋ ਪੀੜ੍ਹੀਆਂ ਤੱਕ ਚਲਦੀ ਰਹੀ । ਪਹਿਲਾਂ ਪ੍ਰਿਥੀ ਚੰਦ ਲੜਦਾ ਰਿਹਾ, ਤੇ ਫਿਰ ਉਹਦੇ ਪੁੱਤਰ ਪੋਤਰਿਆਂ ਨੇ ਉਹ ਲੜਾਈ ਜਾਰੀ ਰੱਖੀ।

ਗੁਰੂ ਅਰਜਨ ਦੇਵ ਜੀ ਦੇ ਇਕੋ ਸਾਹਿਬਜ਼ਾਦੇ ਗੁਰੂ ਹਰਗੋਬਿੰਦ ਸਾਹਿਬ ਸਨ। ਸੋ, ਕੋਈ ਨਵੀਂ ਲੜਾਈ ਆਰੰਭ ਨਾ ਹੋਈ । ਗੁਰੂ ਹਰਿ-ਗੋਬਿੰਦ ਸਾਹਿਬ ਜੀ ਦੇ ਪੰਜ ਸਾਹਿਬਜ਼ਾਦੇ ਸਨ । ਜਿਹੜੀ ਪਦਵੀ ਜੱਦੀ ਬਣ ਜਾਏ, ਉਸਦਾ ਹੱਕਦਾਰ ਵੱਡਾ ਪੁੱਤਰ ਸਮਝਿਆ ਜਾਂਦਾ ਹੈ । ਗੁਰੂ ਹਰਗੋਬਿੰਦ ਸਾਹਿਬ ਜੀ ਦਾ ਵੱਡਾ ਸਾਹਿਬਜ਼ਾਦਾ

ਬਾਬਾ ਗੁਰਦਿਤਾ, ਬਾਬਾ ਸਿਰੀ ਚੰਦ ਜੀ ਉਦਾਸੀ ਦੀ ਗੱਦੀ ਦਾ ਮਾਲਕ ਬਣ ਗਿਆ ਸੀ । ਇਸ ਵਾਸਤੇ ਗੱਦੀ ਦਾ ਮਾਲਕ ਬਾਬਾ ਗੁਰਦਿਤਾ ਦਾ ਵੱਡਾ ਸਾਹਿਬਜ਼ਾਦਾ ਧੀਰ ਮੱਲ ਆਪਣੇ ਆਪ ਨੂੰ ਸਮਝਣ ਲੱਗ ਪਿਆ । ਧੀਰ ਮੱਲ ਗੁਰ-ਗੱਦੀ ਦੇ ਯੋਗ ਨਹੀਂ ਸੀ । ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗੱਦੀ ਬਾਬੇ ਗੁਰਦਿਤੇ ਦੇ ਛੋਟੇ ਸਾਹਿਬਜ਼ਾਦੇ ਗੁਰੂ ਹਰਿ ਰਾਏ ਸਾਹਿਬ ਜੀ ਨੂੰ ਦੇ ਦਿਤੀ । ਸਿੱਟਾ, ਧੀਰ ਮੱਲ ਗੁਰ ਗੱਦੀ ਦਾ ਪੱਕਾ ਦੁਸ਼ਮਣ ਬਣ ਗਿਆ । ਗੁਰੂ ਹਰਿ ਰਾਏ ਸਾਹਿਬ ਜੀ ਨੇ ਗੱਦੀ ਆਪਣੇ ਛੋਟੇ ਸਾਹਿਬਜ਼ਾਦੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਦਿਤੀ । ਤਾਂ ਗੁਰ ਗੱਦੀ ਦਾ ਇਕ ਹੋਰ ਦੁਸ਼ਮਣ ਰਾਮ ਰਾਏ ( ਗੁਰੂ ਹਰਿ ਰਾਏ ਸਾਹਿਬ ਜੀ ਦਾ ਵੱਡਾ ਸਾਹਿਬਜ਼ਾਦਾ) ਪੈਦਾ ਹੋ ਗਿਆ ।

ਜਿਹੜੇ ਅਯੋਗ ਸਮਝ ਕੇ ਗੁਰੂ ਗੱਦੀ ਤੋਂ ਪਾਸੇ ਰੱਖੇ ਗਏ, ਉਹਨਾਂ ਆਪਣਾ ਦਾਅਵਾ ਕਦੇ ਵੀ ਤਿਆਗਿਆ ਨਹੀਂ । ਉਹ ਵੱਖਰੀਆਂ ਗੱਦੀਆਂ ਲਾ ਕੇ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਰਹੇ।

ਇਸ ਫੁੱਟ ਦਾ ਅਸਰ ਮਸੰਦਾਂ 'ਤੇ ਵੀ ਪਿਆ । ਗੁਰੂ ਰਾਮ ਦਾਸ ਜੀ ਦੇ ਥਾਪੇ ਹੋਏ ਮਸੰਦ ਗੁਰ-ਗੱਦੀ ਦੇ ਮਾਤਹਿਤ ਸਨ। ਉਹਨਾਂ ਸਾਰਿਆਂ ਨੂੰ ਗੁਰੂ ਅਰਜਨ ਦੇਵ ਜੀ ਨਾਲ ਰਹਿਣਾ ਚਾਹੀਦਾ ਸੀ, ਪਰ ਵਿਚੋਂ ਕੁਛ ਮਸੰਦਾਂ ਨੂੰ ਲਾਲਚ ਦੇ ਕੇ ਪ੍ਰਿਥੀ ਚੰਦ ਨੇ ਆਪਣੇ ਨਾਲ ਗੰਢ ਲਿਆ । ਏਥੋਂ ਮਸੰਦਾਂ ਵਿਚ ਦੋ ਧੜੇ ਹੋ ਗਏ । ਧੀਰ ਮੱਲ ਨੇ ਆਪਣੀ ਵੱਖਰੀ ਗੱਦੀ ਬਣਾਈ, ਤਾਂ ਕੁਛ ਮਸੰਦ ਉਹਦੇ ਨਾਲ ਹੋ ਗਏ। ਪਿਛੋਂ ਕੁਛ ਮਸੰਦ ਰਾਮ ਰਾਏ ਨਾਲ ਚਲੇ ਗਏ।

ਇਸ ਤਰ੍ਹਾਂ ਗੁਰ ਗੱਦੀਆਂ ਚਾਰ ਹੋ ਗਈਆਂ। ਇਕ ਗੱਦੀ ਅਸਲੀ ਸੀ, ਜਿਸ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਸਨ। ਨਾਲ ਤਿੰਨ ਗੱਦੀਆਂ ਫ਼ਰਜੀ ਵੀ ਬਣ ਗਈਆਂ। ਇਹ ਤਿੰਨੇ ਸਨ, ਪ੍ਰਿਥੀ ਚੰਦ, ਧੀਰ ਮੱਲ ਤੇ ਰਾਮ ਰਾਏ ਦੀਆਂ ਬਣਾਈਆਂ ਹੋਈਆਂ । ਆਪੋ ਆਪਣੇ ਥਾਂ ਉਹ ਵੀ ਗੁਰੂ ਅਖਵਾਉਂਦੇ ਸਨ । ਉਹਨਾਂ ਨੂੰ ਅਸਲੀ ਗੁਰੂ ਨਾਲੋਂ ਮਸੰਦਾਂ ਦੀ ਵਧੇਰੇ ਲੋੜ ਸੀ । ਆਪਣੇ ਨਾਲ ਗੰਢਣ ਵਾਸਤੇ ਉਹ ਮਸੰਦਾਂ ਨੂੰ ਵਧੇਰੇ ਲਾਲਚ ਦੇਂਦੇ ਤੇ ਹਰ ਤਰ੍ਹਾਂ ਦੀਆਂ ਉਹਨਾਂ ਦੀਆਂ ਸ਼ਰਤਾਂ ਮੰਨ ਲੈਂਦੇ । ਮਸੰਦਾਂ ਨੇ ਵੀ ਆਪਣੀ ਤਾਕਤ ਨੂੰ ਸਮਝਿਆ । ਉਹ ਉਸਦਾ ਪੂਰਾ ਫ਼ਾਇਦਾ ਉਠਾਉਂਦੇ। ਜਿਹੜਾ ਸੋਢੀ ਉਹਨਾਂ ਨੂੰ ਵਧੇਰੇ ਸਹੂਲਤਾਂ ਦੇਂਦਾ, ਉਹ ਪਹਿਲੇ ਦਾ ਸਾਥ ਛੱਡ ਕੇ ਉਸ ਵੱਲ ਹੋ ਜਾਂਦੇ । ਇਸ ਦਾ ਸਿੱਟਾ, ਮਸੰਦਾਂ ਦਾ ਲਾਲਚ ਤੇ ਹੰਕਾਰ ਵਧ ਗਿਆ । ਕਿਸੇ ਹੱਦ ਤਕ

ਉਹ ਮੂੰਹ ਜ਼ੋਰ ਵੀ ਹੋ ਗਏ। ਏਥੋਂ ਤੱਕ ਕਿ ਰਾਮ ਰਾਏ ਦੇ ਮਸੰਦਾਂ ਨੇ ਉਹਨੂੰ ਜਿਉਂਦੇ ਨੂੰ ਸਾੜ ਦਿਤਾ।

ਆਵਾਜਾਈ ਦੀਆਂ ਸਹੂਲਤਾਂ ਨਾ ਹੋਣ ਕਰਕੇ ਹਰ ਇਕ ਸਿੱਖ ਆਏ ਸਾਲ ਗੁਰੂ ਮਹਾਰਾਜ ਦੇ ਦਰਸ਼ਨਾਂ ਵਾਸਤੇ ਨਹੀਂ ਸੀ ਪੁੱਜ ਸਕਦਾ। ਨਾ ਹੀ ਗੱਦੀ ਨਸ਼ੀਨ ਗੁਰ ਹਰ ਸਿੱਖ ਕੋਲ ਜਾ ਸਕਦੇ ਸਨ। ਸੋ, ਕਾਰ ਭੇਟ ਮਸੰਦਾਂ ਰਾਹੀਂ ਪੁਚਾਈ ਜਾ ਸਕਦੀ ਸੀ। ਭਾਵ, ਸਿੱਖ ਕਿਸੇ ਹੱਦ ਤਕ ਮਸੰਦਾਂ ਰਾਹੀਂ ਗੁਰੂ ਨਾਲ ਗੰਢੇ ਹੋਏ ਸਨ। ਸਿੱਖ ਸੰਗਤਾਂ ਵੀ ਮਸੰਦਾਂ ਨੂੰ 'ਗੁਰੂ' ਸਮਝ ਕੇ ਗੁਰੂਆਂ ਵਾਂਗ ਹੀ ਆਦਰ ਸਤਿਕਾਰ ਕਰਦੀਆਂ ਸਨ। ਨਤੀਜਾ ਇਹ ਨਿਕਲਿਆ, ਕਿ ਹਰ ਮਸੰਦ ਨੇ ਆਪਣੇ ਇਲਾਕੇ ਵਿਚ–ਗੁਰੂ ਜੀ ਦੇ ਨਾਮ ਉਤੇ–ਆਪਣੀ ਸਿੱਖੀ ਸੇਵਕੀ ਕਾਇਮ ਕਰ ਲਈ ਸੀ। ਬਣ ਗਏ ਰਿਵਾਜ ਅਨੁਸਾਰ ਸਿੱਖਾਂ ਦੀਆਂ ਅਰਦਾਸਾਂ ਵੀ ਇਲਾਕੇ ਦੇ ਮਸੰਦ ਰਾਹੀਂ ਹੀ ਹੁੰਦੀਆਂ ਸਨ। ਗੁਰੂ ਤੇ ਸਿੱਖ ਦੇ ਵਿਚਕਾਰ ਮਸੰਦ ਇਕ ਵਿਚੋਲਾ ਸਮਝਿਆ ਜਾਣ ਲੱਗ ਪਿਆ। ਮਸੰਦਾਂ ਨੇ ਸੁੱਤੇ ਹੀ; ਜਾਂ ਗਿਣ ਮਿਥ ਕੇ ਇਹ ਅਸਥਾਨ ਪ੍ਰਾਪਤ ਕਰ ਲਿਆ ਸੀ। ਏਸੇ ਮਾਣ ਉਤੇ ਹੀ ਉਹ ਏਨੇ ਮੂੰਹ ਜ਼ੋਰ ਹੋ ਗਏ। ਏਥੋਂ ਤੱਕ, ਕਿ ਉਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਵੀ ਧਮਕੀਆਂ ਦੇਣ ਲੱਗ ਪਏ।

ਅੱਜ ਵੀ ਧਰਮ ਦਾ ਐਨਾ ਭੈਅ ਹੈ, ਕਿ ਕਈ ਸੰਤ ਫ਼ਕੀਰ 'ਸਰਾਪ' ਦੀ ਧਮਕੀ ਦੇ ਕੇ ਸਾਧਾਰਨ ਲੋਕਾਂ ਨੂੰ ਡਰਾ ਲੈਂਦੇ ਹਨ। ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਤਾਂ ਇਹ ਪਰਭਾਵ ਤੇ ਭੈਅ ਬਹੁਤ ਜ਼ਿਆਦਾ ਸੀ। ਏਸੇ ਪਰਭਾਵ ਤੇ ਭੈਅ ਥੱਲੇ ਮਸੰਦ ਗ਼ਰੀਬ ਸਿੱਖਾਂ ਉਤੇ ਬਹੁਤ ਜ਼ੁਲਮ ਕਰਨ ਲੱਗ ਪਏ। ਕਈ ਚਲਨ-ਹੀਨ ਮਸੰਦਾਂ ਤੇ ਅੱਤਿਆਚਾਰ ਤਾਂ ਹੱਦੋਂ ਵਧ ਗਏ। ਗੁਰੂ ਮਹਾਰਾਜ ਤੱਕ ਇਹ ਖ਼ਬਰਾਂ ਪਹੁੰਚੀਆਂ, ਤਾਂ ਹਜ਼ੂਰ ਨੇ ਮਸੰਦ ਪਰੰਪਰਾ ਨੂੰ ਬੰਦ ਕਰਨ ਦਾ ਮਨ ਬਣਾ ਲਿਆ। ਵੈਸੇ ਇਹ ਕੰਮ ਬੜਾ ਕਠਿਨ ਸੀ। ਇਕ ਤਾਂ ਕਾਰਭੇਟ ਸਾਰੀ ਮਸੰਦਾਂ ਰਾਹੀਂ ਆਉਂਦੀ ਸੀ, ਤੇ ਦੂਸਰੇ ਸਿੱਖ ਸਾਰੇ ਆਪੋ ਆਪਣੇ ਇਲਾਕੇ ਦੇ ਮਸੰਦਾਂ ਨਾਲ ਗੰਢੇ ਹੋਏ ਸਨ। ਜਿਸ ਇਲਾਕੇ ਦੀ ਸੰਗਤ ਦਰਸ਼ਨ ਵਾਸਤੇ ਆਉਂਦੀ, ਉਥੋਂ ਦਾ ਮਸੰਦ ਹੀ ਸੰਗਤ ਦਾ ਮੋਹਰੀ ਹੁੰਦਾ। ਇਸ ਸਾਰੀ ਕਠਿਨਾਈ ਨੂੰ ਸਮਝਦਿਆਂ ਹੋਇਆ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਨੂੰ ਸੋਧਣ ਦਾ ਫ਼ੈਸਲਾ ਕਰ ਲਿਆ।

ਗੁਰੂ ਜੀ ਨੇ ਹੁਕਮਨਾਮੇ ਭੇਜ ਕੇ ਸਾਰੇ ਮਸੰਦਾਂ ਨੂੰ ਵਿਸਾਖੀ ਦੇ ਮੇਲੇ 'ਤੇ ਬੁਲਾਇਆ। ਮਸੰਦਾਂ ਨੇ ਕਾਰ ਭੇਟ ਹਜ਼ੂਰੀ ਵਿਚ ਪੇਸ਼ ਕੀਤੀ। ਗੁਰਦੇਵ ਨੇ ਪੁਛਿਆ, "ਭਲੇ ਪੁਰਸ਼ੋ! ਇਸ ਵਾਰ ਕਾਰ ਭੇਟ ਘੱਟ ਕਿਉਂ ਆਈ ਹੈ।" ਇਸ ਬਾਰੇ ਗੁਰਦੇਵ ਪਾਸ ਸ਼ਿਕਾਇਤਾਂ ਪੁੱਜ ਚੁੱਕੀਆਂ ਸਨ।

ਅੱਗੋਂ ਮਸੰਦਾਂ ਨੇ ਉਜ਼ਰ ਪੇਸ਼ ਕੀਤਾ, ''ਸੱਚੇ ਪਾਤਸ਼ਾਹ ! ਅਮੀਰ ਸਿੱਖ ਬਹੁਤੇ ਸੁਰਗਵਾਸ ਹੋ ਗਏ ਹਨ। ਹੁਣ ਤਾਂ ਸਿੱਖ ਬਹੁਤੇ ਗ਼ਰੀਬ ਰਹਿ ਗਏ ਹਨ। ਗ਼ਰੀਬ ਸਿੱਖਾਂ ਵੱਲੋਂ ਮਸਾਂ ਏਨੀ ਕਾਰ ਭੇਟ ਹੀ ਆਈ ਹੈ।''

ਗੁਰਦੇਵ ਨੇ ਜ਼ਰਾ ਗਰਜ ਕੇ ਕਿਹਾ, ''ਆਪਣਾ ਪਾਪ ਲੁਕਾਉਣ ਦੀ ਲੋੜ ਨਹੀਂ। ਬਹੁਤੀ ਕਾਰ ਭੇਟ ਤੁਸੀਂ ਆਪ ਹੜਪ ਜਾਂਦੇ ਹੋ। ਉਲਟਾ ਗੁਰੂ ਕੇ ਸਿੱਖਾਂ ਨੂੰ ਗ਼ਰੀਬ ਕਹਿੰਦੇ ਹੋ ? ਮੇਰੇ ਸਿੱਖਾਂ ਨੂੰ ਗ਼ਰੀਬ ਨਾ ਕਹੋ। ਮੈਂ ਤਾਂ ਉਹਨਾਂ ਨੂੰ ਬਾਦਸ਼ਾਹ ਬਣਾਇਆ ਹੈ। ਤੁਹਾਡੇ ਵਾਸਤੇ ਏਹੋ ਬਿਹਤਰ ਹੈ, ਕਿ ਜਿੰਨੀ ਜਿੰਨੀ ਕਾਰ ਭੇਟ ਲਿਆਂਦੀ ਜੇ, ਗੁਰੂ ਕੇ ਖ਼ਜ਼ਾਨੇ ਵਿਚ ਜਮ੍ਹਾ ਕਰ ਦਿਉ।''

ਏਸ ਗੱਲ ਤੋਂ ਮਸੰਦ ਬਹੁਤ ਔਖੇ ਹੋਏ। ਉਹ ਆਪਣੀ ਤਾਕਤ ਨੂੰ ਸਮਝਣ ਲੱਗ ਪਏ ਸਨ। ਉਹਨਾਂ ਸਾਰਿਆਂ ਵੱਖਰੀ ਇਕੱਤਰਤਾ ਕੀਤੀ। ਓਥੇ ਉਹ ਲੱਗੇ ਭਾਂਤ ਭਾਂਤ ਦੀਆਂ ਬੋਲੀਆਂ ਬੋਲਣ। ਕੁਛ ਹੰਕਾਰੀਆਂ ਨੇ ਤਾਂ ਏਥੋਂ ਤਕ ਕਿਹਾ, ''ਗੁਰੂ ਸਾਡਾ ਬਣਾਇਆ ਹੀ ਬਣਿਆ ਹੈ। ਅਸੀਂ ਬਾਹਰੋਂ ਉਗਰਾਹੀ ਕਰਕੇ ਨਾ ਲਿਆਈਏ, ਤਾਂ ਅੱਜ ਹੀ ਲੰਗਰ ਦੇ ਭਾਂਡੇ ਵੀ ਮੂਧੇ ਵੱਜ ਜਾਣ। ਗੁਰੂ ਨੂੰ ਕਹੋ, ਸਾਡੇ ਨਾਲ ਠੀਕ ਤਰ੍ਹਾਂ ਵਰਤੇ। ਨਹੀਂ ਤਾਂ ਅਸੀਂ ਸਾਰੇ ਛੱਡ ਕੇ ਧੀਰ ਮੱਲ ਵੱਲ ਚਲੇ ਜਾਵਾਂਗੇ। ਫੇਰ ਬੈਠਾ ਰਹੇ ਗੁਰੂ ਇਕੱਲਾ ਹੀ।''

ਭਾਈ ਚੇਤੂ ਬੜਾ ਪੁਰਾਣਾ ਮਸੰਦ ਸੀ। ਸਾਰੇ ਮਸੰਦਾਂ ਨੇ ਉਹਨੂੰ ਆਗੂ ਬਣਾ ਕੇ ਗੁਰੂ ਜੀ ਪਾਸ ਭੇਜਿਆ। ਚੇਤੂ ਨੇ ਓਹਾ ਗੱਲਾਂ ਮਹਾਰਾਜ ਪਾਸ ਜਾ ਕਹੀਆਂ, ''ਸੱਚੇ ਪਾਤਸ਼ਾਹ ! ਅਸੀਂ ਆਪ ਜੀ ਦੇ ਪੁਰਾਣੇ ਸੇਵਕ ਹਾਂ। ਆਪ ਜੀ ਨੂੰ ਸਾਡਾ ਆਦਰ ਮਾਣ ਕਰਨਾ ਚਾਹੀਦਾ ਹੈ। ਸੋਚੋ, ਸਾਰੇ ਮਸੰਦ ਆਪ ਜੀ ਨੂੰ ਛੱਡ ਕੇ ਧੀਰ ਮੱਲ ਵੱਲ ਚਲੇ ਗਏ, ਤਾਂ ਫੇਰ ਕੀ ਬਣੇਗਾ।''

ਗੁਰਦੇਵ ਨੇ ਅੱਗੋਂ ਉਹਦੀ ਧਮਕੀ ਦੇ ਉਤਰ ਵਿਚ ਜ਼ਰਾ ਰੋਅਬ ਨਾਲ ਕਿਹਾ, ''ਭਾਈ ਚੇਤੂ ! ਏਹੋ ਜੇਹੇ ਝੂਠੇ ਤੇ ਗੁਰੂ ਕੀ ਗੋਲਕ ਦੇ ਚੋਰ ਚਲੇ ਜਾਣ, ਤਾਂ ਮਾੜਾ ਨਹੀਂ।''

''ਸੱਚੇ ਪਾਤਸ਼ਾਹ ! ਆਪ ਸਾਰਿਆਂ ਨੂੰ ਚੋਰ ਸਮਝਣ ਲੱਗ ਪਏ ਹੋ?'' ਚੇਤੂ ਜ਼ਰਾ ਗੁੱਸੇ ਨਾਲ ਬੋਲਿਆ।

''ਸਾਰੇ ਚੋਰ ਨਹੀਂ । ਪਰ ਤੂੰ ਤਾਂ ਹੈਂ ।'' ਗੁਰਦੇਵ ਨੇ ਸਾਫ਼ ਸਾਫ਼ ਕਹਿ ਦਿਤਾ।

ਇਕ ਸਿੱਖ ਨੇ ਮਾਤਾ ਗੁਜਰੀ ਜੀ ਵਾਸਤੇ ਸੋਨੇ ਦੇ ਕੜੇ ਭੇਜੇ ਸਨ ਚੇਤੂ ਹੱਥ। ਉਹ ਕੜੇ ਚੇਤੂ ਨੇ ਆਪਣੀ ਘਰਵਾਲੀ ਨੂੰ ਦੇ ਦਿਤੇ । ਉਹੋ ਸਿੱਖ ਅਨੰਦਪੁਰ ਆਇਆ, ਤਾਂ ਉਹਨੇ ਮਹਾਰਾਜ ਅੱਗੇ ਇਸ ਬਾਰੇ ਬੇਨਤੀ ਕੀਤੀ।

ਇਹ ਸੁਣ ਕੇ ਚੇਤੂ ਭੜਕ ਉਠਿਆ । ਉਹਨੇ ਬੜੇ ਕ੍ਰੋਧ ਨਾਲ ਕਿਹਾ, ''ਮਹਾਰਾਜ ! ਸਾਰੀ ਉਮਰ ਆਪ ਜੀ ਦੀ ਸੇਵਾ ਕਰਨ ਦਾ ਇਹ ਚੰਗਾ ਫ਼ਲ ਦਿਤਾ ਜੇ । ਹੁਣ ਇਹ ਦੂਸ਼ਣ ਆਪ ਨੂੰ ਸੱਚਾ ਸਾਬਤ ਕਰਨਾ ਹੋਵੇਗਾ।''

ਗੁਰਦੇਵ ਨੇ ਇਕ ਪਾਸੇ ਉਸ ਸਿੱਖ ਨੂੰ ਬੁਲਾਇਆ, ਤੇ ਇਕ ਪਾਸੇ ਚੇਤੂ ਦੇ ਡੇਰੇ ਸਿੱਖ ਭੇਜ ਕੇ ਉਹ ਕੜੇ ਮੰਗਵਾ ਲਏ। ਫਿਰ ਵੀ ਚੇਤੂ ਮਾਫ਼ੀ ਮੰਗਣ ਦੀ ਥਾਂ ਚੰਗਾ ਮਾੜਾ ਹੀ ਬੋਲਦਾ ਰਿਹਾ।

ਇਸ ਘਟਨਾ ਤੋਂ ਗੁਰਦੇਵ ਇਸ ਸਿੱਟੇ ਤੇ ਪੁੱਜੇ, ਕਿ ਸੰਸਦ ਹੁਣ ਕਿਸੇ ਵੀ ਗੁਰੂ ਦੇ ਵਫ਼ਾਦਾਰ ਨਹੀਂ ਰਹਿਣਗੇ। ਸੋ, ਗੁਰਦੇਵ ਨੇ ਮਨ ਨਾਲ ਫ਼ੈਸਲਾ ਕਰ ਲਿਆ, ਕਿ ਦੇਹਧਾਰੀ ਗੁਰੂ ਪਦਵੀ ਉਹਨਾਂ ਨਾਲ ਹੀ ਸਮਾਪਤ ਹੋ ਜਾਣੀ ਚਾਹੀਦੀ ਹੈ ਤਾਂ ਹੀ ਸਿੱਖ ਮਸੰਦਾਂ ਦੇ ਜਾਲ ਵਿਚੋਂ ਬਚ ਸਕਣਗੇ।[1]

ਗੁਰਦੇਵ ਨੇ ਸਾਰੇ ਮਸੰਦ ਬੰਨ੍ਹ ਲਏ, ਤੇ ਹਰ ਇਕ ਨੂੰ ਉਸਦੇ ਗੁਨਾਹ ਮੁਤਾਬਕ ਸਜ਼ਾ ਦਿਤੀ। ਕੁਛ ਚੰਗੇ ਤੇ ਈਮਾਨਦਾਰ ਮਸੰਦਾਂ (ਭਾਈ ਫੇਰੂ ਵਰਗਿਆਂ) ਨੂੰ ਇਨਾਮ ਤੇ ਸਿਰੋਪਾਉ ਵੀ ਬਖ਼ਸ਼ੇ। ਨਾਲ ਹੀ ਗੁਰਦੇਵ ਨੇ ਸਿੱਖ ਸੰਗਤਾਂ ਨੂੰ ਹੁਕਮ ਦਿਤਾ, ਅੱਜ ਤੋਂ ਮਸੰਦ ਪਰੰਪਰਾ ਖ਼ਤਮ ਕਰ ਦਿਤੀ ਗਈ ਹੈ। ਗੁਰੂ ਕੇ ਨਾਮ ਉਤੇ ਕੋਈ ਸਿੱਖ ਮਸੰਦਾਂ ਨੂੰ ਕੁਛ ਨਾ ਦੇਵੇ। ਆਪਣੀ ਕਾਰ ਭੇਟ ਆਪਣੇ ਪਾਸ ਜਮ੍ਹਾਂ ਰੱਖੋ। ਜਦੋਂ ਤੁਸੀਂ ਗੁਰੂ ਦਰਸ਼ਨਾਂ ਨੂੰ ਆਵੋ, ਆਪਣੇ ਹੱਥੀਂ ਭੇਟਾ ਹਾਜ਼ਰ ਕਰੋ[2] । ਕੇਵਲ ਓਹਾ ਭੇਟਾ ਪਰਵਾਨ ਹੋਵੇਗੀ।''

ਚੌਥੇ ਪਾਤਸ਼ਾਹ ਦੀ ਚਲਾਈ ਹੋਈ ਮਸੰਦ ਪਰੰਪਰਾ ਦਸਵੇਂ ਗੁਰਦੇਵ ਨੇ ਸਦਾ ਵਾਸਤੇ ਬੰਦ ਕਰ ਦਿਤੀ। ਫਿਰ ਵੀ ਕੁਛ ਮਸੰਦ ਗੁਰਦੇਵ ਦੇ ਨਾਲ ਲੱਗੇ

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੯੫ ।
2. ਸ੍ਰੀ ਗੁਰ ਸੋਭਾ, ਸੈਨਾਪਤੀ, (੧੯੨੫ ਦੀ ਐਡੀਸ਼ਨ) ਪੰਨਾ ੨੧ ।

'ਮੰਨਤ ਗੋਲਕ ਅਰ ਦਸਵੰਧ ।
ਘਰਿ ਮੈ ਰਾਖੋ, ਤਜੋ ਮਸੰਦ ।
ਭੇਟ ਕਾਰ ਸਤਿਗੁਰ ਕੀ ਹੋਇ ।
ਜਾਇ ਹਜ਼ੂਰਿ ਚੜਾਵੈ ਸੋਇ ।'

ਰਹੇ, ਤੇ ਕੁਛ ਦਾ ਆਪੋ ਆਪਣੇ ਇਲਾਕਿਆਂ ਵਿਚ ਵੀ ਥੋੜਾ ਬਹੁਤ ਅਸਰ ਕਾਇਮ ਰਿਹਾ।

## ਦੀਵਾਨ ਨੰਦ ਚੰਦ

ਮਨ ਦੀ ਅਵਸਥਾ ਬਾਰੇ ਸਮਝਣਾ ਬੜਾ ਔਖਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

ਕਬਹੂ ਜੀਅੜਾ ਊਭਿ ਚੜਤੁ ਹੈ
ਕਬਹੂ ਜਾਇ ਪਇਆਲੇ।
ਲੋਭੀ ਜੀਅੜਾ ਥਿਰੁ ਨ ਰਹਤੁ ਹੈ
ਚਾਰੇ ਕੁੰਡਾ ਭਾਲੇ।

(ਰਾਮਕਲੀ, ਪੰਨਾ ੮੭੬)

ਕੌਣ ਜਾਣਦਾ ਸੀ, ਕਿ ਗੁਰੂ ਮਹਾਰਾਜ ਦਾ ਮੰਤਰੀ ਤੇ ਭਰੋਸੇ ਯੋਗ ਸਿੱਖ ਦੀਵਾਨ ਨੰਦ ਚੰਦ ਵੀ ਇਕ ਦਿਨ ਡੋਲ ਜਾਇਗਾ। ਕਥਾ ਇਉਂ ਆਉਂਦੀ ਹੈ। ਇਕ ਉਦਾਸੀ ਸਾਧੂ 'ਆਦਿ ਗੁਰੂ ਗ੍ਰੰਥ ਸਾਹਿਬ' ਦੀ ਬੀੜ ਲਿਖ ਕੇ ਲਿਆਇਆ। ਓਦੋਂ ਛਾਪੇ ਖ਼ਾਨੇ ਦੀ ਕਾਢ ਅਜੇ ਨਿਕਲੀ ਨਹੀਂ ਸੀ। ਲੋਕ ਗ੍ਰੰਥਾਂ ਦੇ ਉਤਾਰੇ ਹੱਥੀਂ ਕਰਿਆ ਕਰਦੇ ਸਨ। ਇਹ ਬੜੀ ਸਖ਼ਤ ਮਿਹਨਤ ਦਾ ਕੰਮ ਸੀ। ਗੁਰਬਾਣੀ ਦੀ ਬੀੜ ਲਿਖ ਕੇ ਗੁਰਦੇਵ ਦੇ ਦਸਤਖ਼ਤ ਕਰਾਏ ਜਾਂਦੇ ਸਨ, ਤਾਂ ਉਹ ਬੀੜ ਪਰਮਾਣੀਕ ਮੰਨੀ ਜਾਂਦੀ ਸੀ। ਉਦਾਸੀ ਸਾਧੂ ਦੀ ਹਿੰਮਤ ਨਾ ਪਈ, ਕਿ ਉਹ ਸਿੱਧਾ ਗੁਰਦੇਵ ਪਾਸ ਬੇਨਤੀ ਕਰ ਸਕੇ। ਉਹਨੇ ਨੰਦ ਚੰਦ ਦਾ ਆਸਰਾ ਲਿਆ। ਨੰਦ ਚੰਦ ਸੰਘਾ ਗੋਤ ਦਾ ਜ਼ਿਮੀਦਾਰ ਪਿੰਡ ਡਰੋਲੀ ਦੇ ਰਹਿਣ ਵਾਲਾ ਤੇ ਇਲਾਕੇ ਦਾ ਨਾਮਵਰ ਮਸੰਦ ਸੀ। ਉਹ ਬੜਾ ਬਹਾਦਰ ਤੇ ਈਮਾਨਦਾਰ ਸੀ। ਗੁਰੂ ਜੀ ਨੇ ਉਸਨੂੰ ਆਪਣਾ ਦੀਵਾਨ ਬਣਾ ਲਿਆ। ਇਸ ਉਦਾਸੀ ਸਾਧੂ ਵਾਲੀ ਘਟਨਾ ਤੋਂ ਪਹਿਲਾਂ ਦਾ ਉਸਦਾ ਇਤਿਹਾਸ ਬੜਾ ਸ਼ਾਨਦਾਰ ਸੀ। ਦੀਵਾਨ ਨੰਦ ਚੰਦ ਨੇ ਉਦਾਸੀ ਸਾਧੂ ਨੂੰ ਕਿਹਾ, 'ਗੁਰੂ ਗ੍ਰੰਥ ਸਾਹਿਬ ਦੀ ਬੀੜ ਮੇਰੇ ਕੋਲ ਰੱਖ ਜਾਹ, ਮੈਂ ਮਹਾਰਾਜ ਦੀ ਸਹੀ ਪੁਆ ਛੱਡਾਂਗਾ।' ਸਾਧੂ ਪਵਿੱਤਰ ਬੀੜ ਨੰਦ ਚੰਦ ਕੋਲ ਛਡ ਗਿਆ।

ਬੀੜ ਦੀ ਲਿਖਾਈ ਬੜੀ ਸੁੰਦਰ ਸੀ। ਵੇਖ ਕੇ ਨੰਦ ਚੰਦ ਦਾ ਮਨ ਡੋਲ ਗਿਆ। ਉਹ ਸਾਧੂ ਨੂੰ ਦੋ ਮਹੀਨੇ ਲਾਰੇ ਲਾਉਂਦਾ ਰਿਹਾ। ਅੰਤ ਤੰਗ ਆ ਕੇ ਸਾਧੂ ਨੇ ਇਕ ਦਿਨ ਕਿਹਾ, 'ਦੀਵਾਨ ਜੀ! ਆਪ ਬੀੜ ਨਾ ਦਿਉਗੇ, ਤਾਂ ਮੈਂ ਗੁਰੂ ਮਹਾਰਾਜ

ਕੋਲ ਸ਼ਿਕਾਇਤ ਕਰ ਦਿਆਂਗਾ ।' ਅੱਗੋਂ ਹੰਕਾਰ ਵਿਚ ਆ ਕੇ ਨੰਦ ਚੰਦ ਨੇ ਧਮਕੀ ਦੇਂਦਿਆ ਕਿਹਾ, ਸਾਧਾ ! ਭਲੀ ਚਾਹੁੰਦਾ ਏਂ, ਤਾਂ ਏਸੇ ਵੇਲੇ ਅਨੰਦਪੁਰੋਂ ਨਿਕਲ ਜਾਹ, ਨਹੀਂ ਤਾਂ ਫੜ ਕੇ ਕੈਦ ਕਰ ਦਿਆਂਗਾ। ਤੇ ਜਿਹੜੀ ਗੁਰੂ ਦੀ ਧਮਕੀ ਦੇਂਦਾ ਏਂ, ਮੈਂ ਗੁਰੂ ਦੀ ਪਰਵਾਹ ਕਦੋਂ ਕਰਦਾ ਹਾਂ। ਬਥੇਰੇ ਸੋਢੀ ਬੈਠੇ ਨੇ ਗੁਰੂ ਰਾਮ ਦਾਸ ਜੀ ਦੀ ਬੰਸ ਵਿਚੋਂ। ਮੈਂ ਜਿਸਨੂੰ ਚਾਹਵਾਂ, ਗੁਰੂ ਬਣਾ ਸਕਦਾ ਹਾਂ।'

ਉਸ ਸਾਧੂ ਨੇ ਮੌਕਾ ਪਾ ਕੇ ਏਸੇ ਤਰਾਂ ਗੁਰੂ ਮਹਾਰਾਜ ਸਾਮ੍ਹਣੇ ਕਹਿ ਸੁਣਾਈ। ਗੁਰਦੇਵ ਉਸ ਵੇਲੇ ਬਾਹਰ ਸ਼ਿਕਾਰ ਜਾ ਰਹੇ ਸਨ। ਹਜ਼ੂਰ ਨੇ ਦੋ ਸਿੱਖ ਭੇਜੇ, 'ਜਾਉ, ਨੰਦ ਚੰਦ ਨੂੰ ਕਹੋ, ਇਸ ਗ਼ਰੀਬ ਸਾਧੂ ਦੀ ਬੀੜ ਵਾਪਸ ਦੇ ਦੇਵੇ । ਅਸੀਂ ਉਸਦੀਆਂ ਸਭ ਭੁੱਲਾਂ ਮਾਫ਼ ਕਰ ਦਿਆਂਗੇ।'

ਹੰਕਾਰ ਨੇ ਨੰਦ ਚੰਦ ਨੂੰ ਕੁਰਾਹੇ ਪਾ ਦਿਤਾ ਸੀ । ਉਹਨੇ ਮਹਾਰਾਜ ਦੇ ਹੁਕਮ ਦੀ ਵੀ ਪਰਵਾਹ ਨਾ ਕੀਤੀ । ਸਿੱਖਾਂ ਨੂੰ ਵੀ ਉਹਨੇ ਅੱਗੋਂ ਫਿੱਕੇ ਬੋਲ ਹੀ ਬੋਲੇ । ਸਿੱਖਾਂ ਨੇ ਅੱਗੋਂ ਬੜੇ ਧੀਰਜ ਨਾਲ ਕਿਹਾ, 'ਆਪ ਨੂੰ ਐਸਾ ਕਰਨਾ ਸੋਭਾ ਨਹੀਂ ਦੇਂਦਾ। ਆਪ ਮਹਾਰਾਜ ਦੇ ਦੀਵਾਨ ਹੋ । ਆਪ ਜਾਣਦੇ ਹੋ, ਕਿ ਹੋਰ ਮਸੰਦਾਂ ਨਾਲ ਕੀ ਬੀਤੀ ਹੈ, ਤੇ ਆਪ ਜੀ ਦਾ ਗੁਰੂ ਘਰ ਵਿਚ ਕਿੰਨਾ ਆਦਰ ਹੈ । ਅਸਾਂ ਮਹਾਰਾਜ ਦਾ ਹੁਕਮ ਸੁਣਾ ਦਿਤਾ ਹੈ । ਅੱਗੇ ਆਪ ਮਾਲਕ ਹੋ।'

ਸਿੱਖਾਂ ਦੇ ਜਾਣ ਪਿਛੋਂ ਨੰਦ ਚੰਦ ਨੇ ਸੋਚਿਆ, ਤਾਂ ਉਹ ਡਰ ਨਾਲ ਕੰਬ ਉਠਿਆ । ਪਰ ਗੁਰਦੇਵ ਪਾਸੋਂ ਮਾਫ਼ੀ ਮੰਗਣ ਦੀ ਥਾਂ ਉਹ ਰਾਤੋ ਰਾਤ ਧੀਰ ਮੱਲ ਵੱਲ ਨੱਸ ਗਿਆ । ਕਰਤਾਰਪੁਰ ਪਹੁੰਚ ਕੇ ਉਹਨੇ ਆਪਣੇ ਆਉਣ ਦੀ ਖ਼ਬਰ ਦਿਤੀ। ਨਾਲ ਹੀ ਉਹਨੇ ਕਹਿ ਭੇਜਿਆ, ''ਮੈਂ ਗੁਰੂ ਜੀ ਨੂੰ ਛੱਡ ਆਇਆ ਹਾਂ । ਮਾਲ਼ਵੇ ਦੀ ਸਾਰੀ ਸਿੱਖੀ ਮੇਰੇ ਮਗਰ ਹੈ । ਆਪ ਮੈਨੂੰ ਅੱਛਾ ਅਸਥਾਨ ਦੇ ਦਿਉ, ਤਾਂ ਮੈਂ ਆਪ ਜੀ ਨੂੰ ਗੁਰੂ ਬਣਾ ਦੇਣਾ ਚਾਹੁੰਦਾ ਹਾਂ।''

ਧੀਰ ਮੱਲ ਨੇ ਆਪਣੇ ਮਸੰਦਾਂ ਨਾਲ ਸਲਾਹ ਕੀਤੀ । ਮਸੰਦਾਂ ਨੂੰ ਨੰਦ ਚੰਦ ਦਾ ਆਉਣਾ ਬਿਲਕੁਲ ਪਸੰਦ ਨਹੀਂ ਸੀ । ਉਸਦੇ ਆਉਣ ਨਾਲ ਪਹਿਲੇ ਮਸੰਦਾਂ ਦਾ ਸਤਿਕਾਰ ਘਟ ਜਾਣਾ ਸੀ । ਸੋ ਮਸੰਦਾਂ ਨੇ ਨੰਦ ਚੰਦ ਦੇ ਵਿਰੁੱਧ ਰਾਇ ਦਿਤੀ । ''ਆਪ ਮਾਲਕ ਹੋ, ਪਰ ਸਾਨੂੰ ਤਾਂ ਇਸ ਵਿਚ ਧੋਖਾ ਨਜ਼ਰ ਆਉਂਦਾ ਹੈ । ਨੰਦ ਚੰਦ ਗੁਰੂ ਜੀ ਦਾ ਦੀਵਾਨ ਹੈ । ਸਾਡੇ ਖ਼ਿਆਲ ਵਿਚ ਗੁਰੂ ਜੀ ਨੇ ਆਪ ਉਸਨੂੰ ਭੇਜਿਆ ਹੈ । ਉਹ ਨੇੜੇ ਹੋ ਕੇ ਕਿਸੇ ਦਿਨ ਧੋਖੇ ਨਾਲ ਤੁਹਾਨੂੰ ਕਤਲ ਕਰ ਦੇਵੇਗਾ। ਸਾਡੀ ਰਾਇ ਵਿਚ ਤਾਂ ਉਹਦੇ ਧੋਖੇ ਵਿਚ ਆਉਣ ਨਾਲੋਂ, ਉਸਨੂੰ ਕਤਲ ਕਰ ਦੇਣਾ ਚਾਹੀਦਾ ਹੈ।''

ਸਲਾਹ ਪੱਕੀ ਹੋ ਗਈ । ਦੀਵਾਨ ਨੰਦ ਚੰਦ ਮਹਾਨ ਯੋਧਾ ਸੀ। ਗੁਰੂ ਮਹਾਰਾਜ ਦੀਆਂ ਕਈ ਲੜਾਈਆਂ ਵਿਚ ਉਹ ਬਹਾਦਰੀ ਵਿਖਾ ਚੁੱਕਾ ਸੀ । ਧੀਰ ਮੱਲ ਦੇ ਕਿਸੇ ਮਸੰਦ ਵਿਚ ਹਿੰਮਤ ਨਹੀਂ ਸੀ, ਨੰਦ ਚੰਦ ਦੇ ਸਾਮ੍ਹਣੇ ਆਉਣ ਦੀ । ਉਹਨਾਂ ਨੰਦ ਚੰਦ ਨੂੰ ਕਤਲ ਕਰਨ ਦੀ ਇਕ ਗੋਂਦ ਬਣਾ ਲਈ ਤੇ ਅਗਲੇ ਦਿਨ ਮਿਲਨ ਦਾ ਸਮਾਂ ਦਿਤਾ ।

ਧੀਰ ਮੱਲ ਦੇ ਮਹਿਲ ਦੀ ਬਾਹਰਲੀ ਡਿਉਢੀ ਦੀ ਛੱਤ ਵਿਚ ਮਘੋਰੇ ਬਣਾ ਕੇ ਕੁਛ ਆਦਮੀ ਬੰਦੂਕਾਂ ਲੈ ਕੇ ਉਪਰ ਬੈਠ ਗਏ । ਡਿਉਢੀ ਦਾ ਅੰਦਰਲਾ ਬੂਹਾ ਬੰਦ ਕਰ ਦਿਤਾ ਗਿਆ । ਨੰਦ ਚੰਦ ਦੇ ਆਉਣ ਉਤੇ ਪਹਿਰੇਦਾਰਾਂ ਨੇ ਡਿਉਢੀ ਦਾ ਬਾਹਰਲਾ ਢੁੱਕਾ ਹੋਇਆ ਬੂਹਾ ਖੋਹਲਿਆ। ਨੰਦ ਚੰਦ ਅੰਦਰ ਲੰਘ ਕੇ ਅੰਦਰਲੇ ਬੂਹੇ ਦੇ ਖੁੱਲ੍ਹਣ ਦੀ ਉਡੀਕ ਕਰਨ ਲੱਗਾ । ਏਨੇ ਤਕ ਬਾਹਰਲਾ ਬੂਹਾ ਬਾਹਰੋਂ ਬੰਦ ਹੋ ਗਿਆ । ਨੰਦ ਚੰਦ ਵਰਤਣ ਵਾਲੀ ਹੋਣੀ ਨੂੰ ਤਾੜ ਗਿਆ । ਪਰ ਹੁਣ ਕੀ ਬਣ ਸਕਦਾ ਸੀ ? ਨੰਦ ਚੰਦ ਨੇ ਤਲਵਾਰ ਧੂਹ ਲਈ । ਏਨੇ ਨੂੰ ਉਪਰੋਂ ਛੱਤ ਤੋਂ ਕਈ ਗੋਲੀਆਂ ਉਹਦੇ ਸਰੀਰ ਵਿਚ ਧਸ ਗਈਆਂ। ਗੁਰੂ ਵੱਲੋਂ ਬੇਮੁਖ ਹੋ ਕੇ ਨੰਦ ਚੰਦ ਏਸੇ ਤਰ੍ਹਾਂ ਮਾਰਿਆ ਗਿਆ ।[1]

## ਹੋਲਾ ਮਹੱਲਾ

ਅਨੰਦਪੁਰ ਵਿਚ ਦੋ ਮੇਲੇ ਬੜੇ ਵੱਡੇ ਲੱਗਿਆ ਕਰਦੇ ਸਨ : ਵਿਸਾਖੀ ਤੇ ਹੋਲਾ ਮਹੱਲਾ । ਸਮਾਜ ਵਿਚ ਪਰੰਪਰਾ ਤੋਂ ਚਲੇ ਆ ਰਹੇ ਤਿਉਹਾਰ ਤੇ ਮੇਲੇ ਅਸਲੋਂ ਨਹੀਂ ਮਿਟਾਏ ਜਾ ਸਕਦੇ । ਗੁਰੂ ਮਹਾਰਾਜ ਨੇ ਉਹਨਾਂ ਨੂੰ ਖ਼ਤਮ ਕਰਨ ਦੀ ਥਾਂ ਢੰਗ ਬਦਲ ਦਿਤਾ ਸੀ । ਹੋਲੀ ਭਾਰਤ ਦਾ ਬਹੁਤ ਪੁਰਾਣਾ ਤਿਉਹਾਰ ਹੈ । ਫੁਟਦੀ ਬਹਾਰ ਵਿਚ ਸਾਰੇ ਲੋਕ ਮਿਲ ਕੇ ਖੁਸ਼ੀਆਂ ਮਨਾਉਂਦੇ, ਰਾਗ ਰੰਗ ਹੁੰਦੇ ਤੇ ਇਕ-ਦੂਸਰੇ ਉਤੇ ਗੁਲਾਲ ਛਿੜਕਿਆ ਜਾਂਦਾ । ਸਭਿਅਤਾ ਦੀ ਗਿਰਾਵਟ ਨਾਲ ਕਈ ਥਾਵਾਂ 'ਤੇ ਇਹ ਤਿਉਹਾਰ ਕੁਛ ਕੋਝੀ ਸ਼ਕਲ ਅਖ਼ਤਿਆਰ ਕਰ ਗਿਆ । ਗੁਰੂ ਮਹਾਰਾਜ ਨੇ ਇਸਦੀ ਸੂਰਤ ਬਦਲ ਦਿਤੀ। ਗੰਦੇ ਗੀਤ ਗਾਉਣ ਦੀ ਥਾਂ

---

1. ਗੁਰ ਬਿਲਾਸ, ਸੁੱਖਾ ਸਿੰਘ, ਪੰਨਾ ੧੨੫ ।
ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੩੧ ।
ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨੇ ੧੧੧੩-੧੪:
ਮੈਕਾਲਿਫ਼, ਜਿਲਦ ਪੰਜਵੀਂ, ਪੰਨੇ ੮੭ ਤੋਂ ੮੯ ।

ਸੱਤ ਦਿਨ ਧਾਰਮਕ ਦੀਵਾਨ ਲਗਦੇ ਤੇ ਸੱਤਸੰਗ ਹੁੰਦਾ । ਹੋਲੀ ਤੋਂ ਅਗਲੇ ਦਿਨ ਨੂੰ ਮਹਾਰਾਜ ਨੇ 'ਮਹੱਲੇ' ਦਾ ਨਾਮ ਦਿੱਤਾ। ਉਸ ਦਿਨ ਸਿੰਘ ਅਨੰਦਪੁਰੋਂ ਚੜ੍ਹਾਈ ਕਰਕੇ ਹੱਲਾ ਬੋਲਦੇ ਤੇ ਬਾਹਰ ਜੰਗੀ ਖੇਡਾਂ ਕਰਦੇ । ਇਹ ਮਰਯਾਦਾ ਅਜੇ ਤਕ ਅਨੰਦਪੁਰ ਸਾਹਿਬ ਕਾਇਮ ਹੈ।

## ਸਾ. ਫ਼ਤਹਿ ਸਿੰਘ ਜੀ ਦਾ ਜਨਮ

ਇਹਨਾਂ ਅਮਨ ਦੇ ਦਿਨਾਂ ਵਿਚ ਅਕਾਲ ਪੁਰਖ ਨੇ ਇਕ ਹੋਰ ਖ਼ੁਸ਼ੀ ਬਖ਼ਸ਼ੀ । ਮਾਤਾ ਜੀਤੋ ਜੀ ਦੀ ਕੁੱਖੋਂ ਚਾਰ ਫੱਗਣ; ੧੭੫੫ ਬਿ. ਨੂੰ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਦਾ ਜਨਮ ਹੋਇਆ । ਸਾਰੇ ਸ਼ਹਿਰ ਵਿਚ ਕਈ ਦਿਨ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਰਹੀਆਂ।

ਬ੍ਰਾਹਮਣ ਆਪਣੇ ਆਪ ਨੂੰ ਦੂਸਰਿਆਂ ਨਾਲੋਂ ਉੱਚਾ ਕਿਹਾ ਕਰਦੇ । ਕਈ ਵਾਰ ਉਹ ਸਿੱਖਾਂ ਉੱਤੇ ਕੁਛ ਰੋਅਬ ਪਾਉਣ ਦਾ ਵੀ ਯਤਨ ਕਰਿਆ ਕਰਦੇ । ਗੁਰਦੇਵ ਨੇ ਬ੍ਰਾਹਮਣਾਂ ਦਾ ਪਾਜ ਖੋਹਲਣ ਵਾਸਤੇ ਇਕ ਬ੍ਰਹਮ-ਭੋਜ ਕੀਤਾ । ਬਹੁਤ ਸਾਰੇ ਬ੍ਰਾਹਮਣ ਪੰਗਤ ਵਿਚ ਇਕੱਠੇ ਹੋ ਗਏ । ਸਿੱਖਾਂ ਨੂੰ ਮਹਾਂਪਰਸਾਦ (ਮਾਸ) ਖਾਂਦਿਆਂ ਵੇਖ ਕੇ ਬ੍ਰਾਹਮਣ ਨੱਕ ਮੂੰਹ ਵੱਟਿਆ ਕਰਦੇ ਸਨ । ਬ੍ਰਾਹਮਣਾਂ ਵਾਸਤੇ ਮਾਸ ਖਾਣਾ ਬਹੁਤ ਬੁਰਾ ਮੰਨਿਆ ਜਾਂਦਾ ਸੀ । ਗੁਰਦੇਵ ਨੇ ਪੰਗਤਾਂ ਵਿਚ ਖਲੋ ਕੇ ਕਿਹਾ, ''ਦੇਖੋ ਪੰਡਤ ਜੀ ! ਦੋ ਕਿਸਮ ਦਾ ਭੋਜਨ ਤਿਆਰ ਹੈ । ਇਕ ਪਾਸੇ ਘਿਉ ਦਾ ਵੈਸ਼ਨੋ ਭੋਜਨ ਹੈ, ਇਕ ਪਾਸੇ ਸਿੰਘਾਂ ਦਾ ਖਾਣਾ ਮਹਾਂਪਰਸਾਦ (ਮਾਸ) ਹੈ । ਕਹੋ ਆਪ ਕਿਹੜਾ ਭੋਜਨ ਪਾਉਗੇ।''

''ਮਹਾਰਾਜ ! ਬ੍ਰਾਹਮਣ ਧਰਮ ਮਾਸ ਖਾਣ ਦੀ ਆਗਿਆ ਨਹੀਂ ਦੇਂਦਾ। ਅਸੀਂ ਸਭ ਵੈਸ਼ਨੋ ਭੋਜਨ ਹੀ ਖਾਵਾਂਗੇ।'' ਪੰਡਤਾਂ ਦੇ ਆਗੂ ਨੇ ਉਤਰ ਦਿਤਾ ।

''ਜਿਵੇ ਆਪਦੀ ਖ਼ੁਸ਼ੀ।'' ਗੁਰਦੇਵ ਨੇ ਮੁਸਕਰਾਉਂਦਿਆਂ ਕਿਹਾ । ਪਰ ਇਕ ਹੋਰ ਗੱਲ ਹੈ । ਜੋ ਵੈਸ਼ਨੋ ਭੋਜਨ ਪਾਏਗਾ, ਉਸਨੂੰ ਇਕ ਰੁਪਇਆ ਦੱਛਣਾ ਮਿਲੇਗੀ। ਪਰ ਜੋ ਮਹਾਂਪਰਸਾਦ ਛਕੇਗਾ, ਉਸਨੂੰ ਦੱਛਣਾ ਵਜੋਂ ਪੰਜ ਸੋਨੇ ਦੀਆਂ ਮੋਹਰਾਂ[1] ਮਿਲਣਗੀਆਂ।''

---

1. ਓਦੋਂ ਵੱਡਾ ਸਿੱਕਾ ਮੋਹਰ (ਸੋਨੇ ਦੀ) ਹੁੰਦਾ ਸੀ । ਇਕ ਮੋਹਰ ਸੋਲਾਂ ਰੁਪੇ ਦੇ ਬਰਾਬਰ ਸੀ ।

ਇਹ ਸੁਣ ਕੇ ਸਿਰਫ਼ ਪੰਦਰ੍ਹਾਂ—ਵੀਹ ਪੰਡਤ ਹੀ ਵੈਸ਼ਨੋ ਪੰਗਤ ਵਿਚ ਰਹਿ ਗਏ। ਬਾਕੀ ਸਭ ਪੰਜ ਮੋਹਰਾਂ ਦੇ ਲਾਲਚ ਵਿਚ ਮਾਸ ਖਾਣ ਜਾ ਬੈਠੇ। ਗੁਰਦੇਵ ਨੇ ਫ਼ੁਰਮਾਇਆ, ''ਕੇਵਲ ਉਹ ਗਿਣਤੀ ਦੇ ਬੰਦੇ ਹੀ ਅਸਲੀ ਪੰਡਤ ਹਨ । ਬਾਕੀ ਸਭ ਲਾਲਚੀ ਤੇ ਭੇਖੀ ਹਨ। ਯਾਦ ਰੱਖੋ, ਭੇਖੀ ਕਿਸੇ ਥਾਂ ਵੀ ਪਰਵਾਨ ਨਹੀਂ।

'ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ।
ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ।''

(ਬਚਿਤ੍ਰ ਨਾਟਕ)

ਅਮਨ ਦੇ ਦਿਨਾਂ ਵਿਚ ਹੋਰ ਵੀ ਕਈ ਅਜੇਹੇ ਕੌਤਕ ਹੁੰਦੇ ਰਹਿੰਦੇ।

— 0 —

# ਸਾਹਿਤ ਰਚਨਾ ਤੇ ਨਵਾਂ ਨਿਸ਼ਾਨਾ

ਗੁਰਦੇਵ ਜਮਾਂਦਰੂ ਸਾਹਿਤਕਾਰ ਸਨ । ਜੰਗਾਂ ਯੁੱਧਾਂ ਤੋਂ ਜ਼ਰਾ ਵਿਹਲ ਮਿਲਦਾ, ਤਾਂ ਹਜ਼ੂਰ ਸਾਹਿਤ ਰਚਨਾ ਵਿਚ ਲੱਗ ਜਾਂਦੇ । ਏਸ ਮਿਲੇ ਸਮੇਂ ਦੀ ਵੀ ਮਹਾਰਾਜ ਨੇ ਬੜੀ ਸੁਚੱਜੀ ਵਰਤੋਂ ਕੀਤੀ । ਸਭ ਤੋਂ ਵਧੇਰੇ ਬਾਣੀ ਮਹਾਰਾਜ ਨੇ ਏਸੇ ਸਮੇਂ ਰਚੀ । ਕਈ ਉਘੇ ਅਨੁਵਾਦ ਵੀ ਕੀਤੇ। ਇਤਿਹਾਸਕ ਮਹਾਨਤਾ ਦਾ ਪਰਸਿੱਧ ਗ੍ਰੰਥ 'ਬਚਿਤ੍ਰ ਨਾਟਕ' ਵੀ ਏਸੇ ਸਮੇਂ ਰਚਿਆ ਗਿਆ । ਉਸਦੇ ਅੰਤ ਵਿਚ ਰਚੇ ਜਾਣ ਦੀ ਤਾਰੀਖ਼ ਨਹੀਂ ਦਿਤੀ, ਪਰ ਉਸ ਵਿਚ ਬਿਆਨੀਆਂ ਘਟਨਾਵਾਂ ਤੋਂ ਉਸਦਾ ਰਚਨ ਕਾਲ ਏਹੋ ਸਿੱਧ ਹੁੰਦਾ ਹੈ। ਸ਼ਾਹਜ਼ਾਦਾ ਮੁਅੱਜ਼ਮ ਦੀ ਮੁਹਿਮ ਦਾ ਉਸ ਵਿਚ ਪੂਰਾ ਵਰਨਣ ਹੈ, ਪਰ ਪੰਥ ਸਾਜਣ ਦਾ ਜ਼ਿਕਰ ਨਹੀਂ ਸੋ, ਸਪਸ਼ਟ ਹੈ, ਕਿ ਪੰਜਾਂ ਪਿਆਰਿਆਂ ਦੀ ਪਰਖ ਤੋਂ ਪਹਿਲਾਂ ਬਚਿਤ੍ਰ ਨਾਟਕ ਲਿਖਿਆ ਗਿਆ ਹੈ।

ਬਚਿਤ੍ਰ ਨਾਟਕ ਦੇ ਅਖ਼ੀਰ 'ਤੇ ਇਕ ਹੋਰ ਇਸ਼ਾਰਾ ਮਿਲਦਾ ਹੈ :

'ਪਹਿਲੇ ਚੰਡੀ ਚਰਿਤ੍ਰ ਬਨਾਯੋ
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰਿ ਕਰੌ ਬਡਾਈ।'

ਭਾਵ-ਅਰਥ : 'ਚੰਡੀ ਚਰਿਤ੍ਰ' (ਦੋਵੇਂ ਹਿੱਸੇ) ਇਸ ਤੋਂ ਪਹਿਲਾਂ ਰਚਿਆ ਗਿਆ ਹੈ, ਤੇ 'ਚੰਡੀ ਦੀ ਵਾਰ' ਇਸ ਤੋਂ ਪਿਛੋਂ।

'ਅਕਾਲ ਉਸਤਤ', 'ਗਿਆਨ ਪ੍ਰਬੋਧ' ਆਦਿ ਮਹਾਨ ਗ੍ਰੰਥ ਵੀ ਏਸੇ ਸਮੇਂ ਰਚੇ ਗਏ ਹਨ। ਕੁਛ ਸਮਾਂ ਮਹਾਰਾਜ 'ਨੈਨਾ ਦੇਵੀ' ਪਰਬਤ ਦੀ ਇਕਾਂਤ ਵਿਚ ਵੀ ਰਚੇ। 'ਰਾਮ ਅਵਤਾਰ' ਦਾ ਅਨੁਵਾਦ ਏਥੇ ਹੀ ਕੀਤਾ ਗਿਆ। ਉਸ ਦੇ ਅੰਤ ਵਿਚ ਗੁਰਦੇਵ ਰਚਨ-ਕਾਲ ਤੇ ਸਥਾਨ ਬਾਰੇ ਲਿਖਦੇ ਹਨ:

''ਸੰਮਤ ਸੱਤ੍ਰਹ ਸਹਸ ਪਚਾਵਨ।
ਹਾੜ ਵਦੀ ਪ੍ਰਿਥਮ ਸੁਖਦਾਵਨ।

ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ।
ਭੂਲ ਪਰੀ ਲਹੁ ਲੇਹੁ ਸਧਾਰਾ।
ਨੇਤ੍ਰ ਤੁੰਗ ਕੇ ਚਰਨ ਤਰ ਸੱਤਦ੍ਰਵ ਤੀਰ ਤਰੰਗ।''
ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ।''

(ਰਾਮ ਚੰਦਰ ਜੀ ਦੀ ਕਥਾ ਦਾ ਗ੍ਰੰਥ, 'ਨੈਣਾ ਦੇਵੀ' ਦੀ ਢਲਵਾਨ ਵਿਚ, ਸਤਲੁਜ ਨਦੀ ਦੇ ਕੰਢੇ ਉਤੇ, ਹਾੜ ਸੁਦੀ ਪਹਿਲੀ,. ਸੰਮਤ ੧੭੫੫ ਬਿ. ਨੂੰ ਪੂਰਾ ਹੋਇਆ।)

ਪਹਾੜੀ ਦੇ ਨਾਮ 'ਨੈਣਾ ਦੇਵੀ' ਤੇ ਗੁਰਦੇਵ ਦੇ ਇਕਾਂਤ ਵਾਸ ਤੋਂ ਭੁਲੇਖਾ ਖਾ ਕੇ (ਜਾਂ ਚਲਾਕੀ ਨਾਲ ਗਿਣ ਮਿਥ ਕੇ) ਕੁਛ ਲੋਕਾਂ ਨੇ ਦੇਵੀ ਪੂਜਣ ਹੋਮ ਕਰਨ ਦੀ ਮਨ-ਘੜਤ ਕਹਾਣੀ ਘੜ ਲਈ ਹੈ । ਅਸੀਂ ਪੂਰਨ ਵਿਸ਼ਵਾਸ ਨਾਲ ਕਹਿ ਸਕਦੇ ਹਾਂ, ਕਿ ਨਾ ਕਦੇ ਦੇਵੀ ਦੀ ਪੂਜਾ ਕੀਤੀ ਗਈ, (ਦਿਖਾਵੇ ਮਾਤਰ ਵੀ ਨਹੀਂ) ਤੇ ਨਾ ਹੀ ਇਸ ਮਨੋਰਥ ਵਾਸਤੇ ਹੋਮ ਕੀਤਾ ਗਿਆ । ਗੁਰੂ ਗੋਬਿੰਦ ਸਿੰਘ ਵਰਗੇ ਦ੍ਰਿੜ ਵਿਸ਼ਵਾਸੀ ਮਹਾਂ ਪੁਰਸ਼-ਲੋਕਾਂ ਦੇ ਭਰਮ ਕੱਢਣ ਵਾਸਤੇ ਵੀ—ਐਸਾ ਨਹੀਂ ਸਨ ਕਰ ਸਕਦੇ । ਦ੍ਰਿੜ ਇਰਾਦੇ ਦੇ ਮਾਲਕ ਗੁਰਦੇਵ ਆਪਣੇ 'ਇਸ਼ਟ' ਬਾਰੇ ਤੇ 'ਦੇਵੀ-ਦਿਉਤਿਆਂ' ਬਾਰੇ, ਆਪਣੀ ਬਾਣੀ ਵਿਚ ਬੜਾ ਸਾਫ਼ ਲਿਖਦੇ ਹਨ।

'ਜਾਪੁ' ਸਾਹਿਬ ਗੁਰਦੇਵ ਦੀ 'ਨਿੱਤ-ਨੇਮ' ਦੀ ਬਾਣੀ ਹੈ । ਉਸਦੇ ਪਹਿਲੇ ਛੰਦ ਵਿਚ ਹਜ਼ੂਰ ਆਪਣੇ 'ਇਸ਼ਟ-ਨਿਰੰਕਾਰ' ਬਾਰੇ ਲਿਖਦੇ ਹਨ :

'ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ।
ਅਚਲ ਮੂਰਤਿ ਅਨੁਭਵ ਪ੍ਰਕਾਸ ਅਮਿਤੋਜ ਕਹਿੱਜੈ।
ਕੋਟਿ ਇੰਦ੍ਰ ਇੰਦ੍ਰਾਣ ਸਾਹ ਸਾਹਾਣਿ ਗਣਿੱਜੈ।
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਨ ਤ੍ਰਿਣ ਕਹਿਤ।
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ।'

ਇਹ ਹੈ ਗੁਰਦੇਵ ਦਾ 'ਇਸ਼ਟ ਦੇਵ' ਜਿਸਦਾ ਕੋਈ ਰੂਪ ਰੰਗ ਜਾਂ ਚਕ੍ਰ ਚਿਹਨ ਨਹੀਂ, ਨਿਰਾਕਾਰ, ਅਚਲ, ਅਜਨਮਾ।

ਫਿਰ ਅਗਲੇ ਛੰਦ ਵਿਚ ਗੁਰਦੇਵ ਨਮਸਕਾਰ ਕਰਦੇ ਹਨ:

'ਨਮਸਤੂੰ ਅਕਾਲੇ । ਨਮਸਤੂੰ ਕ੍ਰਿਪਾਲੇ।'

ਕਿਰਪਾਨਿਧ ਅਕਾਲ ਪੁਰਖ ਨੂੰ ਸੀਸ ਝੁਕਾਉਂਦੇ ਹਨ।

ਮਹਾਰਾਜ 'ਅਕਾਲ ਉਸਤਤ' ਆਰੰਭ ਕਰਦੇ ਹਨ, ਤਾਂ ਪਹਿਲੀ ਪੰਗਤੀ ਹੈ:

'ਅਕਾਲ ਪੁਰਖ ਕੀ ਰੱਛਾ ਹਮ ਨੈ।'

ਫਿਰ ਅੱਗੇ ਚੱਲ ਕੇ ਆਪਣੇ ਇਸ਼ਟ (ਅਕਾਲ ਪੁਰਖ) ਦੀ ਵਡਿਆਈ ਲਿਖਦੇ ਹਨ :

'ਅਨਹਦ ਰੂਪ ਅਨਾਹਦ ਬਾਨੀ ।
ਚਰਨ ਸਰਨ ਜਿਹ ਬਸਤ ਭਵਾਨੀ।
ਬ੍ਰਹਮਾ, ਬਿਸਨ, ਅੰਤ ਨਹੀ ਪਾਯੋ।
ਨੇਤ ਨੇਤ ਮੁਖ ਚਾਰ ਬਤਾਯੋ।
ਤਾਤ ਮਾਤ ਜਿਹ ਜਾਤ ਨ ਪਾਤਾ।
ਏਕ ਰੰਗ ਕਾਹੂ ਨਹੀ ਰਾਤਾ।
ਸਰਬ ਜੋਤ ਕੇ ਬੀਚ ਸਮਾਨਾ।
ਸਬਹੂੰ ਸਰਬ ਠੌਰ ਪਹਿਜਾਨਾ।'

ਜੋ ਸਰਬ ਜੋਤ ਹਰ ਵਿਚ ਸਮਾਇਆ ਹੋਇਆ ਹੈ। ਜਿਸਦਾ ਮਾਤਾ ਪਿਤਾ ਕੋਈ ਨਹੀਂ (ਜਨਮ ਰਹਿਤ ਹੈ)। ਬ੍ਰਹਮਾ, ਵਿਸ਼ਨੂ ਆਦਿ ਦੇਵਤਿਆਂ ਨੇ ਜਿਸਦਾ ਅੰਤ ਨਹੀਂ ਪਾਇਆ। ਭਵਾਨੀ (ਦੇਵੀ, ਦੁਰਗਾ) ਜਿਸਦੇ ਚਰਨਾਂ ਵਿਚ ਵਸਦੀ ਹੈ। (ਉਹ ਅਕਾਲ ਪੁਰਖ ਹੈ ਗੁਰੂ ਗੋਬਿੰਦ ਸਿੰਘ ਜੀ ਦਾ ਇਸ਼ਟ, ਜਿਸਦੀ ਹਜ਼ੂਰ ਪੂਜਾ ਕਰਦੇ ਹਨ।)

ਦੇਵੀ ਦੇਵਤਿਆਂ ਤੇ ਅਵਤਾਰਾਂ ਬਾਰੇ ਮਹਾਰਾਜ ਬੜੇ ਸਾਫ਼ ਸ਼ਬਦਾਂ ਵਿਚ ਲਿਖਦੇ ਹਨ :

'ਜਿਤੇ ਰਾਮ ਹੂਏ। ਸਭੇ ਅੰਤ ਮੂਏ।
ਜਿਤੇ ਕ੍ਰਿਸਨ ਹ੍ਵੈ ਹੈਂ। ਸਭੈ ਅੰਤ ਜੈ ਹੈਂ ।੭੦।
ਜਿਤੇ ਦੇਵ ਹੋਸੀ । ਸਬੈ ਅੰਤ ਜਾਸੀ।
ਜਿਤੇ ਬੋਧ ਹ੍ਵੈ ਹੈਂ। ਸਬੈ ਅੰਤ ਛੈ ਹੈਂ। ੭੧।

'ਕ੍ਰਿਸਨਾਵਤਾਰ ਦੇ ਅੰਤ ਵਿਚ ਹਜ਼ੂਰ ਲਿਖਦੇ ਹਨ :

'ਮੈਂ ਨ ਗਨੇਸਹਿ ਪ੍ਰਥਮ ਮਨਾਊਂ ।
ਕਿਸਨ ਬਿਸਨ ਕਬਹੂੰ ਨਹਿ ਧਿਆਊਂ।
ਕਾਨ ਸੁਨੇ ਪਹਿਚਾਨ ਨ ਤਿਨ ਸੋ।

ਲਿਵਲਾਗੀ ਮੋਰੀ ਪਗ ਇਨ ਸੋ।'

ਸਵਾਲ ਪੈਦਾ ਹੁੰਦਾ ਹੈ, ਕਿ ਫਿਰ ਗੁਰਦੇਵ ਨੇ ਇਹ ਕਥਾਵਾਂ (ਰਾਮਅਵਤਾਰ, ਕ੍ਰਿਸਨਾਅਵਤਾਰ, ਚੰਡੀ ਚਰਿਤ੍ਰ, ਆਦਿ) ਲਿਖੀਆਂ ਕਿਉਂ? ਇਸਦਾ ਉੱਤਰ ਵੀ ਹਜ਼ੂਰ ਆਪ ਹੀ ਦੇਂਦੇ ਹਨ :

'ਦਸਮ ਕਥਾ ਭਗੌਤ ਕੀ ਭਾਖਾ ਕਹੀ ਬਨਾਇ।
ਅਵਰ ਵਾਸਨਾ ਨਾਹਿ ਪ੍ਰਭੁ, ਧਰਮ ਜੁੱਧ ਕੇ ਚਾਇ।'

- ਭਾਰਤ ਦੇ ਪੁਰਾਤਨ ਇਤਿਹਾਸ ਵਿਚ ਕੌਮੀ ਯੋਧਿਆ' (National Heroes) ਦੀ ਘਾਟ ਦੇ ਕਾਰਨ ਹੀ ਗੁਰਦੇਵ ਨੇ ਮਿਥਿਹਾਸਕ ਕਥਾਵਾਂ ਦਾ ਆਸਰਾ ਲਿਆ, ਤੇ ਉਹਨਾਂ ਨੂੰ ਬੀਰ-ਰਸੀ ਭਾਸ਼ਾ ਵਿਚ ਪੇਸ਼ ਕੀਤਾ ।

ਗੁਰਦੇਵ ਕਿਸ ਦੀ ਉਪਾਸਨਾ (ਪੂਜਾ) ਕਰਨ ਦਾ ਹੁਕਮ ਦੇਂਦੇ ਹਨ । ਮੁਖਵਾਕ ਬਾਣੀ ਸੁਣੋ।

'ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਨ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ਼ਾ ਤਾਹਿ ਨਖਾਲਸ ਜਾਨੈ।'

ਹਜ਼ੂਰ 'ਅਕਾਲ ਉਸਤਤ' ਵਿਚ ਫ਼ੁਰਮਾਉਂਦੇ ਹਨ :

'ਸਭ ਕਰਮ ਫੋਕਟ ਮਾਨ।
ਸਭ ਧਰਮ ਨਿਹਫਲ ਮਾਨ ।
ਬਿਨ ਏਕ ਨਾਮ ਅਧਾਰ ।
ਸਭ ਕਰਮ ਭਰਮ ਬਿਚਾਰ'।

ਇਸ ਬਾਣੀ ਦੇ ਰਚਨਹਾਰ ਮਹਾਂਪੁਰਸ਼ (ਗੁਰੂ ਗੋਬਿੰਦ ਸਿੰਘ ਜੀ ) ਨੂੰ ਦੇਵੀ ਦੇਵਤੇ ਪੂਜਣ ਵਾਲਾ ਦੱਸਣਾ ਅਗਿਆਨਤਾ ਹੈ ਤੇ ਦੱਸਣ ਵਾਲੇ ਦੇਵੀ ਪੂਜਾ ਦਾ ਸਮਾ ਵੀ ਓਹਾ ਦਸਦੇ ਹਨ, ਜਿਸ ਸਮੇਂ ਇਹ ਬਾਣੀ ਰਚੀ ਗਈ ਸੀ।

ਇਸ ਸਮੇਂ ਗੁਰਦੇਵ ਇਕ ਡੂੰਘੀ ਸੋਚ ਵਿਚ ਸਨ । ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦੀ ਘਟਨਾ ਹਜ਼ੂਰ ਨੂੰ ਭੁੱਲੀ ਨਹੀਂ ਸੀ । ਭਾਈ ਲੱਖੀ ਸ਼ਾਹ ਦੇ ਦੱਸਣ ਅਨੁਸਾਰ, ਨੌਂਵੇ ਪਾਤਸ਼ਾਹ ਦੀ ਸ਼ਹੀਦੀ ਵੇਲੇ ਮੁਸਲਮਾਨਾਂ ਤੇ

ਹਿੰਦੂਆਂ ਨਾਲ ਕੁਛ ਸਿੱਖ ਵੀ ਖਲੇ ਸਨ । ਬਾਦਸ਼ਾਹ ਨੇ ਵੰਗਾਰ ਕੇ ਕਿਹਾ ਸੀ, 'ਕੋਈ ਸਿੱਖ ਹੈ, ਤਾਂ ਆਪਣੇ ਗੁਰੂ ਦਾ ਸਰੀਰ ਚੁੱਕਣ ਵਾਸਤੇ ਅੱਗੇ ਆਵੇ।' ਪਰ ਕੋਈ ਸਿੱਖ ਵੀ ਅੱਗੇ ਨਹੀਂ ਸੀ ਆਇਆ । ਉਸ ਵੇਲੇ ਸਿੱਖਾਂ ਤੇ ਹਿੰਦੂਆਂ ਦੀ ਪਛਾਣ ਕਰਨੀ ਵੀ ਔਖੀ ਸੀ । ਸਾਰੇ ਹੀ (ਖ਼ਾਸ ਕਰ ਪੰਜਾਬੀ) ਕੇਸ ਦਾੜ੍ਹੀਆਂ ਰਖਦੇ ਸਨ । ਸਭ ਦੀ ਇਕੋ ਜੇਹੀ ਪੁਸ਼ਾਕ ਤੇ ਰਹਿਣੀ ਬਹਿਣੀ ਸੀ। (ਬਹਾਦਰ ਸ਼ਾਹ ਲਾਹੌਰ ਜਾਂਦਾ ਹੈ, ੧੭੧੨ ਈ. ਵਿਚ, ਤਾਂ ਹਿੰਦੂਆਂ ਨੂੰ ਕੇਸ ਦਾੜ੍ਹੀ ਮੁਨਾਉਣ ਦਾ ਹੁਕਮ ਦੇਂਦਾ ਹੈ। ਉਸ ਤੋਂ ਪਿਛੋਂ ਫ਼ਰਖ਼ ਸੀਅਰ ਨੇ ਦੁਬਾਰਾ ਬੜਾ ਸਖ਼ਤ ਹੁਕਮ ਦਿਤਾ, ਕਿ ਸਭ ਹਿੰਦੂ ਕੇਸ ਦਾੜ੍ਹੀ ਮੁਨਾਇਆ ਕਰਨ।) ਸੋ, ਸਿੱਖ ਹਿੰਦੂਆਂ ਵਿਚ ਲੁਕ ਸਕਦੇ ਸਨ। ਗੁਰਦੇਵ ਆਪਣੇ ਸਿੱਖਾਂ ਨੂੰ ਅਜੇਹਾ ਰੂਪ ਦੇਣਾ ਚਾਹੁੰਦੇ ਸਨ, ਜੋ ਕਿਸੇ ਵੀ ਇਕੱਠ ਵਿਚ ਲੁਕਾਇਆ ਨਾ ਲੁਕੇ । ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਧਰਮ ਨੂੰ ਬਿਲਕੁਲ ਨਵਾਂ ਤੇ 'ਨਿਆਰਾ' ਰੂਪ ਦੇਣ ਵਾਸਤੇ ਮਹਾਰਾਜ ਸੋਚ ਰਹੇ ਸਨ ।

ਇਹ ਗੱਲ ਪੱਕੀ ਹੈ, ਜੇ ਗੁਰੂ ਗੋਬਿੰਦ ਸਿੰਘ ਮਹਾਰਾਜ ਪੰਥ ਨੂੰ ਇਹ ਨਵਾਂ ਰੂਪ ਦੇ ਕੇ 'ਸਿੰਘ' ਨਾ ਬਣਾਉਂਦੇ, ਤਾਂ ਅੱਜ ਸਿੱਖਾਂ ਦੀ ਹੈਸੀਅਤ ਵੀ 'ਕਬੀਰ ਪੰਥੀਆਂ' ਵਰਗੀ ਹੀ ਹੁੰਦੀ । ਸਿੱਖਾਂ ਦਾ ਅੱਜ ਹਿੰਦੂਆਂ ਨਾਲੋਂ ਕੋਈ ਵੱਖਰਾ ਚਿੰਨ੍ਹ ਨਾ ਹੁੰਦਾ । ਗੁਰੂ ਸਾਹਿਬਾਨ ਦੀ ਪਦਵੀ ਵੀ ਬਾਕੀ ਸੰਤਾਂ, ਭਗਤਾਂ ਤੇ ਰਿਸ਼ੀਆਂ ਵਰਗੀ ਹੀ ਹੁੰਦੀ । ਸਾਹਿਬਾਨ ਨੂੰ 'ਗੁਰੂ' ਕਹਿੰਦੇ ਲੋਕ, ਪਰ ਓਸੇ ਤਰਾਂ, ਜਿਵੇਂ 'ਨਾਮਦੇਵ' ਜਾਂ 'ਰਵਿਦਾਸ' ਨੂੰ ਗੁਰੂ ਕਿਹਾ ਜਾਂਦਾ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਪਰਚਾਰ ਕਰਕੇ ਸਿੱਖਾਂ ਨੂੰ ਨਵਾਂ ਰੂਪ ਤੇ ਵੱਖਰਾ ਸਥਾਨ ਦੇ ਦਿੱਤਾ, ਇਕ ਨਵਾਂ ਤੇ ਨਿਆਰਾ 'ਪੰਥ' ਬਣਾ ਦਿਤਾ । ਏਸੇ ਸਦਕਾ ਧਰਮਾਂ ਦੇ ਇਤਿਹਾਸ ਵਿਚ ਗੁਰੂ ਸਾਹਿਬਾਨ ਨੂੰ ਵੀ ਹੋਰ ਧਰਮਾਂ ਦੇ ਬਾਨੀਆਂ ਦੇ ਬਰਾਬਰ ਉੱਚਾ ਤੇ ਖ਼ਾਸ ਅਸਥਾਨ ਮਿਲ ਗਿਆ । ਕਿਸੇ ਪੂਜਯ ਨੂੰ ਉੱਚਾ ਉਸਦੇ ਪੂਜਣ ਵਾਲੇ ਹੀ ਬਣਾਉਂਦੇ ਹਨ । ਧਰਮ ਦਾ ਬਾਨੀ ਓਨਾ ਹੀ ਉੱਚਾ ਸਮਝਿਆ ਜਾਂਦਾ ਹੈ, ਜਿੰਨੀ ਉੱਚੀ ਉਸਦੀ ਸਾਜੀ ਕੌਮ ਹੁੰਦੀ ਹੈ । ਏਸੇ ਸਿਧਾਂਤ ਨੂੰ ਮੁੱਖ ਰੱਖ ਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਵੱਲ ਇਸ਼ਾਰਾ ਕਰਕੇ ਫ਼ੁਰਮਾਇਆ ਸੀ :

'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ
ਨਹੀਂ ਮੋ ਸੇ ਗਰੀਬ ਕਰੋਰ ਪਰੇ ।'

ਨਵਾਂ ਪੰਥ ਸਾਜਣ ਦਾ ਫ਼ੈਸਲਾ ਹੋ ਗਿਆ। ਹਜ਼ੂਰ ਤਾਂ ਫ਼ੁਰਮਾਉਂਦੇ ਹਨ, 'ਸਾਨੂੰ ਨਿਰੰਕਾਰ ਨੇ ਭੇਜਿਆ ਹੀ ਏਸੇ ਸ਼ੁਭ ਕਾਰਜ ਵਾਸਤੇ ਸੀ।'

'ਤਪ ਸਾਧਤ ਹਰਿ ਮੋਹਿ ਬੁਲਾਯੋ।
ਇਮ ਕਹਿ ਕੈ ਇਹ ਲੋਕ ਪਠਾਯੋ।੨੮।
ਮੈ ਅਪਨਾ ਸੁਤ ਤੋਹਿ ਨਿਵਾਜਾ
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਾਹਿ ਤਹਾਂ ਤੈ ਧਰਮ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ।੨੯।'[1]

ਗੁਰਦੇਵ ਕਹਿੰਦੇ ਹਨ, 'ਅਸਾਂ ਅੱਗੋਂ ਬੇਨਤੀ ਕੀਤੀ,

'ਠਾਢ ਭਯੋ ਮੈ ਜੋਰਿ ਕਰਿ, ਬਚਨ ਕਹਾ ਸਿਰ ਨਿਆਇ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।' ੩੦।

ਉਪਰਲੇ ਕਥਨ ਦੀ ਪ੍ਰੋੜਤਾ ਕਰਦੇ ਹੋਏ ਮਹਾਰਾਜ ਹੋਰ ਲਿਖਦੇ ਹਨ;

'ਹਮ ਏਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਜਹਾ ਤਹਾ ਤੁਮ ਧਰਮ ਬਿਥਾਰੋ।
ਦੁਸਟ ਦੋਖੀਅਨ ਪਕਰਿ ਪਛਾਰੋ।੪੨।
ਯਾਹੀ ਕਾਜ ਧਰਾ ਹਮ ਜਨਮੰ।
ਸਮਝਿ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ।' ੪੩।

ਨਵੇਂ ਪੰਥ ਦੀ ਰੂਪ ਰੇਖਾ ਤਿਆਰ ਹੋ ਗਈ। ਗੁਰਦੇਵ ਨੈਨਾ ਦੇਵੀ ਤੋਂ ਵਾਪਸ ਅਨੰਦਪੁਰ ਆ ਗਏ। ਹਜ਼ੂਰ ਬਹੁਤ ਘੱਟ ਬੋਲਦੇ ਤੇ ਹਰ ਵੇਲੇ ਕਿਸੇ ਡੂੰਘੀ ਸੋਚ ਵਿਚ ਲੀਨ ਰਹਿੰਦੇ।

— 0 —

---

1. ਬਚਿਤ੍ਰ ਨਾਟਕ, ਧਿਆਇ ੬।




ਕਾਂਡ ੧੩

# ਪੰਥ ਸਾਜਣਾ ਤੇ ਰਹਿਤ ਮਰਯਾਦਾ

ਕੇਸਗੜ੍ਹ ਦੀਵਾਨ ਸਜਿਆ ਹੋਇਆ ਸੀ । ਅੱਸੀ ਹਜ਼ਾਰ ਦੇ ਲਗਭਗ ਸੰਗਤਾਂ ਸਜੀਆਂ ਬੈਠੀਆਂ ਸਨ । ਸਟੇਜ ਦੇ ਪਿਛਲੇ ਪਾਸੇ ਕੁਛ ਤੰਬੂ ਲੱਗੇ ਹੋਏ ਸਨ। ਓਸੇ ਪਾਸਿਓਂ ਗੁਰੂ ਮਹਾਰਾਜ ਨੇ ਆਉਣਾ ਸੀ । ਖ਼ਾਲੀ ਸਿੰਘਾਸਣ ਵੇਖ ਕੇ ਸ਼ਰਧਾਲੂਆਂ ਦੇ ਮਨ ਕਾਹਲੇ ਪੈ ਰਹੇ ਸਨ। ਵਿਚਾਰਵਾਨ ਸਿੱਖ ਆਪਸ ਵਿਚ ਵਾਰਤਾਲਾਪ ਕਰ ਰਹੇ ਸਨ।

'ਇਸ ਵਿਸਾਖੀ ਉਤੇ ਮਹਾਰਾਜ ਨੇ ਦੂਰ ਦੂਰ ਹੁਕਮਨਾਮੇ ਭੇਜਕੇ ਸੰਗਤਾਂ ਨੂੰ ਬੁਲਾਇਆ ਹੈ । ਏਸੇ ਵਾਸਤੇ ਏਨੀ ਰੌਣਕ ਹੈ । ਅੱਜ ਮਹਾਰਾਜ ਇਕ ਖ਼ਾਸ ਐਲਾਨ ਕਰਨ ਵਾਲੇ ਹਨ.....ਹਜ਼ੂਰ ਜਦੋਂ ਦੇ ਨੈਨਾ ਦੇਵੀ ਪਰਬਤ ਤੋਂ ਆਏ ਹਨ, ਕੁਛ ਚੁੱਪ ਚੁੱਪ ਰਹਿੰਦੇ ਹਨ । ਓਥੇ ਇਕਾਂਤ ਵਾਸ ਵਿਚ ਮਹਾਰਾਜ ਬੜਾ ਕਠਨ ਤਪ ਕਰਦੇ ਰਹੇ ਹਨ । ਪਿਛਲੇ ਗੁਰੂ ਸਾਹਿਬਾਨ ਵੀ ਤਪ ਕਰਦੇ ਰਹੇ ਹਨ । ਤਪ, ਜਪ, ਸਿਮਰਨ, ਸੇਵਾ ਏਹਾ ਗੁਣ ਸਿੱਖੀ ਦੀ ਜਾਨ ਹਨ।...ਸੁਣਿਆਂ ਏ', ਮਹਾਰਾਜ ਨੇ ਨਵੀਂ ਬਾਣੀ ਵੀ ਬਹੁਤ ਰਚੀ ਹੈ । ਹੋ ਸਕਦਾ ਹੈ, ਉਸ ਬਾਣੀ ਬਾਰੇ ਹੀ ਕੋਈ ਹੁਕਮ ਕਰਨਾ ਹੋਵੇ...। ਤਪ ਦੀ ਬਰਕਤ ਹੈ ਸਾਰੀ । ਮਹਾਰਾਜ ਦੇ ਚਿਹਰੇ ਦਾ ਜਲਾਲ ਝੱਲਿਆ ਨਹੀਂ ਜਾਂਦਾ। ਨਿਕਟ-ਵਰਤੀ ਸਿੱਖ ਵੀ ਹਜ਼ੂਰ ਨਾਲ ਗੱਲ ਬਾਤ ਕਰਨ ਤੋਂ ਝਿਜਕਦੇ ਹਨ।.....ਸਮਰੱਥ ਹਨ ਆਪ । ਹਜ਼ੂਰ ਦੇ ਕੌਤਕ ਵੇਖੋ।

ਠੀਕ ਹੀ ਇਕ ਅਨੋਖਾ ਕੌਤਕ ਸੀ। ਪਿਛਲੇ ਪਾਸਿਓਂ ਤੰਬੂ ਦਾ ਪਰਦਾ ਹਿੱਲਿਆ। ਗੁਰੂ ਗੋਬਿੰਦ ਸਿੰਘ ਮਹਾਰਾਜ ਸਟੇਜ ਉਤੇ ਆਪ ਖਲੇ। ਹਜ਼ੂਰ ਦੇ ਸਿਰ 'ਤੇ ਸੁਨਹਿਰੀ ਚੱਕਰ, ਮੱਥੇ ਉਤੇ ਹੀਰਿਆਂ ਜੜੀ ਕਲਗੀ ਨੇਤਰ ਬੀਰ ਰਸ ਵਿਚ ਸੁਰਖ਼, ਚਿਹਰਾ ਕੁਛ ਰੋਹ ਵਿਚ ਤਣਿਆ ਹੋਇਆ ਸੱਜੇ ਹੱਥ ਬਿਜਲੀ ਵਾਂਗ ਚਮਕਦੀ ਨੰਗੀ ਤਲਵਾਰ।

ਗੁਰਦੇਵ ਦੇ ਤੰਬੂਓਂ ਬਾਹਰ ਆਉਂਦਿਆਂ ਹੀ ਸਾਰਾ ਪੰਡਾਲ 'ਸੱਤ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜ ਉਠਿਆ । ਗੁਰਦੇਵ ਸਟੇਜ ਉਤੇ ਚੁੱਪ ਚਾਪ ਆ

ਖਲੋ । ਹਜ਼ੂਰ ਦਾ ਅਨੋਖਾ ਦੀਦਾਰ ਪਾ ਕੇ ਸੰਗਤਾਂ ਵਿਚ ਚੁੱਪੀ ਵਰਤ ਗਈ । ਅੱਗੇ ਮਹਾਰਾਜ ਦੇ ਚਿਹਰੇ ਉਤੇ ਸਦਾ ਮਿੱਠੀ ਮਿੱਠੀ ਮੁਸਕਰਾਹਟ ਹੋਇਆ ਕਰਦੀ ਸੀ । ਪਰ ਅੱਜ.....ਬੜਾ ਅਨੋਖਾ ਰੂਪ.....ਅਨੋਖਾ ਤਪ ਤੇਜ.....ਮੱਥੇ 'ਤੇ ਰੋਹ ਭਰੀ ਘੂਰੀ, ਪਹਿਲਾ ਕਦੇ ਵੀ ਤਾਂ ਕਿਸੇ ਅਜੇਹਾ ਦੀਦਾਰ ਨਹੀਂ ਸੀ ਕੀਤਾ ।

ਇਕ ਮਿੰਟ, ਦੋ ਮਿੰਟ ਗੁਰਦੇਵ ਚੁੱਪ ਚਾਪ ਸੰਗਤਾਂ ਵੱਖ ਵੇਖਦੇ ਰਹੇ। ਸੱਜੇ ਹੱਥ ਵਿਚ ਸੂਤੀ ਹੋਈ ਤਲਵਾਰ ਲਹਿਰਾ ਰਹੀ ਸੀ । ਸੰਗਤਾਂ ਸਾਹ ਰੋਕੀ ਬੈਠੀਆਂ ਸਨ । ਗੁਰਦੇਵ ਦੇ ਮੁਖਾਰਬਿੰਦ ਤੋਂ ਪਹਿਲਾ ਸ਼ਬਦ ਸੁਣਨ ਵਾਸਤੇ। ਗੁਰਦੇਵ ਦਾ ਸਰੀਰ ਜ਼ਰਾ ਕੁ ਰੋਹ ਵਿਚ ਤਣਿਆ ਤੇ ਮੁੱਖੋਂ ਗਰਜਵੀਂ ਵਾਜ ਆਈ, ''ਖ਼ਾਲਸਾ ਜੀ ! ਸਾਨੂੰ ਇਕ ਸਿਰ ਦੀ ਲੋੜ ਹੈ । ਉਠੋ ਕੋਈ ਗੁਰੂ ਕਾ ਸਿੱਖ, ਜਿਹੜਾ ਖ਼ੁਸ਼ੀ ਨਾਲ ਸੀਸ ਭੇਟ ਕਰਨ ਵਾਸਤੇ ਤਿਆਰ ਹੋਵੇ।''

'ਸੀਸ ਭੇਟ ? ਇਹ ਅਨੋਖੀ ਮੰਗ ਸੁਣਕੇ ਸੰਗਤਾਂ ਹੈਰਾਨ ਰਹਿ ਗਈਆਂ । ਮੈਦਾਨੇ ਜੰਗ ਅੰਦਰ ਲੜਦਿਆਂ ਲੜਦਿਆਂ ਗੁਰੂ ਦੀ ਖ਼ਾਤਰ ਸ਼ਹੀਦ ਹੋ ਜਾਣਾ ਹੋਰ ਗੱਲ ਹੈ । ਪਰ ਏਸ ਤਰ੍ਹਾਂ ਕੌਣ ਸਿਰ ਦੇਵੇ। ਬਹੁਤ ਮੁਸ਼ਕਲ । ਦੋ ਮਿੰਟ ਬੀਤ ਗਏ । ਸੰਗਤ ਵਿਚੋਂ ਕੋਈ ਜਵਾਬ ਨਾ ਆਇਆ।

''ਏਨੀ ਦੇਰ ?'' ਗੁਰਦੇਵ ਨੇ ਪਹਿਲਾਂ ਨਾਲੋਂ ਵੀ ਉੱਚੀ ਸੁਰ ਵਿਚ ਕਿਹਾ, ''ਕੋਈ ਉਠੋ, ਜਿਹੜਾ ਸਿਰ ਦੇਣ ਲਈ ਤਿਆਰ ਹੋਵੇ।''

ਸੰਗਤਾਂ ਨੇ ਨੀਵੀਂ ਪਾ ਲਈ । ਕਿਸੇ ਵਿਚ ਹਿੰਮਤ ਸੀ, ਜੋ ਅੱਖ ਉਠਾ ਕੇ ਗੁਰਦੇਵ ਦੇ ਚਿਹਰੇ ਵੱਲ ਵੇਖ ਸਕੇ । ਦੋ ਮਿੰਟ ਏਸੇ ਤਰ੍ਹਾਂ ਬੀਤ ਗਏ ।

''ਤੀਸਰਾ ਵਾਕ ਹੈ । ਗੁਰੂ ਕਾ ਸਿੱਖ ਅਖਵਾਉਣ ਵਾਲਾ ਕੋਈ ਉਠੇ।'' ਗੁਰਦੇਵ ਨੇ ਬੜੇ ਰੋਹ ਵਿਚ ਸ਼ੇਰ ਵਾਂਗ ਭਬਕ ਕੇ ਕਿਹਾ।

''ਸੱਚੇ ਪਾਤਸ਼ਾਹ !'' ਬਾਈ ਦਇਆ ਰਾਮ ਨੇ ਉਠਕੇ ਹੱਥ ਜੋੜ ਕੇ ਕਿਹਾ। ''ਭੁੱਲ ਹੋ ਗਈ, ਏਨਾ ਸਮਾਂ ਦਾਸ ਨੇ ਸੋਚਾਂ ਵਿਚ ਗੁਆ ਦਿਤਾ, ਖਿਮਾ ਕਰਨਾ । ਸੀਸ ਹਾਜ਼ਰ ਹੈ '' ਸਿਰ ਝੁਕਾ ਕੇ ਉਹ ਗੁਰਦੇਵ ਵੱਲੇ ਵਧ ਤੁਰਿਆ ।

ਭਾਈ ਦਇਆ ਰਾਮ ਨੇ ਨੇੜੇ ਪਹੁੰਚ ਕੇ ਹਜ਼ੂਰ ਦੇ ਚਰਨਾਂ 'ਤੇ ਸਿਰ ਧਰ ਦਿਤਾ। ਗੁਰਦੇਵ ਨੇ ਉਸ ਨੂੰ ਬਾਹੋਂ ਫੜਕੇ ਉਠਾਇਆ ਤੇ ਧੂਹ ਕੇ ਤੰਬੂ ਵਿਚ ਲੈ ਗਏ । ਹਜ਼ੂਰ ਬੜੇ ਗੁੱਸੇ ਵਿਚ ਜਾਪ ਰਹੇ ਸਨ । ਸੰਗਤਾਂ ਦੇ ਦਿਲ ਭੈ ਨਾਲ ਧੜਕਣ ਲੱਗ ਪਏ ।

ਗੁਰਦੇਵ ਨੇ ਦਇਆ ਰਾਮ ਨੂੰ ਚੁੱਪ ਰਹਿਣ ਦਾ ਇਸ਼ਾਰਾ ਕਰਕੇ ਇਕ ਪਾਸੇ ਬਿਠਾ ਦਿਤਾ । ਹਜ਼ੂਰ ਨੇ ਗੁਪਤ ਤੌਰ 'ਤੇ ਪੰਜ ਬੱਕਰੇ ਤੰਬੂ ਵਿਚ ਬੰਨ੍ਹ ਰੱਖੇ

ਸਨ। ਮਹਾਰਾਜ ਨੇ ਤਲਵਾਰ ਦਾ ਵਾਰ ਕੀਤਾ ਤੇ ਇਕ ਬੱਕਰੇ[1] ਦਾ ਸਿਰ ਧੜ ਤੋਂ ਵੱਖਰਾ ਕਰ ਦਿਤਾ । ਬਾਹਰ ਸੰਗਤਾਂ ਨੇ ਤਲਵਾਰ ਚੱਲਣ ਦੀ ਤੇ ਫੇਰ ਬੇਜਾਨ ਧੜ ਦੇ ਡਿੱਗਣ ਦੀ ਵਾਜ ਸੁਣੀ। ਇਕ ਅਨੋਖੀ ਕਿਸਮ ਦਾ ਭੈ ਲੋਕਾਂ ਉਤੇ ਛਾ ਗਿਆ। ਕਈ ਕਮ-ਹੌਸਲਾ ਦੀਵਾਨ ਵਿਚੋਂ ਉਠਕੇ ਨੱਸਣ ਲੱਗ ਪਏ ।

ਹੁਣ ਤਕ ਕੁਛ ਲੋਕਾਂ ਦੇ ਖ਼ਿਆਲ ਡਾਵਾਂਡੋਲ ਸਨ । ਕਈ ਸੋਚਦੇ ਸਨ, 'ਕੀ ਸਤਿਗੁਰ ਸੱਚਮੁੱਚ ਸਿਖ ਨੂੰ ਝਟਕਾ ਦੇਣਗੇ? ਹੋ ਸਕਦਾ ਏ, ਇਹ ਐਵੇਂ ਇਕ ਕੌਤਕ ਹੀ ਹੋਵੇ। ਗੁਰ ਮਹਾਰਾਜ ਸਿੱਖਾਂ ਨੂੰ ਪੁੱਤਰਾ ਵਾਂਗ ਪਿਆਰ ਕਰਦੇ ਹਨ । ਭਲਾ ਇਹ ਕਿਵੇਂ ਹੋ ਸਕਦਾ ਹੈ, ਕਿ ਦਾਤਾਰ ਆਪਣੇ ਹੱਥੀਂ ਕਿਸੇ ਸਿੱਖ ਦਾ ਸਿਰ ਲਾਹ ਦੇਣ । ਵੇਖੋ, ਕੀ ਮਾਂਇਆ ਵਰਤਦੀ ਹੈ।'

ਪਰ ਹੁਣ ਸਭ ਨੂੰ ਯਕੀਨ ਹੋ ਗਿਆ। ਸੰਗਤਾਂ ਪੱਕ ਮੰਨ ਲਿਆ, ਕਿ ਮਹਾਰਾਜ ਨੇ ਅੰਦਰ ਦਇਆ ਰਾਮ ਨੂੰ ਝਟਕਾ ਦਿਤਾ ਹੈ । ਏਨੇ ਨੂੰ ਗੁਰਦੇਵ ਫਿਰ ਸਟੇਜ 'ਤੇ ਆ ਗਏ । ਚਿਹਰਾ ਪਹਿਲਾਂ ਨਾਲੋਂ ਵਧੇਰੇ ਸੂਹਾ ਸੀ । ਹੱਥ ਵਿਚਲੀ ਤਲਵਾਰ ਵਿਚੋਂ ਗਰਮ ਗਰਮ ਲਹੂ ਦੀਆਂ ਬੂੰਦਾ ਟਪਕ ਰਹੀਆਂ ਸਨ ।

''ਠਹਿਰੋ !'', ਗੁਰਦੇਵ ਨੇ ਉਠ ਰਹੇ ਸਿੱਖਾਂ ਨੂੰ ਰੋਕਦਿਆਂ ਕਿਹਾ । ''ਇਕ ਸਿਰ ਨਾਲ ਮੇਰੀ ਤੇਗ਼ ਦੀ ਪਿਆਸ ਬੁਝ ਨਹੀਂ ਗਈ । ਹੋਰ ਇਕ ਯੋਧਾ ਉਠੇ, ਜੋ ਖ਼ੁਸ਼ੀ ਨਾਲ ਸੀਸ ਭੇਟ ਕਰਨ ਲਈ ਤਿਆਰ ਹੋਵੇ।''

'ਹੁਣ ਕੌਣ ਉਠੇਗਾ। ਪਹਿਲਾਂ ਤਾਂ ਥੋੜੀ ਬਹੁਤੀ ਆਸ ਸੀ, ਕਿ ਸ਼ਾਇਦ ਸਿੱਖ ਨੂੰ ਗੁਰਦੇਵ ਸ਼ਹੀਦ ਨਹੀਂ ਕਰਨਗੇ। ਪਰ ਹੁਣ ਤਾਂ ਦਇਆ ਰਾਮ ਨਾਲ ਵਰਤਿਆ ਸਾਕਾ ਸਾਮ੍ਹਣੇ ਹੈ । ਏਸ ਤਰ੍ਹਾਂ ਦੀ ਮੌਤ ? ਬਹੁਤ ਔਖੀ । ਦੁਨੀਆਂ ਵਿਚ ਅਜੇਹਾ ਅੱਗੇ ਕਦੇ ਵੀ ਨਹੀਂ ਹੋਇਆ ।' ਸੰਗਤਾਂ ਵਿਚ ਅਜੇਹੇ ਖ਼ਿਆਲ ਅੰਦਰੇ ਅੰਦਰ ਹਲਚਲ ਮਚਾ ਰਹੇ ਸਨ।

---

1. ਗੁਰੂ ਬਿਲਾਸ ਭਾਈ ਸੁੱਖਾ ਸਿੰਘ (੧੮੦੬ਈ ਦੀ ਐਡੀਸ਼ਨ) ਪੰਨਾ ੧੧੬। ਸੂਰਜ ਪ੍ਰਕਾਸ਼, ਭਾਈ ਸੰਤੋਖ ਸਿੰਘ, ਰੁੱਤ ਤੀਸਰੀ, ਅੰਸੂ ੧੭ । ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੮੯ । ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੯੧ । ਇੰਦੂਭੂਸ਼ਨ ਬੈਨਰਜੀ, ਜਿਲਦ ਦੂਸਰੀ, ਪੰਨਾ ੧੧੩ । ਗਿ. ਪ੍ਰਤਾਪ ਸਿੰਸਘ ਜੀ, ਗੁਰਮਤ ਲੈਕਚਰ, ਛੇਵੀਂ ਐਡੀਸ਼ਨ, ਪੰਨਾ ੪੦੩ । ਪ੍ਰੋ. ਭਗਤ ਸਿੰਘ, ਰਾਸ਼ਟਰ ਵੀਰ ਗੁਰੂ ਗੋਬਿੰਦ ਸਿੰਘ, ਪਹਿਲੀ ਐਡੀਸ਼ਨ, ਪੰਨਾ ੧੧੫ ।

ਵੇਖਣ ਵਾਲਿਆਂ ਦੀ ਹੈਰਾਨੀ ਦੀ ਹੱਦ ਨਾ ਰਹੀ, ਜਾਂ ਭਾਈ ਧਰਮ ਦਾਸ ਨੇ ਹੱਥ ਜੋੜ ਕੇ ਸਾਮ੍ਹਣੇ ਆ ਸੀਸ ਝੁਕਾਇਆ। ''ਗੁਰਦੇਵ ਤਨ ਮਨ ਧਨ ਸਭ ਕੁਛ ਆਪ ਜੀ ਦਾ ਹੈ। ਫਿਰ ਵੀ ਸਿਰ ਅਰਪਨ ਕਰਨ ਵਿਚ ਇਹ ਦੇਰ ਹੋ ਗਈ, ਖਿਮਾ ਕਰਨਾ । ਇਹ ਜਨਮ ਦਰ ਪਰਵਾਨ ਹੋਵੇ।''

ਗੁਰਦੇਵ ਧਰਮ ਦਾਸ ਨੂੰ ਬਾਂਹੋਂ ਫੜ ਕੇ ਤੰਬੂ ਵਿਚ ਲੈ ਗਏ । ਉਸਨੂੰ ਦਇਆ ਰਾਮ ਦੇ ਕੋਲ ਬਿਠਾ ਦਿਤਾ, ਤੇ ਮਹਾਰਾਜ ਨੇ ਇਕ ਹੋਰ ਬੱਕਰਾ ਝਟਕਾ ਦਿਤਾ ।

ਤਲਵਾਰ ਤੰਬੂ ਦੇ ਅੰਦਰ ਚੱਲੀ, ਪਰ ਉਹਦੀ ਸੱਟ ਬਾਹਰ ਸੰਗਤ ਵਿਚ ਬੈਠੇ ਲੋਕਾਂ ਨੇ ਆਪਣੇ ਦਿਲਾਂ 'ਤੇ ਅਨਭਵ ਕੀਤੀ । ਸੰਗਤ ਵਿਚ ਤਰਥੱਲੀ ਮੱਚ ਗਈ । ਬਹੁਤ ਸਾਰੇ ਲੋਕ ਦੀਵਾਨ ਵਿਚੋਂ ਉੱਠ ਨੱਸੇ । ਵਧੇਰੇ ਡਰ ਏਸ ਗੱਲ ਦਾ ਸੀ, ਕਿ ਗੁਰੂ ਜੀ ਬਾਹਰ ਆ ਗਏ, ਤਾਂ ਉਹਨਾਂ ਕਿਸੇ ਨੂੰ ਖਿਸਕਣ ਵੀ ਨਹੀਂ ਦੇਣਾ। ਗੁਰਦੇਵ ਦੇ ਆਉਂਦਿਆਂ ਤਕ ਬਹੁਤ ਸਾਰਾ ਪੰਡਾਲ ਵਿਹਲਾ ਹੋ ਗਿਆ।

''ਮੇਰੇ ਬੀਰ ਬਹਾਦਰੋ !'' ਗੁਰਦੇਵ ਨੇ ਤੀਸਰੀ ਵਾਰ ਸਟੇਜ 'ਤੇ ਆ ਕੇ ਕਿਹਾ, ''ਜ਼ਬਾਨੀ ਸਾਰੇ ਕਿਹਾ ਕਰਦੇ ਹੋ, ਤਨ ਮਨ ਧਨ ਸਭ ਗੁਰੂ ਦਾ ਹੈ । ਅੱਜ ਇਹ ਗੁਰੂ ਦੇ ਲੇਖੇ ਲਾ ਦਿਹੋ। ਇਕ ਸਿਰ ਹੋਰ ਚਾਹੀਦਾ ਹੈ । ਆਓ, ਕੋਈ ਸਿਦਕੀ ਸਿੱਖ ।''

ਸਾਰੀ ਸੰਗਤ ਉਤੇ ਸਹਿਮ ਛਾਇਆ ਹੋਇਆ ਸੀ । ਕੁਛ ਨੱਸ ਗਏ ਸਨ, ਕੁਛ ਨੱਸਣ ਬਾਰੇ ਸੋਚ ਰਹੇ ਸਨ, ਕੁਛ ਹੈਰਾਨ ਸਨ, ਕੁਛ ਅਕਾਲ ਪੁਰਖ ਅੱਗੇ ਅਰਦਾਸਾਂ ਕਰ ਰਹੇ ਸਨ।

ਅੰਤ ਕੁਛ ਪਲਾਂ ਦੀ ਉਡੀਕ ਪਿਛੋਂ ਭਾਈ ਸਾਹਿਬ ਚੰਦ ਉਠ ਕੇ ਆਪ ਹਾਜ਼ਰ ਹੋਇਆ। ਉਸੇ ਤਰ੍ਹਾਂ ਗੁਰਦੇਵ ਉਸਨੂੰ ਵੀ ਅੰਦਰ ਲੈ ਗਏ ।

ਹੁਣ ਤਾਂ ਸੰਗਤਾਂ ਵਿਚ ਭਾਜੜ ਪੈ ਗਈ । ਮਸੰਦ ਬਹੁਤ ਹੀ ਘਬਰਾ ਗਏ । ਉਹਨਾਂ ਸੰਗਤ ਵਿਚ ਉੱਚੀ ਉੱਚੀ ਕਹਿਣਾ ਸ਼ੁਰੂ ਕਰ ਦਿਤਾ । ''ਗੁਰੂ ਜੀ ਨੂੰ ਤਪ ਪੁੱਠਾ ਪੈ ਗਿਆ ਹੈ। ਉਹਨਾਂ ਦੀ ਸੋਚ-ਸ਼ਕਤੀ ਵਿਗੜ ਗਈ ਹੈ, ਦਮਾਗ਼ ਫਿਰ ਗਿਆ ਹੈ । ਚਲੋ, ਮਾਤਾ ਜੀ ਕੋਲ ਚੱਲ ਕੇ ਬੇਨਤੀ ਕਰੀਏ।''

ਮਸੰਦ ਰਲ ਕੇ ਮਾਤਾ ਗੁਜਰੀ ਜੀ ਪਾਸ ਜਾ ਰੋਏ । ਉਹਨਾਂ ਆਖ਼ਰੀ ਰਾਏ ਪੇਸ਼ ਕੀਤੀ, ''ਮਾਤਾ ਜੀ ! ਗੁਰੂ ਮਹਾਰਾਜ ਦਾ ਦਮਾਗ਼ ਫਿਰ ਗਿਆ ਹੈ। ਪਤਾ ਨਹੀਂ, ਉਹਨਾਂ ਹੁਣ ਤਕ ਕਿੰਨੇ ਸਿੱਖ ਝਟਕਾ ਦਿੱਤੇ ਹੋਣਗੇ। ਸਿੱਖੀ ਦਾ ਭਲਾ ਚਾਹੁੰਦੇ

ਹੋ, ਤਾਂ ਵੱਡੇ ਪੋਤਰੇ ਨੂੰ ਗੁਰ ਗੱਦੀ 'ਤੇ ਬਿਠਾ ਦਿਹੋ[1] ਤੇ ਗੁਰੂ ਜੀ ਨੂੰ ਫੜ ਕੇ ਨਜ਼ਰਬੰਦ ਕਰ ਲਵੋ। ਨਹੀਂ ਤਾਂ ਅੱਜ ਉਹ ਸਾਰੇ ਸਿੱਖਾਂ ਨੂੰ ਝਟਕਾ ਦੇਣਗੇ।''

ਸਾਰੀ ਵਾਰਤਾ ਸੁਣਕੇ ਮਾਤਾ ਜੀ ਦੇ ਦਿਲ ਵਿਚ ਕੁਛ ਚਿੰਤਾ ਹੋਈ, ਪਰ ਉਹ ਸੋਚ ਰਹੇ ਸਨ ਕਿ ਗੁਰਦੇਵ ਸਮਰੱਥ ਹਨ, ਉਹ ਜੋ ਕਰਨਗੇ, ਠੀਕ ਹੀ ਕਰਨਗੇ। ਫਿਰ ਵੀ ਮਾਤਾ ਜੀ ਨੇ ਕੁਛ ਨਿੱਜੀ ਸੇਵਕ ਦੀਵਾਨ ਵਿਚ ਭੇਜੇ, ਜੋ ਸਹੀ ਹਾਲਾਤ ਦਾ ਪਤਾ ਕਰਕੇ ਦੱਸਣ। ਉਹਨਾਂ ਸੇਵਕਾਂ ਦੇ ਪਹੁੰਚਣ ਤਕ ਪ੍ਰੀਖਿਆ ਪੂਰੀ ਹੋ ਚੁੱਕੀ ਸੀ।

ਸਾਹਿਬ ਚੰਦ ਦੇ ਬਾਅਦ ਹਿੰਮਤ ਰਾਏ ਤੇ ਉਸਦੇ ਪਿਛੋਂ ਮੁਹਕਮ ਚੰਦ ਨੇ ਆਪਣਾ ਸੀਸ ਪੇਸ਼ ਕੀਤਾ। ਗੁਰਦੇਵ ਓਸੇ ਤਰਾਂ ਉਹਨਾਂ ਨੂੰ ਵੀ ਤੰਬੂ ਵਿਚ ਲੈ ਗਏ, ਤੇ ਬਾਕੀ ਦੇ ਦੋ ਬੱਕਰੇ ਵੀ ਝਟਕਾ ਦਿਤੇ।

ਏਸ ਘਟਨਾ 'ਤੇ ਵਿਚਾਰ ਕਰਨ ਲੱਗਿਆਂ ਇਕ ਗੱਲ ਮੁੱਖ ਰਖਣੀ ਚਾਹੁੰਦੀ ਹੈ, ਕਿ ਇਹ ਪ੍ਰੀਖਿਆ ਸਿੱਖਾਂ ਦੀ ਸੀ, ਗੁਰੂ ਜੀ ਦੀ ਨਹੀਂ। ਗੁਰੂ ਜੀ ਨੇ ਇਹ ਦਾਹਵਾ ਨਹੀਂ ਸੀ ਕੀਤਾ, ਕਿ ਮੈਂ ਸਿੱਖ ਝਟਕਾ ਕੇ ਜ਼ਿੰਦਾ ਕਰਕੇ ਵਿਖਾਵਾਂਗਾ, ਤੇ ਤੁਸੀਂ ਮੈਨੂੰ ਗੁਰੂ ਮੰਨ ਲਿਓ। (ਜਿਵੇਂ ਪੁਰਾਤਨ ਧਾਰਮਕ ਆਗੂ ਕਿਹਾ ਕਰਦੇ ਸਨ, ਕਿ ਮੈਂ ਅਹਿ ਅਨਹੋਣੀ ਕਰਾਮਾਤ ਕਰਕੇ ਵਿਖਾਉਂਦਾ ਹਾਂ, ਤੇ ਤੁਸੀਂ ਮੈਨੂੰ ਪੈਗੰਬਰ ਜਾਂ ਅੰਵਤਾਰ ਮੰਨੋ।) ਗੁਰੂ ਜੀ ਨੇ ਸਿੱਖਾਂ ਪਾਸੋਂ ਸੀਸ ਮੰਗੇ ਤੇ ਸਿੱਖਾਂ ਨੇ ਸੀਸ ਅਰਪਣ

---

1. ਮਾਤਾ ਤੀਰ ਲੋਕ ਇਕ ਜਾਈ।
ਇਹ ਬਿਧ ਬਤੀਆਂ ਬਰਨ ਸੁਨਾਈ।
ਤਿਲਕ ਪੋਤਰੇ ਭਾਲ ਸੁ ਦੀਜੈ। (ਭਾਲ = ਮੱਥਾ)
ਇਨ ਕੋ ਇਕ ਜਾ ਪਕਰ ਬਨ੍ਹੀਜੈ। (ਇਨ ਕੋ = ਗੁਰੂ ਜੀ ਨੂੰ)
(ਗੁਰ ਬਿਲਾਸ, ਸੁੱਖਾ ਸਿੰਘ, ਪੰਨਾ ੧੧੭)

ਮਾਤਾ ਪਾਸ ਮਸੰਦਨ ਜਾਇ।
ਹਾਲ ਸੁਨਾਯੋ ਬਹੁ ਡਰ ਪਾਇ।
ਤਿਲਕ ਪੋਤ੍ਰੇ ਕੋ ਅਬ ਦੀਜੈ।
ਇਨ ਕੋ ਇਕ ਠਾਂ ਪਕਰ ਰਖੀਜੈ।
(ਗਿ. ਗਿਆਨ ਸਿੰਘ, ਪੰਥ ਪ੍ਰਕਾਸ਼, ਪੰਨਾ ੨੦੩)

ਗੁਰ ਗਾਦੀ ਪਰ ਪੌਤ੍ਰ ਬਠਾਵਹੁ।
(ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੧੮)

ਕਰ ਦਿਤੇ । ਇਸ ਵਾਸਤੇ ਤੰਬੂ ਦੇ ਅੰਦਰ ਬੱਕਰੇ ਝਟਕਾਉਣ ਨਾਲ ਪ੍ਰੀਖਿਆ ਉਤੇ ਕੋਈ ਅਸਰ ਨਹੀਂ ਪੈਂਦਾ, ਕਿਉਂਕਿ ਸਿੱਖ ਪੂਰੇ ਸਿਦਕ ਨਾਲ ਸਿਰ ਦੇਣ ਵਾਸਤੇ ਹੀ ਹਾਜ਼ਰ ਹੋਏ ਸਨ ।

ਫਿਰ, ਸਵਾਲ ਦਾ ਸੰਬੰਧ ਪ੍ਰੀਖਿਆ ਦੇਣ ਵਾਲੇ ਨਾਲ ਹੁੰਦਾ ਹੈ, ਪ੍ਰੀਖਿਆ ਲੈਣ ਵਾਲੇ ਨਾਲ ਨਹੀਂ । ਪ੍ਰੀਖਿਆ ਲੈਣ ਵਾਲਾ ਸਵਾਲ ਵਿਚ ਅਦਲਾ=ਬਦਲੀ ਕਰ ਸਕਦਾ ਹੈ, ਜਾਂ ਚਾਹਵੇ, ਤਾਂ ਆਪਣੀ ਸ਼ਰਤ (ਸਵਾਲ) ਵਾਪਸ ਲੈ ਸਕਦਾ ਹੈ। ਵੇਖਦਾ ਤਾਂ ਇਹ ਹੈ, ਕਿ ਪ੍ਰੀਖਿਆ ਦੇਣ ਵਾਲਾ ਸਵਾਲ ਦੀ ਸ਼ਰਤ ਪੂਰੀ ਕਰਨ ਵਾਸਤੇ ਪੂਰੇ ਦਿਲੋਂ ਤਿਆਰ ਹੈ, ਜਾਂ ਨਹੀਂ। ਸੀਸ ਭੇਟ ਕਰਨ ਵਾਲਿਆਂ ਨੂੰ ਪਤਾ ਨਹੀਂ ਸੀ, ਕਿ ਤੰਬੂ ਅੰਦਰ ਬੱਕਰੇ ਝਟਕਾਏ ਜਾ ਰਹੇ ਹਨ । ਉਹ ਸਮਝਦੇ ਸਨ, ਕਿ ਅੰਦਰ ਸਿੱਖ ਝਟਕਾਏ ਜਾ ਰਹੇ ਹਨ । ਤੇ ਏਸੇ ਵਿਸ਼ਵਾਸ ਨਾਲ ਉਹ ਸੀਸ ਭੇਟਾ ਕਰਨ ਵਾਸਤੇ ਅੱਗੇ ਆਉਂਦੇ ਸਨ । ਸਾਰੀ ਸੰਗਤ ਵੀ ਏਹਾ ਸਮਝਦੀ ਸੀ । ਇਸ ਲਈ ਇਹ ਪ੍ਰੀਖਿਆ ਹਰ ਪੱਖ ਤੋਂ ਸੰਪੂਰਣ, ਦਰੁਸਤ ਤੇ ਸ਼ੰਕਾ-ਰਹਿਤ ਸੀ।

ਗੁਰੂ ਜੀ ਦੀ ਪ੍ਰੀਖਿਆ ਦਾ ਸਮਾਂ ਤਾਂ ਚਮਕੌਰ ਦੇ ਮੈਦਾਨ ਵਿਚ ਸੀ । ਜਿਸ ਦਲੇਰੀ ਨਾਲ ਗੁਰੂ ਮਹਾਰਾਜ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਹੋਣ ਵਾਸਤੇ ਵਿਦਿਆ ਕੀਤਾ, ਸੰਸਾਰ ਦੇ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ।

ਸਮਾਂ ਵਾਹਵਾ ਬੀਤ ਗਿਆ । ਗੁਰਦੇਵ ਤੰਬੂ ਵਿਚੋਂ ਬਾਹਰ ਨਾ ਆਏ। ਸੰਗਤਾਂ ਹੈਰਾਨੀ ਨਾਲ ਸਟੇਜ ਵੱਲ ਵੇਖ ਰਹੀਆਂ ਸਨ । 'ਕੀ ਕਾਰਨ ਹੋਵੇ ? ਗੁਰਦੇਵ ਐਨਾ ਚਿਰ ਬਾਹਰ ਕਿਉਂ ਨਾ ਆਏ ? ਹੁਣ ਕੀ ਹੋਵੇਗਾ ? ਪਤਾ ਨਹੀਂ ਰੱਬ ਜਾਣੇ।'

ਤੰਬੂ ਦਾ ਪਰਦਾ ਹਿੱਲਿਆ । ਗੁਰਦੇਵ ਫਿਰ ਸਟੇਜ ਉਤੇ ਆ ਖਲੇ। ਦਿਲ ਦਹਿਲਾਉਣ ਵਾਲੀ ਤਲਵਾਰ ਮਿਆਨ ਵਿਚ ਸੀ । ਹਜ਼ੂਰ ਦੇ ਚਿਹਰੇ ਉਤੇ ਮਿੱਠੀ ਮਿੱਠੀ ਮੁਸਕਰਾਹਟ ਸੀ । ਪ੍ਰੀਖਿਆ ਵਿਚ ਪੂਰੇ ਉਤਰਨ ਵਾਲੇ ਪੰਜੇ ਸਿੱਖ ਗੁਰਦੇਵ ਦੇ ਖੱਬੇ ਆ ਖਲੇ । ਉਹਨਾਂ ਪੰਜਾਂ ਨੇ ਨਵੇਂ ਪੁਸ਼ਾਕੇ ਤੇ ਹਥਿਆਰ ਸਜਾਏ ਹੋਏ ਸਨ । ਸੰਗਤਾਂ ਵੇਖ ਕੇ ਹੈਰਾਨ ਰਹਿ ਗਈਆਂ । ਮਸੰਦਾਂ ਦੇ ਹੈਰਾਨੀ ਨਾਲ ਮੂੰਹ ਅੱਡੇ ਰਹਿ ਗਏ । ਸੰਗਤਾਂ ਵਿਚ 'ਧੰਨ ਗੁਰੂ, ਧੰਨ ਗੁਰੂ' ਦੀ ਧੁਨੀ ਗੂੰਜਣ ਲੱਗ ਪਈ। ਹਜ਼ੂਰ ਨੇ ਹੱਥ ਦੇ ਇਸ਼ਾਰੇ ਨਾਲ ਸਭ ਨੂੰ ਚੁੱਪ ਕਰਾਉਂਦਿਆ ਕਹਿਣਾ ਸ਼ੁਰੂ ਕੀਤਾ, ''ਖ਼ਾਲਸਾ ਜੀਉ ! ਅਕਾਲ ਪੁਰਖ ਦੀ ਕਿਰਪਾ ਨਾਲ ਪੰਥ ਇਸ ਕਠਨ ਪ੍ਰੀਖਿਆ ਵਿਚ ਪੂਰਾ ਉਤਰਿਆ ਹੈ । ਗੁਰੂ ਨਾਨਕ ਦੇਵ ਜੀ ਦੇ ਸਮੇਂ ਇਕ ਗੁਰੂ ਅੰਗਦ ਦੇਵ ਜੀ ਪੂਰੇ ਉਤਰੇ ਸਨ ।? ਅੱਜ ਪੰਥ ਵਿਚੋਂ ਪੰਜ ਬਲੀ ਸਫਲ ਹੋਏ ਹਨ। ਇਹ ਮੇਰੇ 'ਪੰਜ

ਪਿਆਰੇ'[1] ਹਨ। ਇਹ ਸਾਰੀ ਕੌਮ ਦੇ ਆਗੂ ਹਨ। ਇਹ ਮੇਰਾ ਰੂਪ ਹਨ। ਹੁਣ ਇਹ 'ਦਾਸ' 'ਚੰਦ', 'ਰਾਏ' ਜਾਂ 'ਰਾਮ' ਨਹੀਂ ਰਹੇ, ਅੱਜ ਤੋਂ ਇਹ ਸਾਰੇ 'ਸਿੰਘ' ਹਨ। ਦਇਆ ਸਿੰਘ, ਧਰਮ ਸਿੰਘ, ਸਾਹਿਬ ਸਿੰਘ, ਹਿੰਮਤ ਸਿੰਘ ਮੁਹਕਮ ਸਿੰਘ।''

''ਸੱਚੇ ਪਾਤਸ਼ਾਹ!'' ਸੰਗਤ ਵਿਚੋਂ ਕਈ ਵਾਜਾਂ ਆਈਆਂ। ''ਅਸੀਂ ਵੀ ਆਪ ਜੀ ਦੇ ਹੀ ਹਾਂ। ਭੁੱਲ ਗਏ ਹਾਂ। ਦੇਰ ਕਰ ਬੈਠੇ ਹਾਂ। ਅਸੀਂ ਵੀ ਸਿਰ ਦੇਣ ਵਾਸਤੇ ਹਾਜ਼ਰ ਹੋਣ ਬਾਰੇ ਸੋਚ ਰਹੇ ਸਾਂ। ਪਰ ਪਛੜ ਗਏ ਹਾਂ। ਸਾਨੂੰ ਚਰਨਾਂ ਨਾਲੋਂ ਵਿਛੋੜਨਾ ਨਾ।'' ਇਕ ਤਰਲਾ ਸੀ ਸ਼ਰਧਾਲੂਆਂ ਦੀ ਬੇਨਤੀ ਵਿਚ।

''ਘਬਰਾਉ ਨਹੀਂ।'' ਹਜ਼ੂਰ ਨੇ ਧੀਰਜ ਦੇਂਦਿਆਂ ਕਿਹਾ, ''ਤੁਸੀਂ ਵੀ ਮੇਰੇ ਹੋ, ਸਾਰੇ ਮੇਰੇ ਹੋ, ਮੇਰਾ ਰੂਪ। ਇਹ ਪੰਜੇ ਵੀ ਤੁਹਾਡਾ ਹੀ ਰੂਪ ਹਨ। ਅਕਾਲ ਪੁਰਖ ਦੀ ਆਗਿਆ ਕੇਵਲ ਪੰਜ ਚੁਣਨ ਦੀ ਸੀ। ਪੰਜਾਂ ਵਿਚ ਪਰਮੇਸ਼ਰ ਹੈ। ਪਰਮੇਸ਼ਰ ਦਾ ਹੁਕਮ ਪੂਰਾ ਹੋਇਆ। ਸਾਨੂੰ ਭਰੋਸਾ ਹੈ, ਜੇ ਹੋਰ ਸਿਰਾਂ ਦੀ ਵੀ ਮੰਗ ਹੁੰਦੀ, ਤਾਂ ਸੰਗਤ ਹਰ ਹਾਲ ਪੂਰੀ ਕਰਦੀ। ਸੰਗਤ ਵਾਹਿਗੁਰੂ ਦਾ ਰੂਪ ਹੈ। ਸੰਗਤ ਸਮਰੱਥ ਹੈ। ਹੁਣ ਭਲਕ ਬਾਰੇ ਹੁਕਮ ਸੁਣੋ। ਏਸੇ ਥਾਂ ਤੇ ਭਲਕੇ ਨਵੇਂ ਤੇ ਪੂਰਨ ਪੰਥ ਦਾ ਜਨਮ ਹੋਵੇਗਾ। 'ਚਰਨ ਪਹੁਲ' ਦੀ ਥਾਂ 'ਖੰਡੇ ਦੀ ਪਹੁਲ' ਦੇ ਕੇ 'ਪੰਥ ਸਾਜਿਆ ਜਾਵੇਗਾ। ਅਗ੍ਹਾਂ ਜੋ ਅਕਾਲ ਪੁਰਖ ਦਾ ਹੁਕਮ ਹੋਵੇਗਾ।''

ਅਗਲੇ ਦਿਨ, ਪਹਿਲੀ ਵਿਸਾਖ, ਸੰਮਤ ੧੭੫੬ ਬਿ. (ਚੇਤ ਸੁਦੀ ੧੦, ਮੁਤਾਬਕ ੩੦ ਮਾਰਚ, ੧੬੯੯ ਈ.[2]) ਨੂੰ ਗੁਰਦੇਵ ਨੇ 'ਕੇਸ ਗੜ੍ਹ' ਸਾਹਿਬ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ।

ਗੁਰਦੇਵ ਸਫ਼ੈਦ ਬਸਤਰ ਪਹਿਨ ਕੇ, ਹਥਿਆਰ ਸਜਾ ਕੇ, ਸਿੰਘਾਸਣ ਉਤੇ ਬੀਰ ਆਸਣ ਆ ਬੈਠੇ। ਪੰਜੇ ਪਿਆਰੇ ਸਣ-ਕੇਸੀਂ ਇਸ਼ਨਾਨ ਕਰਕੇ (ਤੇੜ ਕਛਹਿਰੇ, ਗਾਤਰੇ, ਕਿਰਪਾਨਾ, ਹੱਥਾਂ ਵਿਚ ਲੋਗੇ ਦੇ ਕੜੇ, ਕੇਸਾਂ ਵਿਚ ਕੰਘੇ ਤੇ ਦਸਤਾਰੇ ਸਜਾਏ ਹੋਏ), ਗੁਰਦੇਵ ਦੇ ਸਾਮ੍ਹਣੇ ਹੱਥ ਜੋੜ ਕੇ ਖਲੇ ਹੋ ਗਏ। ਸਤਲੁਜ ਦਾ ਨਿਰਮਲ ਜਲ ਲੋਹੇ ਦੇ ਬਾਟੇ ਵਿਚ ਪਾ ਕੇ ਸਾਫ਼ ਚੌਕੀ ਉਤੇ ਮਹਾਰਾਜ ਦੇ ਸਾਮ੍ਹਣੇ ਧਰ ਦਿਤਾ। ਮਿਥੀ ਹੋਈ ਗੋਂਦ ਅਨੁਸਾਰ ਮਾਤਾ ਜੀਤੋ ਜੀ ਪਤਾਸਿਆਂ ਦੀ ਝੋਲੀ ਭਰੀ ਆ ਹਾਜ਼ਰ ਹੋਏ। ਹਜ਼ੂਰ ਨੇ ਫ਼ੁਰਮਾਇਆ, ''ਠੀਕ ਹੈ, ਪਿਤਾ ਪੁੱਤਰ ਨੂੰ 'ਤੇਜ'

---

1. ਵੇਖੋ ਅੰਤਕਾ ਨੰ. ੨, ਪੰਜ ਪਿਆਰੇ।
2. ਵੇਖੋ ਅੰਤਕਾ : ੩, ਸੰਮਤ ਨਾਨਕ ਸ਼ਾਹੀ ਤੇ ਈਸਵੀ।

ਦੇਂਦਾ ਹੈ, ਪਰ ਮਿਠਾਸ' ਮਾਂ ਹੀ ਦੇ ਸਕਦੀ ਹੈ । ਇਸ ਪਾਣੀ ਵਿਚ ਪਤਾਸੇ ਪਾ ਕੇ ਮਾਂ ਦਾ ਫ਼ਰਜ਼ ਪੂਰਾ ਕਰੋ।''

ਮਾਤਾ ਜੀਤੋ ਜੀ[1] ਨੇ ਪਾਣੀ ਵਾਲੇ ਬਾਟੇ ਵਿਚ ਪਤਾਸੇ ਪਾ ਦਿਤੇ । ਇਹ ਪਹਿਲਾ ਧਰਮ ਹੈ, ਜਿਸ 'ਦੀਖਿਆ' ਵਿਚ ਮਾਤਾ (ਇਸਤਰੀ ਜਾਤੀ) ਨੇ ਵੀ ਹਿੱਸਾ ਪਾਇਆ । ਮਾਤਾ ਜੀ ਥੋੜੇ ਪਿਛੇ ਹਟ ਕੇ ਸ਼ਰਧਾ ਨਾਲ ਹੱਥ ਜੋੜ ਕੇ ਬੈਠ ਗਏ ।

ਗੁਰਦੇਵ ਦਾ ਖੱਬਾ ਹੱਥ ਸਰਬ-ਲੋਹ ਦੇ ਬਾਟੇ ਦੇ ਕਿਨਾਰੇ ਉਤੇ ਤੇ ਸੱਜੇ ਹੱਥ ਵਿਚ ਛੋਟਾ ਦੋਧਾਰਾ ਖੰਡਾ ਸੀ । ਹਜ਼ੂਰ ਨੇ ਪਤਾਸਿਆਂ ਮਿਲੇ ਪਾਣੀ ਵਿਚ ਹੌਲੀ ਹੌਲੀ ਖੰਡਾ ਫੇਰਨਾ ਸ਼ੁਰੂ ਕਰ ਦਿਤਾ ਤੇ ਨਾਲ ਹੀ ਪਵਿੱਤਰ ਬਾਣੀ ਦਾ ਪਾਠ । ਹਜ਼ੂਰ ਦੀ ਨਿਗ੍ਹਾ ਬਾਟੇ ਉਤੇ ਟਿਕੀ ਹੋਈ ਸੀ । ਮਹਾਰਾਜ ਨੇ ਪੰਜਾਂ ਬਾਣੀਆਂ[2] ਦਾ ਪਾਠ ਕੀਤਾ। ਅੰਮ੍ਰਿਤ ਤਿਆਰ ਹੋ ਗਿਆ । ਅਰਦਾਸਾ ਸੋਧ ਕੇ ਹਜ਼ੂਰ ਪੰਜਾਂ ਪਿਆਰਿਆਂ ਨੂੰ ਛਕਾਉਣ ਲੱਗੇ । ਪੰਜੇ ਪਿਆਰੇ ਗੁਰਦੇਵ ਦੇ ਸਾਹਮਣੇ ਬੀਰ ਆਸਣ ਬੈਠ ਗਏ। ਛਕਣ ਵਾਲੇ ਦਾ ਸੱਜ ਹੱਥ, ਖੱਬੇ ਉਤੇ ਟਿਕਾ ਕੇ ਗੁਰਦੇਵ ਸੱਜੇ ਹੱਥ ਨਾਲ ਚੁਲਾ ਭਰ ਕੇ ਉਸਦੇ ਹੱਥ ਉਤੇ ਪਾ ਦੇਂਦੇ, ਤੇ ਮੂੰਹੋਂ ਕਹਿੰਦੇ, ਬੋਲ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ'। ਛਕਣ ਵਾਲਾ ਅੰਮ੍ਰਿਤ ਦਾ ਚੁਲਾ ਅੰਦਰ ਲੰਘਾ ਕੇ ਉਤਰ ਵਿਚ ਕਹਿੰਦਾ, 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ । 'ਏਸੇ ਤਰ੍ਹਾਂ ਪੰਜ ਪੰਜ ਚੁਲੇ ਹਰ ਇਕ ਨੂੰ ਛਕਾਏ ਗਏ। ਫਿਰ ਪੰਜ ਪੰਜ ਛੱਟੇ ਨੇਤਰਾਂ ਉਤੇ ਮਾਰੇ ਗਏ । ਫਿਰ ਪੰਜ ਪੰਜ ਛੱਟੇ ਖੁੱਲ੍ਹੇ ਕੇਸਾਂ ਵਿਚ ਪਾਏ ਗਏ । ਹਰ ਛੱਟੇ ਨਾਲ ਪਹਿਲਾਂ ਵਾਂਗ 'ਫ਼ਤਹ' ਬੁਲਾਈ ਗਈ। ਵਧਿਆ ਅੰਮ੍ਰਿਤ ਪੰਜਾਂ ਪਿਆਰਿਆਂ ਨੇ ਰਲ ਕੇ ਪੀਤਾ ।

---

1. ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੧੯ । ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੯੨ । ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੯੫ ।

2. 'ਜਪੁ' ਸਾਹਿਬ, 'ਜਾਪੁ' ਸਾਹਿਬ, ਦਸ ਸਵੱਯੇ ('ਸ੍ਰਾਵਗ ਸੁਧ' ਵਾਲੇ) ਬੇਨਤੀ ਚੌਪਈ । (ਹਮਰੀ ਕਰਉ ਹਾਥ ਦੈ ਰਛਾ' ਤੋਂ ਲੈ ਕੇ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤਕ) ਅਨੰਦ ਸਾਹਿਬ ਦੀਆਂ ਪੰਜ ਪਹਿਲੀਆਂ ਤੇ ਇਕ ਅੰਤਲੀ ਪਉੜੀ । 'ਸਿੱਖ ਰਹਿਤ ਮਰਯਾਦਾ' ਸ਼੍ਰੋ. ਗੁ. ਪ੍ਰ. ਕਮੇਟੀ, ਪੰਨਾ ੨੪ ।)

ਫਿਰ ਅੱਗੇ ਅੱਗੇ ਗੁਰਦੇਵ ਨੇ ਤੇ ਪਿਛੇ ਪਿਛੇ ਪੰਜਾਂ ਪਿਆਰਿਆਂ ਨੇ 'ਮੂਲ ਮੰਤਰ' ਪੜ੍ਹਿਆ :

''੧ਓਂ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈ ਭੰ ਗੁਰ ਪ੍ਰਸਾਦਿ ।''

ਫਿਰ ਹਜ਼ੂਰ ਨੇ ਪੰਜਾਂ ਨੂੰ ਸੰਬੋਧਨ ਕਰਕੇ ਕਿਹਾ, ''ਅਜ ਤੋਂ ਤੁਸੀਂ 'ਵਾਹਿਗੁਰੂ ਜੀ ਕਾ ਖ਼ਾਲਸਾ' ਬਣੇ ਹੋ । ਹੁਣ ਤੋਂ ਤੁਹਾਡੇ ਨਾਮ ਦਇਆ ਸਿੰਘ, ਧਰਮ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਤੇ ਹਿੰਮਤ ਸਿੰਘ ਹਨ । ਤੁਸੀਂ 'ਦਾਸ' ਨਹੀਂ ਰਹੇ, ਸਗੋਂ 'ਸਿੰਘ' (ਸ਼ੇਰ) ਬਣ ਗਏ ਹੋ । ਚਾਰ ਰਹਿਤਾਂ (ਕੰਘਾ, ਕੜਾ, ਕਿਰਪਾਨ, ਕਛਹਿਰਾ) ਹਰ ਵੇਲੇ ਧਾਰਨ ਕਰਨੀਆਂ । ਚਾਰ ਕੁਰਹਿਤਾਂ ਤੋਂ ਸਦਾ ਬਚਣਾ, ਭਾਵ ਕੇਸ ਨਹੀਂ ਕਟਾਉਣੇ, ਕੁੱਠਾ (ਇਸਲਾਮੀ ਢੰਗ ਨਾਲ ਹਲਾਲ ਕੀਤਾ ਮਾਸ) ਨਹੀਂ ਖਾਣਾ, ਤਮਾਕੂ ਨਹੀਂ ਵਰਤਣਾ, ਪਰ-ਇਸਤਰੀ ਗਾਮੀ ਨਹੀਂ ਹੋਣਾ। ਅੱਜ ਤੋਂ ਤੁਸੀਂ ਸਾਰੇ ਭਰਾ ਹੋ, ਗੁਰੂ ਦੇ ਸਪੁੱਤਰ ਹੋ । ਇਕ ਅਕਾਲ ਪੁਰਖ ਦੀ ਅਰਾਧਨਾ ਕਰਨੀ । ਰੋਜ਼ ਪੰਜਾਂ ਬਾਣੀਆਂ ਦਾ ਪਾਠ ਕਰਨਾ, ਨਾਮ ਬਾਣੀ ਦਾ ਅਭਿਆਸ ਰੱਖਣਾ, ਦਸਵੰਧ ਦੇਣਾ ਤੇ ਤਨਖ਼ਾਹੀਏ ਕਦੇ ਨਾ ਹੋਣਾ......।''

ਹੁਣ ਤਕ ਮਹਾਰਾਜ ਗੁਰੂ ਬਣੇ ਰਹੇ। ਤੇ ਹੁਣ ਆਪ ਜੀ ਦੀ ਸਿੱਖ ਬਣਨ ਦੀ ਵਾਰੀ ਆ ਗਈ । ਆਪ ਦੋਵੇਂ ਹੱਥ ਜੋੜ ਕੇ ਬੜੀ ਨਮਰਤਾ ਨਾਲ ਬੋਲੇ, ''ਹੇ ਅਕਾਲ ਪੁਰਖ ਦੇ ਖ਼ਾਲਸਾ ਜੀਉ ! ਤੁਸਾਂ ਸਾਰੀ ਦੁਨੀਆਂ ਨੂੰ ਅਮ੍ਰਿਤ ਦੀ ਦਾਤ ਬਖ਼ਸ਼ਣੀ ਹੈ । ਸਭ ਤੋਂ ਪਹਿਲਾਂ ਇਹ ਦਾਤ ਸੇਵਕ ਨੂੰ ਬਖ਼ਸ਼ੋ । ਅੰਮ੍ਰਿਤ ਛਕਾ ਕੇ ਮੈਨੂੰ ਵੀ ਅੱਜ 'ਗੋਬਿੰਦ ਰਾਏ'[1] ਤੋਂ 'ਗੋਬਿੰਦ ਸਿੰਘ' ਬਣਾ ਲਵੋ । ਸਿੰਘ ਸਜਾ ਕੇ ਮੈਨੂੰ ਆਪਣੇ ਵਿਚ ਅਭੇਦ ਕਰ ਲਵੋ।''

ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ (ਰੁੱਤ ਤੀਸਰੀ, ਅੰਸੂ ੨੦) ਵਿਚ ਲਿਖਦੇ ਹਨ :

ਖ਼ਾਲਸਾ ਗੁਰੂ ਹੈ, ਗੁਰੂ ਖ਼ਾਲਸਾ ਕਰੋਂ ਮੈਂ ਅਬ
ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਓ।
ਸੰਕ ਨ ਕਰੀਜੈ, ਸਾਵਧਾਨ ਹੋਇ ਦੀਜੈ

---

1. ਮਹਾਰਾਜ ਦਾ ਜਨਮ ਦਾ ਨਾਮ 'ਗੋਬਿੰਦ ਰਾਏ' ਸੀ । ਅੰਮ੍ਰਿਤ ਛਕਣ ਪਿਛੋਂ ਹਜ਼ੂਰ ਦਾ ਨਾਮ 'ਗੋਬਿੰਦ ਸਿੰਘ' ਹੋਇਆ ।

ਅਬ ਅੰਮ੍ਰਿਤ ਛਕਾਵੋ ਮੋਹਿ, ਜੈਸੇ ਤੁਮ ਲੀਨਿਓ।
ਕਾਲ ਹੂੰ ਕੋ ਕਾਲ, ਅਸਕੇਤ ਹੈ ਅਕਾਲ ਪ੍ਰਭੂ
ਦੀਰਘ ਕ੍ਰਿਪਾਲ ਯੌ ਹੁਕਮ ਹਮੈ ਦੀਨਿਓ।
ਥਾਪਨਿ ਧਰਮ ਕੋ, ਉਥਾਪਨ ਭਰਮ ਕੌ
ਕੁਕਰਮਨ ਕੋ ਖਾਪਨ ਸਿਮਰ ਨਾਮ ਚੀਨਿਓ।

ਧਾਰਮਕ ਇਤਿਹਾਸ ਵਿਚ ਅਨੋਖੀ ਘਟਨਾ । ਗੁਰੂ ਚੇਲਿਆਂ ਪਾਸੋਂ ਦੀਖਿਆ ਲੈਣ ਵਾਸਤੇ ਬੇਨਤੀ ਕਰ ਰਿਹਾ ਹੈ।

''ਸੱਚੇ ਪਾਤਸ਼ਾਹ !'' ਭਾਈ ਦਇਆ ਸਿੰਘ ਜੀ ਨੇ ਉਤਰ ਵਿਚ ਕਿਹਾ, ''ਅੰਮ੍ਰਿਤ ਲੈਣਾ ਹੈ, ਤਾਂ ਇਸਦਾ ਮੁੱਲ ਦੇਣਾ ਪਵੇਗਾ। ਅਸਾਂ ਸਿਰ ਦੇ ਕੇ ਲਿਆ ਹੈ। ਫ਼ੁਰਮਾਈਏ, ਆਪ ਇਸ ਬਦਲੇ ਕੀ ਦਿਉਗੇ?''

''ਪਿਆਰੇ ਦਇਆ ਸਿੰਘ ਜੀ !'' ਗੁਰਦੇਵ ਨੇ ਸਿਰ ਝੁਕਾ ਕੇ ਕਿਹਾ, ''ਸਿੱਖਾਂ ਨੇ ਜਿਸ ਅੰਮ੍ਰਿਤ ਬਦਲੇ ਸਿਰ ਦਿਤਾ ਹੈ, ਸਿੱਖਾਂ ਦਾ ਗੁਰੂ ਉਸ ਬਦਲੇ ਸਰਬੰਸ ਦੇਵੇਗਾ।''

ਹਜ਼ੂਰ ਦਾ ਇਹ ਪ੍ਰਣ ਸੁਣ ਕੇ ਸਾਰੀ ਸੰਗਤ ਦੇ ਸਿਰ ਝੁਕ ਗਏ । ਸਿੱਖਾਂ ਦੇ ਮੂੰਹੋਂ ਅਵਸੋਂ ਨਿਕਲ ਗਿਆ :-

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।'

ਓਸੇ ਵਿਧੀ ਅਨੁਸਾਰ ਪੰਜਾਂ ਪਿਆਰਿਆਂ ਨੇ ਗੁਰੂ ਮਹਾਰਾਜ ਨੂੰ ਅੰਮ੍ਰਿਤ ਛਕਾਇਆ, ਓਸੇ ਤਰਾਂ ਰਹਿਤਾਂ ਕੁਰਹਿਤਾਂ ਸਮਝਾਈਆਂ, ਤੇ ਸਿੱਖੀ ਵਿਚ ਪੱਕਿਆਂ ਰਹਿਣ ਦਾ ਪ੍ਰਣ ਲਿਆ । ਹਜ਼ੂਰ ਅੰਮ੍ਰਿਤ ਛਕ ਕੇ 'ਗੋਬਿੰਦ ਰਾਏ' ਤੋਂ 'ਗੋਬਿੰਦ ਸਿੰਘ' ਤੇ 'ਗੁਰੂ' ਤੋਂ 'ਖ਼ਾਲਸਾ' ਬਣ ਗਏ।

ਫਿਰ ਗੁਰਦੇਵ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਕਿਹਾ ''ਖ਼ਾਲਸਾ ਜੀ ! ਗੁਰੂ ਨਾਨਕ ਦੇਵ ਜੀ ਦਾ ਚਲਾਇਆ ਹੋਇਆ ਪੰਥ ਅੱਜ ਸੰਪੂਰਨ ਹੋਇਆ ਹੈ । ਅੱਜ ਤੋਂ 'ਚਰਨ ਪਹੁਲ' ਦੀ ਥਾਂ 'ਖੰਡੇ ਦਾ ਅੰਮ੍ਰਿਤ' ਪਰਵਾਨ ਹੋਵੇਗਾ । ਆਓ, ਅੰਮ੍ਰਿਤ ਛਕ ਕੇ ਸਿੰਘ ਸਜੋ, ਤੇ ਗੁਰੂ ਦੀਆਂ ਖ਼ੁਸ਼ੀਆਂ ਲਵੋ।''

ਕੁਛ ਲੋਕ ਅਜੇ ਵੀ ਝਿਜਕ ਰਹੇ ਸਨ । ਸਿਰਫ਼ ਪੰਜ ਸਿੰਘ (ਰਾਮ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਤੇ ਫ਼ਤਹਿ ਸਿੰਘ[1]) ਅੱਗੇ ਆਏ । ਉਹਨਾਂ

1. ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੨੦ ।

ਨੂੰ ਅੰਮ੍ਰਿਤ ਛਕਾਉਣ ਪਿਛੋਂ ਮਹਾਰਾਜ ਨੇ 'ਮੁਕਤਿਆਂ' ਦਾ ਖ਼ਿਤਾਬ ਦਿਤਾ। ਇਹ ਸਾਡੇ ਪੰਜ ਮੁਕਤੇ ਹਨ।' 'ਪੰਜ ਪਿਆਰੇ' ਫਿਰ 'ਪੰਜ ਮੁਕਤੇ'।

ਫਿਰ ਇਕ ਸੌ ਪੰਜ ਸਿੱਖਾਂ ਨੇ ਅੰਮ੍ਰਿਤ ਛਕਿਆ। ਹਜ਼ੂਰ ਨੇ ਫ਼ੁਰਮਾਇਆ, ''ਇਹ ਮੇਰੇ 'ਦੀਦਾਰੀ ਸਿੰਘ' ਹਨ[1]।'' ਫਿਰ ਹਜ਼ਾਰਾਂ ਸਿੰਘਾਂ ਸਿੰਘਣੀਆਂ ਨੇ ਅੰਮ੍ਰਿਤ ਛਕਿਆ।

ਹਜ਼ੂਰ ਨੇ ਫ਼ੁਰਮਾਇਆ ''ਖ਼ਾਲਸਾ ਜੀ! ਅੱਜ ਤੋਂ ਤੁਹਾਡੀ ਪੁਰਾਣੀ ਜਾਤ, ਕੁਲ, ਕਰਮ, ਸਭ ਨਾਸ ਹੋਏ। ਅੱਜ ਤੋਂ ਤੁਸੀਂ ਖ਼ਾਲਸਾ ਹੋ। ਤੁਹਾਡੀ ਕੁਲ ਜਾਤ ਪਾਤ ਸਿੱਖ ਹੈ, ਤੁਹਾਡਾ ਇਸ਼ਟ 'ਅਕਾਲ ਪੁਰਖ' ਹੈ। ਇਕ ਵਾਹਿਗੁਰੂ ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰਨੀ।''

ਗੁਰਦੇਵ ਬਾਣੀ ਵਿਚ ਫ਼ੁਰਮਾਉਂਦੇ ਹਨ :-

'ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ।'

ਗੁਰੂ ਗੋਬਿੰਦ ਸਿੰਘ ਜੀ ਨੇ ਏਸ ਤਰ੍ਹਾਂ ਇਕ ਨਵਾਂ 'ਪੰਥ' ਸਾਜ ਦਿਤਾ, ਇਕ ਨਵੀਂ ਕੌਮ, ਨਵਾਂ ਭਾਈਚਾਰਾ। ਹਰ ਇਕ ਸਿੱਖ ਨੂੰ ਮਹਾਰਾਜ ਨੇ 'ਸੰਤ ਸਿਪਾਹੀ' ਬਣਾ ਦਿਤਾ। ਜਾਂ ਇਉਂ ਸਮਝੋ, ਇਕ ਪੂਰਨ ਮਨੁੱਖ ਸਾਜ ਦਿੱਤਾ, ਜੋ ਹਰ ਖੱਖ ਤੋਂ ਪੂਰਨ ਸੀ। ਮਹਾਰਾਜ ਨੇ ਪੁਰਾਣਾ ਸਮਾਜ ਸਮੂਲਚੋਂ ਬਦਲ ਦਿਤਾ। ਰਹਿਣੀ ਬਦਲੀ, ਲਿਬਾਸ ਬਦਲਿਆ, ਖ਼ੁਰਾਕ ਬਦਲੀ, ਨਾਮ ਬਦਲੇ, ਸੁਭਾਉ ਬਦਲਿਆ, ਨਸ਼ਾਨਾ ਬਦਲਿਆ। ਮਨੁੱਖੀ ਜੀਵਨ ਨੂੰ ਇਕ ਨਵੀਂ ਸੋਧ ਦਿਤੀ। ਸਭ ਇਨਸਾਨ ਬਰਾਬਰ ਹਨ। ਸਭ ਉਸ 'ਏਕ ਜੋਤਿ' ਦਾ ਪ੍ਰਕਾਸ਼ ਹਨ। ਜਾਤੀਆਂ ਤੇ ਵਰਣਾਂ ਵਿਚ ਵੰਡੀ ਹੋਈ ਮਨੁੱਖਤਾ ਦੇ ਸਾਮ੍ਹਣੇ ਗੁਰਦੇਵ ਨੇ ਨਾਹਰਾ ਲਾਇਆ,

''ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ''

ਵਿਸਾਖੀ ਤੋਂ ਦੋ ਦਿਨ ਪਹਿਲਾਂ ਗੁਰਦੇਵ ਨੇ ਬੜਾ ਭਾਰੀ ਯੱਗ ਕੀਤਾ ਸੀ। ਲੰਗਰ ਤਿਆਰ ਹੋਣ ਤੇ ਜਥੇਦਾਰ ਨੇ ਆਗਿਆ ਮੰਗੀ, ਤਾਂ ਮਹਾਰਾਜ ਨੇ ਹੁਕਮ ਕੀਤਾ, ''ਅਰਦਾਸ ਕਰਕੇ ਗੁਰੂ ਨਾਨਕ ਦੇਵ ਮਹਾਰਾਜ ਦੀਆਂ ਸੰਗਤਾਂ ਨੂੰ ਪਰਸਾਦ ਛਕਾਓ।''

---

1. ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੯੪।

ਊਚ ਨੀਚ ਦਾ ਵਿਤਕਰਾ ਸਿੱਖਾਂ ਵਿਚੋਂ ਪਹਿਲਾਂ ਤੋਂ ਹੀ ਮਿਟ ਚੁੱਕਾ ਸੀ। ਪੰਗਤਾਂ ਲੱਗੀਆਂ, ਤੇ ਲੰਗਰ ਵਰਤਣਾ ਆਰੰਭ ਹੋ ਗਿਆ।

ਪੰਡਤਾਂ ਨੂੰ ਖ਼ਬਰ ਪਹੁੰਚੀ, ਤਾਂ ਉਹ ਰੁੱਸ ਬੈਠੇ। ਉਹ ਲੰਗਰ ਛਕਣਾ ਚਾਹੁੰਦੇ ਹਨ, ਪਰ ਸਭ ਤੋਂ ਪਹਿਲਾਂ। ਉਹ ਯੱਗ ਵਿਚ ਸਭ ਤੋਂ ਪਹਿਲਾਂ ਭੋਜਨ ਪਾਉਣਾ ਆਪਣਾ ਹੱਕ ਸਮਝਦੇ ਸਨ। ਦੋ-ਤਿੰਨ ਵਾਰ ਬੁਲਾਉਣ ਤੇ ਉਹ ਪੇਸ਼ ਹੋਏ। ਬਨਾਰਸ ਦਾ ਮਸ਼ਹੂਰ ਪੰਡਤ ਕੇਸ਼ੋ ਦਾਸ, ਉਹਨਾਂ ਦਾ ਆਗੂ ਸੀ। ਗੁਰਦੇਵ ਨੇ ਬੜੀ ਮਿੱਠੀ ਸੁਰ ਵਿਚ ਪੁਛਿਆ, ''ਪੰਡਤ ਜੀ! ਆਪ ਭੋਜਨ ਪਾਉਣ ਨਹੀਂ ਆਏ?''

''ਮਹਾਰਾਜ! ਪੁਰਾਤਨ ਮਰਯਾਦਾ ਹੀ ਭੰਗ ਹੋ ਗਈ ਤਾਂ ਭੋਜਨ ਪਾਉਣ ਕਿਵੇਂ ਆਉਂਦੇ?'' ਪੰਡਤ ਕੇਸ਼ੋ ਦਾਸ ਨੇ ਕੁਛ ਰੋਸ ਜ਼ਾਹਰ ਕਰਦਿਆਂ ਕਿਹਾ।

''ਪੰਡਤ ਜੀ!'' ਹਜ਼ੂਰ ਫਿਰ ਵੀ ਪਹਿਲੀ ਸੁਰ ਵਿਚ ਹੀ ਬੋਲੇ, ''ਮਰਯਾਦਾ ਸਮੇਂ ਸਮੇਂ ਸਿਰ ਬਦਲਦੀ ਰਹਿੰਦੀ ਹੈ। ਇਨਸਾਨ ਪ੍ਰਗਤੀਸ਼ੀਲ ਹੈ। ਰਸਮੋ ਰਿਵਾਜ ਵਿਚ ਅਦਲਾ ਬਦਲੀ ਹੁੰਦੀ ਰਹਿੰਦੀ ਹੈ। ਤੁਸੀਂ ਬਹੁਤਾ ਭਰਮ ਨਾ ਕਰੋ। ਭੋਜਨ ਪਦਾਰਥ ਬੇਅੰਤ ਹੈ। ਆਪ ਗੱਫੇ ਲਾਓ।''

''ਮਹਾਰਾਜ! ਸ਼ੂਦਰਾਂ ਦਾ ਭਿੱਟਿਆ ਹੋਇਆ ਅਸੀਂ ਕਿਵੇਂ ਖਾਂ ਸਕਦੇ ਹਾਂ।'' ਪੰਡਤ ਨੇ ਜ਼ਰਾ ਵਧੇਰੇ ਤਪ ਕੇ ਕਿਹਾ। ''ਹਜ਼ੂਰ ਨੇ ਛਕਾਉਣਾ ਹੁੰਦਾ, ਤਾਂ ਪਹਿਲਾਂ ਪੰਡਤਾਂ ਨੂੰ ਵਰਤਾਉਂਦੇ, ਜੋ ਸਾਡਾ ਹੱਕ ਸੀ। ਆਪ ਜੀ ਦੇ ਸਿੱਖਾਂ ਨੇ ਜਾਣ ਬੁੱਝ ਕੇ ਸਾਡਾ ਅਪਮਾਨ ਕੀਤਾ ਹੈ। ਆਖ਼ਰ ਕੁਝ ਤਾਂ ਉੱਚ ਜਾਤੀ ਦਾ ਲਿਹਾਜ਼ ਰੱਖਿਆ ਜਾਂਦਾ?''

''ਪੰਡਤ ਜੀ!'' ਹਜ਼ੂਰ ਨੇ ਥੋੜਾ ਜਿਹਾ ਮੁਸਕਰਾ ਕੇ ਕਿਹਾ, ''ਉਹ ਦਿਨ ਚਲੇ ਗਏ। ਹੁਣ ਤਾਂ ਏਨੇ ਵਿਚ ਹੀ ਧੰਨ ਭਾਗ ਸਮਝੋ। ਊਚ ਨੀਚ ਦਾ ਸਮਾਂ ਬੀਤ ਗਿਆ। ਜੋ ਤੁਹਾਡੇ ਭਾਗਾਂ ਵਿਚ ਹੈ, ਉਹ ਹੁਣ ਵੀ ਮਿਲ ਜਾਵੇਗਾ। ਮੇਰਾ ਅਪਰਾਧ ਨਹੀਂ ਸਿੱਖਾਂ ਤੋਂ ਪਹਿਲਾਂ ਮੈਨੂੰ ਹੋਰ ਕਿਸੇ ਦਾ ਚੇਤਾ ਹੀ ਨਹੀਂ ਆਉਂਦਾ।''

ਹਜ਼ੂਰ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ:

''ਜੋ ਕਿਛੁ ਲੇਖ ਲਿਖਯੋ ਬਿਧਨਾ
ਸੋਈ ਪਾਯਤ ਮਿਸ੍ਰ ਜੂ, ਸੋਕ ਨਿਵਾਰੋ।
ਮੇਰੋ ਕਛੂ ਅਪਰਾਧੁ ਨਹੀਂ,
ਗਯੋ ਯਾਦ ਤੇ ਭੂਲ, ਨ ਕੋਪੁ ਚਿਤਾਰੋ।
ਬਾਗੋ ਨਿਹਾਲੀ ਪਠੈਂ ਦੈਹੇ ਆਜ

ਭਲੇ ਤੁਮ ਕੋ ਨਿਸਚੈ ਜੀਅ ਧਾਰੋ।
ਛਤ੍ਰੀ ਸਬੈ ਕ੍ਰਿਤ ਬਿੱਪ੍ਰਨ ਕੇ
ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ।''

''ਪੰਡਤ ਜੀ ! ਇਹ ਉਹ ਛੱਤ੍ਰੀ ਨਹੀਂ, ਜੋ ਪੰਡਤ ਦੀ ਰਚਨਾ ਤੇ ਪੰਡਤ ਦੇ ਵਰ ਸਰਾਪ ਦੇ ਸਹਾਰੇ ਹਨ। ਜ਼ਰਾ ਮਿਹਰ ਦੀ ਨਜ਼ਰ ਨਾਲ ਧਿਆਨ ਪੂਰਬਕ ਵੇਖੋ । ਇਹ ਤਾਂ ਅਕਾਲ ਪੁਰਖ ਦੇ ਪੁੱਤਰ ਤੇ ਸਰੂਪ ਹਨ। ਮੇਰਾ ਸਭ ਕੁਛ ਇਹਨਾਂ ਦਾ ਹੈ। ਸੱਚੀ ਪੁਛਦੇ ਹੋ, ਤਾਂ ਮੈਂ ਬਣਾਇਆ ਹੀ ਇਹਨਾਂ ਦਾ ਬਣਿਆ ਹਾਂ।'

ਗੁਰਦੇਵ ਦੀ ਮੁੱਖਵਾਕ ਬਾਣੀ ਹੈ :

''ਜੁੱਧ ਜਿਤੇ ਇਨਹੀ ਕੇ ਪ੍ਰਸਾਦਿ,
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਓਘ ਟਰੇ ਇਨਹੀ ਕੇ ਪ੍ਰਸਾਦਿ
ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨਹੀ ਕੇ ਪ੍ਰਸਾਦਿ ਸੁ ਵਿੱਦਿਆ ਲਈ,
ਇਨਹੀ ਕੀ ਕ੍ਰਿਪਾ ਸਭ ਸੱਤ੍ਰ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ
ਨਹੀਂ ਮੋ ਸੇ ਗਰੀਬ ਕਰੋਰ ਪਰੇ।''

ਰੱਬ ਵਰਗੀ ਸਚਾਈ ਕਹਿ ਦਿਤੀ ਗੁਰੂ ਗੋਬਿੰਦ ਸਿੰਘ ਜੀ ਨੇ, ਕਿ ਮੈਂ ਤਾਂ ਬਣਾਇਆ ਹੀ ਸਿੱਖਾਂ ਦਾ ਬਣਿਆ ਹਾਂ, ਨਹੀਂ ਤਾਂ ਮੇਰੇ ਵਰਗੇ ਕਰੋੜਾਂ ਗ਼ਰੀਬ ਰੁਲਦੇ ਫਿਰਦੇ ਹਨ । ਏਸ ਸੱਚਾਈ ਨੂੰ ਕੋਈ ਝੁਠਲਾ ਨਹੀਂ ਸਕਦਾ, ਕਿ ਲੀਡਰ, ਪੀਰ ਪੈਗ਼ੰਬਰ, ਗੁਰੂ, ਸਭ ਚੇਲਿਆਂ ਦੇ ਬਣਾਏ ਬਣਦੇ ਹਨ । ਜਿਸਨੂੰ ਮੰਨਣ ਵਾਲਾ ਕੋਈ ਨਹੀਂ, ਉਸਦੀ ਹੈਸੀਅਤ ਹੀ ਕੀ ਹੈ ? ਪਰ ਖੁੱਲ੍ਹ-ਮ-ਖੁੱਲ੍ਹਾ ਏਨਾ ਸੱਚ ਕਹਿਣ ਦੀ ਦਲੇਰੀ ਕੇਵਲ ਗੁਰੂ ਗੋਬਿੰਦ ਸਿੰਘ ਮਹਾਰਾਜ ਵਿਚ ਹੀ ਸੀ।

ਗੁਰਦੇਵ ਸਿੱਖਾਂ ਵੱਲ ਇਸ਼ਾਰਾ ਕਰਕੇ ਦਿਲੀ ਸ਼ਰਧਾ ਪਰਗਟ ਕਰਦੇ ਹੋਏ ਫੁਰਮਾਉਂਦੇ ਹਨ :

''ਸੇਵ ਕਰੀ ਇਨ ਕੀ ਮਨ ਭਾਵਤ
ਔਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦਯੋ ਇਨ ਹੀ ਕੋ ਭਲੋ
ਅਰ ਆਨ ਕੋ ਦਾਨ ਨ ਲਾਗਤ ਨੀਕੋ।

ਆਗੇ ਫਲੇ ਇਨ ਹੀ ਕੋ ਦਯੋ
ਜਗ ਮੈ ਜਸ, ਔਰ ਦਯੋ ਸਭ ਫੀਕੋ।
ਮੋ ਗ੍ਰਿਹ ਮੈ ਤਨ ਤੇ ਮਨ ਤੇ
ਸਿਰ ਲੌ ਧਨ ਹੈ, ਸਭ ਹੀ ਇਨ ਹੀ ਕੋ।''

ਗੁਰਦੇਵ ਦਾ ਅਟੱਲ ਫ਼ੈਸਲਾ ਸੁਣ ਕੇ ਪੰਡਤ ਕੇਸ਼ੋ ਦਾਸ ਲੇਖਾਂ ਨੂੰ ਝੂਰਦਾ ਹੋਇਆ ਰੋ ਪਿਆ। ਗੁਰਦੇਵ ਫ਼ੁਰਮਾਉਂਦੇ ਹਨ:

''ਚਟਪਾਇ ਚਿਤ ਮੈਂ ਜਰਯੋ
ਤ੍ਰਿਣ ਜਯੋਂ ਕ੍ਰੁਧਤ ਹੋਇ।
ਖੋਜ ਰੋਜ ਕੇ ਹੇਤ ਲਗ
ਦਯੋ ਮਿਸਰ ਜੂ ਰੋਇ।

ਪੰਡਤ ਨੇ ਹਰ ਥਾਂ ਆਪਣਾ 'ਪ੍ਰਥਮ ਅਧਿਕਾ' ਜਮਾਂ ਰੱਖਿਆ ਸੀ। ਉਸ ਦਿਨ ਤੋਂ ਇਹ ਸਮਾਪਤ ਹੋ ਗਿਆ।

'ਅੰਮ੍ਰਿਤ' ਵਿਚ ਸਿੱਖਾਂ ਨੂੰ ਇਕ ਨਵਾਂ ਜੀਵਨ ਨਜ਼ਰ ਆਇਆ। ਰੋਜ਼ ਹਜ਼ਾਰਾਂ ਸਿੱਖ ਆਉਂਦੇ ਤੇ ਅੰਮ੍ਰਿਤ ਛਕ ਕੇ ਸਿੰਘ ਸਜ ਜਾਂਦੇ। ਕੇਵਲ ਪੁਰਸ਼ ਨੂੰ ਹੀ ਨਹੀਂ, ਇਸਤਰੀ ਨੂੰ ਵੀ ਅੰਮ੍ਰਿਤ ਛਕਣ ਦਾ ਹੱਕ ਸੀ। ਇਹ ਪਹਿਲਾ ਧਰਮ ਹੈ, ਜਿਸ ਨੇ ਇਸਤਰੀ ਜਾਤੀ ਨੂੰ ਵੀ ਧਰਮ ਵਿਚ ਬਰਾਬਰ ਦਾ ਅਸਥਾਨ ਤੇ ਅਧਿਕਾਰ ਦਿਤਾ। ਸਿੱਖ ਅੰਮ੍ਰਿਤ ਛਕ ਕੇ 'ਸਿੰਘ' ਤੇ ਇਸਤਰੀ 'ਕੌਰ' ਬਣ ਜਾਂਦੀ। ਨਾਵਾਂ ਵਿਚ ਜੋ ਸਮਾਨਤਾ ਸਿੱਖੀ ਅੰਦਰ ਹੈ, ਹੋਰ ਕਿਸੇ ਮਜ਼ਹਬ, ਫ਼ਿਰਕੇ ਜਾਂ ਸੋਸਾਇਟੀ ਵਿਚ ਨਹੀਂ। ਹਰ ਪੁਰਸ਼ ਦੇ ਨਾਮ ਮਗਰ 'ਸਿੰਘ' ਤੇ ਹਰ ਇਸਤਰੀ ਦੇ ਨਾਮ ਮਗਰ 'ਕੌਰ' ਸ਼ਬਦ ਜ਼ਰੂਰੀ ਕਰਾਰ ਦੇ ਦਿਤਾ ਗਿਆ।

ਗੁਰਦੇਵ ਆਪਣੇ ਸਿੱਖਾਂ ਦੀ ਰੱਜਵੀਂ ਤਾਰੀਫ਼ ਕਰਦੇ। ਸ਼ਰਧਾਲੂ ਰਹਿਤ ਮਰਯਾਦਾ ਬਾਰੇ ਮਹਾਰਾਜ ਤੋਂ ਪ੍ਰਸ਼ਨ ਪੁਛਦੇ ਤੇ ਗੁਰਦੇਵ ਉਹਨਾਂ ਦੇ ਉੱਤਰ ਦੇਂਦੇ। ਵਿਦਵਾਨ ਸਿੱਖ ਉਹਨਾਂ ਪ੍ਰਸ਼ਨਾਂ ਉੱਤਰਾਂ ਨੂੰ ਆਪਣੇ ਸ਼ਬਦਾਂ ਵਿਚ ਲਿਖ ਲੈਂਦੇ। ਓਹਾ ਲਿਖਤਾਂ 'ਰਹਿਤਨਾਮੇ' ਅਖਵਾਉਂਦੀਆਂ ਹਨ। ਕੁਛ ਕੁ ਪਰਮਾਣ ਹੇਠਾਂ ਦੇਂਦੇ ਹਾਂ।

ਸਰਬ ਲੋਹ ਪ੍ਰਕਾਸ਼ ਵਿਚ ਲਿਖਿਆ ਹੈ (ਗੁਰਦੇਵ ਖ਼ਾਲਸੇ ਬਾਰੇ ਫ਼ੁਰਮਾਉਂਦੇ ਹਨ):

''ਖ਼ਾਲਸਾ ਮੇਰੋ ਰੂਪ ਹੈ ਖ਼ਾਸ।
ਖ਼ਾਲਸੇ ਮਾਹਿ ਹਉਂ ਕਰਉਂ ਨਿਵਾਸ।......

ਖ਼ਾਲਸਾ ਮੇਰੀ ਜਾਤ ਅਰ ਪਤ ।
ਖ਼ਾਲਸਾ ਸੋ ਮੋ ਕਉ ਉਤਪਤ।
ਖ਼ਾਲਸਾ ਮੇਰੋ ਭਵਨ ਭੰਡਾਰਾ।
ਖ਼ਾਲਸਾ ਕਰ ਮੇਰੇ ਸਤਕਾਰਾ।
ਖ਼ਾਲਸਾ ਮੇਰੋ ਸੁਜਨ ਪ੍ਵਾਰਾ।
ਖ਼ਾਲਸਾ ਮੇਰੇ ਕਰਤ ਉਦਾਰਾ।
ਖ਼ਾਲਸਾ ਮੇਰੋ ਪਿੰਡ ਪ੍ਰਾਨ।
ਖ਼ਾਲਸਾ ਮੇਰੀ ਜਾਨ ਕੀ ਜਾਨ।
ਮਾਨ ਮਹਤ ਮੇਰੀ ਖ਼ਾਲਸਾ ਸਹੀ ।
ਖ਼ਾਲਸਾ ਮੇਰੋ ਸੁਆਰਥ ਸਹੀ।
ਖ਼ਾਲਸਾ ਮੇਰੋ ਕਰੇ ਨਿਰਬਾਹ।
ਖ਼ਾਲਸਾ ਮੇਰੋ ਦੇਹ ਅਰ ਸਾਹ।
ਖ਼ਾਲਸਾ ਮੇਰੋ ਧਰਮ ਅਰ ਕਰਮ।
ਖ਼ਾਲਸਾ ਮੇਰੋ ਭੇਦ ਨਿਜ ਪਰਮ।
ਖ਼ਾਲਸਾ ਮੇਰੋ ਸਤਿਗੁਰ ਪੂਰਾ।
ਖ਼ਾਲਸਾ ਮੇਰੋ ਸਜਨ ਸੂਰਾ।
ਉਪਮਾ ਖ਼ਾਲਸੇ ਜਾਤ ਨ ਕਹੀ।
ਜੇਹਵਾ ਏਕ ਪਾਰ ਨਹਿੰ ਲਹੀ।
ਸੇਸ ਰਸਨ, ਸਾਰਿਦ ਸੀ ਬੁਧਾ।
ਤਦਿਪ ਨ ਉਪਮਾ ਬਰਨਤ ਸੁਧਾ।
ਯਾ ਮਹਿ ਰੰਚ ਨ ਮਿਥਿਆ ਭਾਖੀ।
ਪਾਰ ਬ੍ਰਹਮ ਗੁਰੂ ਨਾਨਕ ਸਾਖੀ।
ਰੋਮ ਰੋਮ ਜੇ ਰਸਨਾ ਪਾਉ।
ਤਦਿਪ ਖ਼ਾਲਸੇ ਜਸ ਤਹਿ ਗਾਉ।
ਹਉ ਖ਼ਾਲਸੇ ਕਾ ਖ਼ਾਲਸਾ ਮੇਰੋ।
ਓਤ ਪੋਤ ਸਾਗਰ ਬੂੰਦੇਰੋ।''

ਭਾਈ ਪ੍ਰਹਿਲਾਦ ਸਿੰਘ ਆਪਣੇ ਰਹਿਤਨਾਮੇ ਵਿਚ ਲਿਖਦੇ ਹਨ ।

''ਹੋਇ ਸਿੱਖ ਸਿਰ ਟੋਪੀ ਧਰੈ।
ਸਾਤ ਜਨਮ ਕੁਸ਼ਟੀ ਹੋਇ ਮਰੈ।

ਜੋ ਸਿੱਖ ਗਲ ਮਹਿ ਤਾਗਾ ਮੇਲੈ[1]।
ਚੌਪੜ ਬਾਜੀ ਗਾਨਕਾ ਖੇਲੈ ।੪।...
ਪਾਗ ਉਤਾਰ ਪ੍ਰਸਦਿ ਜੋ ਖਾਵੈ।
ਸੋ ਸਿੱਖ ਕੁੰਡੀ ਨਰਕ ਸਿਧਾਵੈ ।੫।

ਮੀਣਾ ਔਰ ਮਸੰਦੀਆ, ਮੋਨਾ, ਕੁੜੀ ਜੋ ਮਾਰ।
ਹੋਇ ਸਿੱਖ ਵਰਤਨ ਕਰੇ, ਅੰਤ ਹੋਇਗਾ ਖੁਆਰ ।੬।
ਵਾਹਿਗੁਰੂ ਕੇ ਮੰਤਰ ਬਿਨ ਜਪੈ ਔਰ ਕੋਈ ਜਾਪ।
ਸੋ ਸਾਕਤ, ਸਿੱਖ ਮੂਲ ਨਹਿ, ਬਚਨ ਹੈ ਸ੍ਰੀ ਮੁਖ ਵਾਕ ।੭।...
ਸੂਹੇ ਅੰਬਰ ਪਹਿਨ ਕਰ, ਜੋ ਨਾਸੇ ·ਨਸਵਾਰ।
ਲਗੇ ਤਾੜਨਾ ਸੀਸ ਪਰ, ਸਟੀਏ ਨਰਕ ਮੰਝਾਰ ।੧੨।
ਬਿਨ 'ਜਪੁ', 'ਜਾਪ' ਜਪੇ ਬਿਨਾਂ, ਜੋ ਜੇਵੈ ਪ੍ਰਸਾਦਿ।
ਸੋ ਬਿਸਟਾ ਕਾ ਕਿਰਮ ਹੋਇ, ਜਨਮੁ ਗਵਾਇਓ ਬਾਦ ।੧੩।...

ਮੜ੍ਹੀ, ਗੋਰ, ਦੇਵਲ[2] ਜੋ ਮਾਨੈ।
ਪਰ ਪੰਥਨ[3] ਕੋ ਊਚ ਬਖਾਨੈ।
ਸੋ ਸਾਕਤ, ਗੁਰ ਕਾ ਸਿੱਖ ਨਾਹੀਂ।
ਫਾਸ ਪਹਿਯੋ ਜੰਮ ਕੰਕਰੀ ਪਾਹੀਂ ।੨੨।

ਗੁਰੂ ਖ਼ਾਲਸਾ ਮਾਨੀਐ, ਪਰਗਟ ਗੁਰੂ ਕੀ ਦੇਹ।
ਜੋਇ ਸਿੱਖ ਮਿਲਯੋ ਚਹੈ, ਖੋਜ ਇਨੈ ਮੈ ਲੇਹ।੨੪।...

ਅਕਾਲ ਪੁਰਖ ਕੀ ਮੂਰਤਿ ਏਹ।
ਪ੍ਰਗਟਿਓ ਆਪ ਖ਼ਾਲਸਾ ਦੇਹ।
ਮਮ ਰੰਚਕ ਮਿਥਿਆ ਨਹੀਂ ਭਾਖੀ।
ਗੁਰ ਨਾਨਕ, ਗੁਰ ਅੰਗਦ ਸਾਖੀ ।੨੯।...

ਅਕਾਲ ਪੁਰਖ ਕੇ ਬਚਨ ਸਿਉ, ਪ੍ਰਗਟ ਚਲਾਇਓ ਪੰਥ।
ਸਭ ਸਿੱਖਨ ਕੋ ਬਚਨ ਹੈ, ਗੁਰੂ ਮਾਨਿਓ ਗ੍ਰੰਥ ।੩੦।

ਰਹਿਣੀ ਰਹੈ ਸੋਈ ਸਿਖ ਮੇਰਾ।
ਓਹ ਸਾਹਿਬ, ਮੈਂ ਉਸਕਾ ਚੇਰਾ।

---

1. ਜੰਞੂ ਪਾਵੇ। 2. ਦੇਵੀ ਦਆਰਾ।, 3. ਦੂਸਰੇ ਜਾਂ ਹੋਰ ਧਰਮ।

ਕਰੈ ਅਕਾਲ ਪੁਰਖ ਕੀ ਆਸਾ।
ਜਨਮ ਮਰਨ ਕੀ ਕਾਟੇ ਫਾਸਾ ।੩੭।..
ਕੱਛ, ਕੇਸ ਕੰਘਾ, ਕਿਰਪਾਨੋ।
ਕੜਾ ਔਰ ਜੋ ਕਰੋਂ ਬਖਾਨੋ।
ਏਹ ਕੱਕੇ ਪੰਚ ਤੁਮ ਮਾਨੋ।
ਗੁਰੂ ਗ੍ਰੰਥ ਕੇ ਤੁਮ ਸਭ ਜਾਨੋ।੩੯।...

'ਭਾਈ ਨੰਦ ਲਾਲ ਜੀ ਪ੍ਰਤਿ ਰਹਿਤ ਨਾਮਾ' ਵਿਚ ਇਉਂ ਲਿਖਿਆ ਹੈ:-.

ਗੁਰ ਸਿੱਖ ਰਹਿਤ ਸੁਨਹੁ ਰੇ ਮੀਤ।
ਪਰਭਾਤੇ ਉਠ ਕਰ ਹਿਤ ਚੀਤ।
'ਵਾਹਿਗੁਰੂ' ਗੁਰ ਮੰਤ੍ਰ ਸੁ ਜਾਪ।
ਕਰ ਇਸਨਾਨ ਪੜ੍ਹੇ 'ਜਪੁ' 'ਜਾਪੁ'।
ਸੰਧਯਾ ਸਮੇਂ ਸੁਣੇ 'ਰਹਿਰਾਸ'।
ਕੀਰਤਨ ਕਥਾ ਸੁਨੇ ਰਹਿ ਜਾਸ।
ਇਨ ਪੈ ਨੇਮ ਜੁ ਏਕੁ ਕਰਾਇ।
ਸੋ ਸਿਖ ਅਮਰ ਪੁਰੀ ਮਹਿ ਜਾਇ।
ਤੀਨ ਰੂਪ ਹੈ ਮੋਹ ਕੇ, ਸੁਨੋ ਨੰਦ ਚਿਤ ਲਾਇ।
ਨਿਰਗੁਣ, ਸਰਗੁਣ, ਗੁਰ ਸ਼ਬਦ, ਕਹੋ ਤੋਹਿ ਸਮਝਾਇ।

ਅੱਗੇ ਭਾਈ ਨੰਦ ਲਾਲ ਜੀ ਦਾ 'ਤਨਖਾਹ ਨਾਮਾ' ਹੈ । ਉਸਦੇ ਉਤੇ ਲਿਖ੍ਰਿਆ ਹੈ, ''ਪ੍ਰਸ਼ਨ ਭਾਈ ਨੰਦ ਲਾਲ ਜੀ ਕੇ, ਮੁਖ ਵਾਕ ਗੁਰੂ ਗੋਬਿੰਦ ਸਿੰਘ ਜੀ ਕੇ'' ।

''ਪ੍ਰਾਤ ਕਾਲ ਸੱਤ ਸੰਗ ਨਾ ਜਾਵੈ।
ਤਨਖਾਹਦਾਰ ਵਹੁ ਬਡਾ ਕਹਾਵੈ।
ਸਤਸੰਗ ਜਾਇ ਕਰਚਿਤ ਡੁਲਾਵੈ।
ਈਹਾ ਊਹਾਂ ਠਉਰ ਨਾ ਪਾਵੈ ।੩।
ਹਰਿ ਜਸ ਸੁਨਤੇ ਬਾਤ ਚਲਾਵੈ।
ਗੋਬਿੰਦ ਸਿੰਘ, ਵਹੁ ਜੰਮ ਪੁਰ ਜਾਵੈ।
ਨਿਰਧਨ ਦੇਖ ਨਾ ਕੋਲ ਬਹਾਵੈ।
ਸੋ ਤਨਖਾਹੀ ਮੂਲ ਕਹਾਵੈ ।੪।...

ਵਾਹਿਗੁਰੂ ਕਹੇ ਬਿਨਾ ਜੋ ਖਾਵੈ।
ਵੇਸਵਾ ਦੁਆਰੇ ਸਿੱਖ ਜੋ ਜਾਵੈ।
ਪਰ ਇਸਤਰੀ ਸਿਉ ਨੇਹੁ ਲਗਾਵੈ
ਕਹੈ ਗੋਬਿੰਦ ਸਿੰਘ, ਵਹੁ ਸਿਖ ਨ ਭਾਵੈ।੨੨।...
ਨਗਨ ਹੋਇ ਬਾਹਰ ਫਿਰੈ, ਨਗਨ ਸੀਸ ਜੋ ਖਾਇ।
ਨਗਨ ਪ੍ਰਸਾਦਿ ਜੋ ਬਾਂਟਈ, ਤਨਖਾਹੀ ਬਡੋ ਕਹਾਇ।੨੪।...
ਖ਼ਾਲਸਾ ਸੋਈ, ਨਾਮ ਸਿਉ ਜੋੜੇ।
ਖ਼ਾਲਸਾ ਸੋਈ, ਬੰਧਨ ਕੋ ਤੋੜੇ।
ਖ਼ਾਲਸਾ ਸੋਈ, ਜੋ ਚੜ੍ਹੈ ਤੁਰੰਗ।
ਖ਼ਾਲਸਾ ਸੋਈ, ਜੋ ਕਰੈ ਨਿਤ ਜੰਗ ।੨੯।..
ਖ਼ਾਲਸਾ ਸੋਈ, ਸ਼ਸਤ੍ਰ ਕੋ ਧਾਰੇ।
ਖ਼ਾਲਸਾ ਸੋਈ, ਦੁਸ਼ਟ ਕਉ ਮਾਰੇ ।੩੦।...
ਰਾਜ ਕਰੇਗਾ ਖ਼ਾਲਸਾ, ਆਕੀ ਰਹੇ ਨ ਕੋਇ।
ਖਵਾਰ ਹੋਇ ਸਭ ਮਿਲੇਂਗੇ, ਬਚੇ ਸਰਨ ਜੋ ਹੋਇ ।੩੪।''

ਭਾਈ ਦੇਸਾ ਸਿੰਘ ਜੀ ਰਹਿਤ ਨਾਮੇ ਵਿਚ ਇਉਂ ਲਿਖਦੇ ਹਨ:

ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ।
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।...
ਆਗੇ ਆਵਤ ਸਿੰਘ ਜੁ ਪਾਵੇ।
ਵਾਹਿਗੁਰੂ ਕੀ ਫਤੇ ਬੁਲਾਵੇ।
ਦਸ ਨਖ ਕਰ ਜੋ ਕਾਰ ਕਮਾਵੇ।
ਤਾਂ ਕਰ ਜੋ ਧਨ ਘਰ ਮੈ ਆਵੇ।
ਜਿਸ ਤੇ ਗੁਰ ਦਸਵੰਧ ਜੋ ਦੇਈ।
ਸਿੰਘ ਸੁ ਯਸ ਬਹੁ ਜਗ ਮਹਿ ਲੇਈ।
ਪਰ ਬੇਟੀ ਕੋ ਬੇਟੀ ਜਾਨੇ।
ਪਰ ਇਸਤਰੀ ਕੋ ਮਾਤ ਬਖਾਨੇ।
ਅਪਨੀ ਇਸਤਰੀ ਸੋ ਰਤ ਹੋਈ।
ਰਹਿਤਵਾਨ ਗੁਰ ਕਾ ਸਿੰਘ ਸੋਈ।...

ਕੁੱਠਾ, ਹੁੱਕਾ, ਚਰਸ, ਤਮਾਕੂ।
ਗਾਂਜਾ, ਟੋਪੀ, ਤਾੜੀ, ਖਾਕੂ।
ਇਨਕੀ ਓਰ ਨ ਕਬਹੂੰ ਦੇਖੇ।
ਰਹਿਤਵੰਤ ਸੋ ਸਿੰਘ ਵਿਸੇਖੇ।
ਸ਼ਸਤ੍ਰਹੀਨ ਇਹ ਕਬਹੂੰ ਨ ਹੋਈ।
ਰਹਿਤਵੰਡ ਖ਼ਾਲਸਾ ਹੈ ਸੋਈ।...
ਗੁਰਮੁਖ ਅੱਖਰ ਜੋ ਹੈਂ ਭਾਈ।
ਸਿੰਘ, ਸਿੰਘ ਤੇ ਸੀਖੇ ਜਾਈ।
ਔਰ ਜੁ ਵਿਦਯਾ ਜਹਿਂ ਤਹਿਂ ਹੋਈ।
ਅਵਰਨ ਤੇ ਭੀ ਲੇਵੇ ਸੋਈ।...
ਪਰ ਨਾਰੀ, ਜੂਆ ਅਸੱਤ[1], ਚੋਰੀ, ਮਦਿਰਾ[2] ਜਾਨ।
ਪਾਂਚ ਐਬ ਯੇ ਜਗਤ ਮੇਂ, ਤਸੇ ਸੁ ਸਿੰਘ ਸੁਜਾਨ।...
ਕਾਮ,. ਕ੍ਰੋਧ, ਲੋਭ, ਮਦ-ਮਾਨ।
ਇਨ੍ਹਕੋ ਵਰਤੇ ਬੁਧੀ ਅਨਮਾਨ।[3]...

ਰਹਿਤਵਾਨ ਗੁਰ ਸਿਖ ਹੈ ਜੋਈ।
ਕਰ ਉਪਾਯ ਧਨ ਖਾਟੇ ਸੋਈ।
ਤਾਹੀਂ ਕਰ ਘਰ ਕੋ ਨਿਰਬਹੈ।
ਪੂਜਾ ਭੂਲ ਘਰ ਕੋ ਨਿਰਬਹੈ।
ਰਹਿਣੀ ਰਹੈ ਸੋਈ ਸਿਖ ਮੇਰਾ।
ਓਹ ਠਾਕੁਰ, ਮੈਂ ਉਸਕਾ ਚੇਰਾ।
ਰਹਿਤ ਬਿਨਾਂ ਨਹਿ ਸਿੱਖ ਕਹਾਵੇ।
ਰਹਿਤ ਬਿਨਾਂ ਦਰ ਚੋਟਾਂ ਖਾਵੈ।'

ਭਾਈ ਚੰਪਾ ਸਿੰਘ ਜੀ ਦਾ ਰਹਿਤ ਨਾਮਾ ਵਾਰਤਕ ਵਿਚ ਹੈ:

''ਗੁਰੂ ਕਾ ਸਿੱਖ ਸ਼ਰਾਬ ਕਬੀ ਨਾ ਪੀਏ।

---

1. ਝੂਠ, 2. ਸ਼ਰਾਬ, 3. ਕਾਮ, ਕ੍ਰੋਧ, ਲੋਭ, ਸ੍ਵੈਮਾਨ, ਇਹਨਾਂ ਦੀ ਵਰਤੋਂ ਬੁੱਧੀ ਅਨੁਸਾਰ ਹੱਦ ਦੇ ਅੰਦਰ ਕਰੇ । ਲੋੜ ਤੋਂ ਵੱਧ ਨਾ ਕਰੇ । ਕੋਈ ਗੁਣ ਵੀ ਹੱਦ ਤੋਂ ਵਧ ਕੇ ਔਗੁਣ ਹੋ ਜਾਂਦਾ ਹੈ ।

ਗੁਰੂ ਕਾ ਸਿੱਖ ਕੰਨਿਆਂ ਨਾ ਮਾਰੇ, ਕੁੜੀਮਾਰ ਨਾਲ ਨਾ ਵਰਤੇ।
ਕੰਨਿਆਂ ਕਾ ਪੈਸਾ ਨਾ ਖਾਇ। ਨਾਤਾ ਗੁਰੂ ਕੇ ਸਿੱਖ ਨਾਲ ਕਰੇ।
ਗੁਰੂ ਕਾ ਸਿੱਖ ਜੰਝੂ ਟਿੱਕੇ ਕੀ ਕਾਣ ਨਾ ਕਰੇ। (ਧਾਰਨ ਨਾ ਕਰੇ।)
ਗੁਰੂ ਕਾ ਸਿੱਖ ਗ਼ਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣਹਿ।
(ਲੋੜਵੰਦ ਨੂੰ ਖੁਆਵੇ ਤੇ ਦੇਵੇ।)

ਗੁਰੂ ਕਾ ਸਿੱਖ ਮੜ੍ਹੀ, ਸਤੀ, ਮਸੀਤ, ਮੁੱਲਾਂ, ਕਾਜ਼ੀ, ਬਾਹਮਣ ਆਦਿਕ ਨੂੰ ਕਦੀ ਨਾ ਮੰਨੇ ਪੂਜੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਭੋਗ ਸਲੋਕਾਂ ਪਰ ਪਾਵੇ। ਸਿੱਖ ਕਲਫ, ਖਿਜ਼ਾਬ ਨਾ ਲਗਾਵੇ, ਜੋ ਲਗਾਵੇ ਸੋ ਤਨਖਾਹੀਆ।''

ਭਾਈ ਦਇਆ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਲਿਖਦੇ ਹਨ :-

ਗੁਰੂ ਕਾ ਸਿੱਖ ਮੱਟ, ਬੁੱਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤ੍ਰ, ਜੰਤ੍ਰ ਪੀਰ, ਬ੍ਰਾਹਮਣ, ਪੁਛਨਾ, ਤਰਪਨ, ਗਾਯਤ੍ਰੀ, ਕਿਤੇ ਵੱਲ ਚਿੱਤ ਦੇਵੇ ਨਾਹੀਂ।

ਨਾਕ ਕਾਨ ਨਾ ਛੇਦੇ, ਅਖੰਡ ਰਹੇ।
ਸਿੰਘ ਕੋ ਬਰਾਬਰ ਕਾ ਭਾਗੀ ਸਮਝੇ।
ਗੋਡੇ ਵਾਲੀ (ਗੋਡੇ ਢੱਕਣੀ) ਕੱਛ ਨਾ ਪਹਿਰੇ।

ਬਾਬਾ ਸੁਮੇਰ ਸਿੰਘ ਜੀ ਦੇ ਰਹਿਤਨਾਮੇ ਵਿਚ ਆਉਂਦਾ ਹੈ:

ਚਾਰ ਬਰਣ ਕੇ ਸਿਖ ਮੈ ਸਮਤਾ ਸੁਮਤਿ ਪ੍ਰਕਾਸ।
ਸਿੰਘ ਸੁਮੇਰ ਅਕਾਲ ਪ੍ਰਿਯ ਸੋਈ ਖ਼ਾਲਸਾ ਖਾਸ।
ਦੇਖਨ ਮੈਂ ਬਾਕੋਂ ਲਗੇ, ਕਾਂਕੋ ਚਿਤ ਨ ਦੁਖਾਇ।
ਸਿੰਘ ਸੁਮੇਰ ਅਕਾਲ ਪ੍ਰਯ ਸੋ ਖਾਲਸਾ ਕਹਾਇ।
ਰਹਿ ਜਸ, ਗੁਰ ਜਸ, ਭਗਤਿ ਜਸ, ਕਰੇ ਸ੍ਰਵਣ ਪੁੰਨ ਪਾਣ।
ਜੋ ਸੁਮੇਰ ਹਰਿ ਖ਼ਾਲਸਾ ਰੇ ਮਨ ਕਰ ਤਿਹ ਧਿਯਾਨ।

ਰਹਿਤਨਾਮਿਆਂ ਦੀ ਬੋਲੀ (ਖ਼ਾਸਕਰ ਜੋ ਕਵਿਤਾ ਵਿਚ ਹਨ) ਕੁਛ ਸਖ਼ਤ ਹੈ, ਪਰ ਆਸ਼ਾ ਬੜਾ ਸਪਸ਼ਟ ਹੈ। ਇਹਨਾਂ ਤੋਂ ਸਿੱਖਾਂ ਦੀਆਂ ਰੁਚੀਆਂ ਤੇ ਰਹਿਣੀ ਬਹਿਣੀ ਉਤੇ ਬਹੁਤ ਚਾਨਣਾ ਪੈਂਦਾ ਹੈ।

— 0 —

## ਕਾਂਡ ੧੪

# ਅਨੰਦਪੁਰ ਦੀਆਂ ਪਹਿਲੀਆਂ ਲੜਾਈਆਂ

ਗੁਰੂ ਮਹਾਰਾਜ ਦੇ ਸਾਜੇ ਨਵੇਂ ਪੰਥ ਦਾ ਬਹੁਤ ਚਰਚਾ ਸੀ । ਦੂਰ ਦੂਰ ਤੋਂ ਸੰਗਤਾਂ ਸੁਣ ਕੇ ਆਉਂਦੀਆਂ, ਤੇ ਅੰਮ੍ਰਿਤ ਛਕ ਕੇ ਸਿੰਘ ਸਜ ਜਾਂਦੀਆਂ। ਪੰਜਾਬ ਦੀ ਵਸੋਂ ਵਧੇਰੇ ਸ਼ਸਤਰਧਾਰੀ ਹੀ ਹੁੰਦੀ ਸੀ । ਕੇਸ ਕਟਾਉਣ ਦਾ ਵੀ ਪੰਜਾਬ ਵਿਚ ਰਵਾਜ ਨਹੀਂ ਸੀ । ਪਿੰਡਾਂ ਦੇ ਵੱਸਣ ਵਾਲੇ–ਖ਼ਾਸ ਕਰ ਵਾਹੀਵਾਨ ਜੱਟ ਲੜਾਕੇ ਸੁਭਾਉ ਦੇ ਸਨ । ਉਹਨਾਂ ਨੂੰ ਇਹ ਨਵਾਂ ਧਰਮ ਬਹੁਤ ਪਸੰਦ ਆਇਆ । ਸੱਚੀ ਗੱਲ ਤਾਂ ਇਹ ਹੈ ਕਿ ਪੰਜਾਬ ਦੇ ਜੱਟਾਂ ਨੂੰ ਇਸ ਤੋਂ ਪਹਿਲਾਂ ਕੋਈ ਧਰਮ ਜਚਿਆ ਹੀ ਨਹੀਂ ਸੀ। ਸੋ, ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਉਹਨਾਂ ਤਨੋ ਮਨੋ ਧਾਰਨ ਕਰ ਲਿਆ । ਇਹ ਸ਼ਸਤਰਧਾਰੀ ਸਿੱਖੀ ਉਹਨਾਂ ਦੇ ਲਹੂ ਵਿਚ ਏਥੋਂ ਤਰ ਰਚ ਗਈ, ਕਿ ਅੱਜ 'ਜੱਟ' ਤੇ 'ਸਿੱਖ– ਦੋਵੇ ਸ਼ਬਦ ਵੱਖ ਵੱਖ ਕਰਨੇ ਔਖੇ ਹੋ ਗਏ ਹਨ । ਰਹਿਤ ਮਰਯਾਦਾ ਦੀਆਂ ਕਈ ਕਮਜ਼ੋਰੀਆਂ ਦੇ ਬਾਵਜੂਦ ਪੰਜਾਬ ਦਾ ਜੱਟ, ਸਿੱਖ ਤੋਂ ਬਿਨਾਂ ਹੋਰ ਕੁਛ ਨਹੀਂ[1]। ਸਿੱਖੀ ਵਿਚ ਬਹੁ-ਗਿਣਤੀ ਵੀ ਜੱਟਾਂ ਦੀ ਹੀ ਹੈ । ਵੈਸੇ ਹਰ ਜਾਤ-ਬਰਾਦਰੀ ਵਿਚੋਂ ਸਿੰਘ ਸਜੇ ਪਰ ਉਹ ਗਿਣਤੀ ਦੇ ਸ਼ਰਧਾਲੂ, ਜੋ ਬਾਕੀਆਂ ਨਾਲੋਂ ਦਲੇਰ ਸੁਭਾਉ ਦੇ ਮਾਲਕ ਸਨ. ।

ਹਾਂ, ਜਾਤ-ਅਭਿਮਾਨੀ ਪੰਡਤ, ਸਿੰਘ ਸਜਣ ਤੋਂ ਝਿਜਕਦੇ ਰਹੇ। ਉਹ ਅੰਮ੍ਰਿਤ ਛਕਣਾ ਚਾਹੁੰਦੇ ਸਨ, ਪਰ ਨੀਂਵੀਆਂ ਜਾਤਾਂ ਦੇ ਨਾਲ ਰਲ ਕੇ ਇਕ ਬਾਟੇ ਵਿਚ ਨਹੀਂ। ਪੀਹੜੀਆਂ ਦੇ ਬਣੇ ਸੰਸਕਾਰਾਂ ਦੇ ਕਾਰਨ ਛੂਤ ਛਾਤ ਦੇ ਬੰਧਨ ਤੋੜਨ ਦੀ ਉਹਨਾਂ ਵਿਚ ਹਿੰਮਤ ਨਹੀਂ ਸੀ । ਸੋ, ਪੰਡਤਾਂ ਵਿਚ ਬਹੁਤ ਘੱਟ ਸਿੱਖਾਂ ਨੇ ਅੰਮ੍ਰਿਤ ਛਕਿਆ ।

---

1. The fact remains that the Khalsa was a compound of the Sikh and the Jat, the Guru had united the religious fervour of the Sikh with the warlike temper of the Jat.

Indusbhusan Banerjee, Vol. II, p. 125.

## ਪਹਾੜੀ ਰਾਜੇ ਅਨੰਦਪੁਰ ਆਏ

ਪਹਾੜੀ ਰਾਜਿਆਂ ਦੇ ਕੰਨਾਂ ਤਕ ਵੀ ਇਸ ਨਵੇਂ ਸਾਜੇ ਪੰਥ ਬਾਰੇ ਖ਼ਬਰਾਂ ਪਹੁੰਚੀਆਂ। ਗੁਰੂ ਮਹਾਰਾਜ ਨੇ ਥਾਂ ਥਾਂ ਹੁਕਮਨਾਮੇ ਭੇਜੇ, ਤੇ ਹਰ ਸਿੱਖ ਨੂੰ ਅੰਮ੍ਰਿਤ ਛਕ ਕੇ ਸਿੰਘ ਸਜਣ ਦਾ ਹੁਕਮ ਦਿਤਾ । ਗੁਰਦੇਵ ਨੇ ਰਾਜਾ ਅਜਮੇਰ ਚੰਦ ਤੇ ਹੋਰ ਰਾਜਿਆਂ ਨੂੰ ਵੀ ਲਿਖਿਆ । ਬਿਲਾਸਪੁਰ ਦਾ ਰਾਜਾ ਉਸ ਵੇਲੇ ਭੀਮ ਚੰਦ ਦਾ ਪੁੱਤਰ ਅਜਮੇਰ ਚੰਦ ਸੀ । ਭੀਮ ਚੰਦ ਗੁਜ਼ਰ ਚੁਕਾ ਸੀ । ਕਹਿਲੂਰ ਦੀ ਰਿਆਸਤ ਬਾਕੀਆਂ ਨਾਲੋਂ ਵਡੇਰੀ ਸੀ, ਇਸ ਵਾਸਤੇ ਬਾਈਧਾਰ ਦੇ ਰਾਜਿਆਂ ਦਾ ਆਗੂ ਕਹਿਲੂਰ ਦਾ ਹੁਕਮਰਾਨ ਹੀ ਮੰਨਿਆ ਜਾਂਦਾ ਸੀ । ਸੋ, ਅਜਮੇਰ ਚੰਦ ਦੀ ਅਗਵਾਈ ਵਿਚ ਕੁਛ ਰਾਜੇ ਅਨੰਦਪੁਰ ਆਏ । ਮਹਾਰਾਜ ਨੇ ਉਹਨਾਂ ਦਾ ਬੜਾ ਆਦਰ ਸਤਕਾਰ ਕੀਤਾ, ਜਿਵੇਂ ਹਜ਼ੂਰ ਹਰ ਸਿੱਖ ਦਾ ਕਰਿਆ ਕਰਦੇ ਸਨ। ਰਾਜੇ ਕਈ ਦਿਨ ਅਨੰਦਪੁਰ ਰਹੇ । ਉਹਨਾਂ ਨੇ ਗੁਰਦੇਵ ਦੇ ਸ਼ੁਭ ਵਿਚਾਰ ਵੀ ਸੁਣੇ । ਪਰ ਅਫ਼ਸੋਸ, ਰਾਜੇ ਜਾਤ ਪਾਤ ਦੇ ਛੂਤ ਛਾਤ ਦੇ ਬੰਧਨਾਂ ਤੋਂ ਮੁਕਤ ਨਾ ਹੋ ਸਕੇ । ਗੁਰਦੇਵ ਨੇ ਉਹਨਾਂ ਨੂੰ ਸਿੰਘ ਸਜਣ ਵਾਸਤੇ ਬੜਾ ਪ੍ਰੇਰਿਆ। ਪਰ ਅੱਧੇ-ਦਿਲੋਂ ਚਾਹੁੰਦੇ ਹੋਏ ਵੀ ਰਾਜੇ ਅੰਮ੍ਰਿਤ ਛਕਣ ਵਾਸਤੇ ਤਿਆਰ ਨਾ ਹੋਏ । ਰਾਜੇ ਸਿਰਫ਼ ਦੋ ਸ਼ਰਤਾਂ ਉਤੇ ਅੰਮ੍ਰਿਤ ਛਕਣ ਵਾਸਤੇ ਤਿਆਰ ਸਨ । ਇਕ ਤਾਂ ਉਹਨਾਂ ਨੂੰ ਹੋਰ ਸਿੱਖਾਂ ਨਾਲੋਂ ਵੱਖਰਾ ਅੰਮ੍ਰਿਤ ਛਕਾਇਆ ਜਾਏ, ਤਾਕਿ ਉਹਨਾਂ ਦਾ ਉੱਚੀ ਜਾਤ ਦਾ ਘੁਮੰਡ ਫਿਰ ਵੀ ਬਣਿਆ ਰਹੇ। ਤੇ ਦੂਸਰਾ ਉਹਨਾਂ ਨੂੰ ਸਿੰਘ ਸਜ ਕੇ ਵੀ ਦੇਵੀ ਦੇਉਤਿਆਂ ਦੀ ਪੂਜਾ ਕਰਨ ਦੀ ਆਗਿਆ ਹੋਵੇ। ਇਹ ਦੋਵੇਂ ਸ਼ਰਤਾਂ ਸਿੱਖੀ ਦੇ ਮੁਢਲੇ ਅਸੂਲਾਂ ਦੇ ਉਲਟ ਸਨ । ਸੋ, ਗੁਰਦੇਵ ਨੇ ਰਾਜਿਆਂ ਦੀਆਂ ਸ਼ਰਤਾਂ ਨਾ ਮੰਨੀਆਂ। ਰਾਜੇ ਕੁਛ ਉਦਾਸ ਤੇ ਕੁਛ ਕੁਛ ਦਿਲੋਂ ਨਾਰਾਜ਼ ਹੋ ਕੇ ਵਾਪਸ ਚਲੇ ਗਏ।

## ਬਜਰੂੜ ਦੇ ਰੰਘੜਾਂ ਨੂੰ ਸਜ਼ਾ

ਇਹਨਾ ਹੀ ਦਿਨਾਂ ਵਿਚ ਇਕ ਹੋਰ ਘਟਨਾ ਹੋ ਗਈ । ਸਤਲੁਜ ਤੋਂ ਪਾਰ ਬਜਰੂੜ ਵਿਚ ਰੰਘੜਾਂ ਤੇ ਗੁੱਜਰਾਂ ਦਾ ਬੜਾ ਜ਼ੋਰ ਸੀ । ਗੁਰੂ ਦਰਸ਼ਨਾਂ ਵਾਸਤੇ ਆਉਂਦੀਆਂ ਸੰਗਤਾਂ ਨੂੰ ਉਹ ਲੁੱਟ ਲਿਆ ਕਰਦੇ ਸਨ । ਮਹਾਰਾਜ ਪਾਸ ਉਹਨਾਂ ਦੀ ਕਈ ਵਾਰ ਸ਼ਕਾਇਤ ਆ ਚੁੱਕੀ ਸੀ । ਇਕ ਦਿਨ ਗੁਰਦੇਵ ਓਸ ਪਾਸੇ ਸ਼ਕਾਰ ਚੜ੍ਹੇ। ਰੰਘੜ ਤੇ ਗੁੱਜਰ ਗੁਰੂ ਜੀ ਨੂੰ ਵੀ ਲੁੱਟਣ ਵਾਸਤੇ ਆ ਪਏ । ਹਜ਼ੂਰ ਨੇ ਸਿੰਘਾਂ ਨੂੰ ਧਾਵੇ ਦਾ ਹੁਕਮ ਦੇ ਦਿਤਾ । ਨਵੇਂ ਜੋਸ਼ ਵਿਚ ਭਰਪੂਰ ਸਿੰਘਾਂ ਅੱਗੇ ਰੰਘੜਾਂ ਗੁੱਜਰਾਂ ਕੀ

ਠਹਿਰਨਾ ਸੀ । ਆਏ ਦਿਨ ਸੰਗਤਾਂ ਨੂੰ ਲੁੱਟਣ ਵਾਲਿਆਂ ਦੇ ਘਰ ਸਿੰਘਾਂ ਨੇ ਚੰਗੀ ਤਰ੍ਹਾਂ ਲੁੱਟੇ, ਤੇ ਰੰਘੜਾਂ ਗੁੱਜਰਾਂ ਨੂੰ ਉਹ ਸਜ਼ਾ ਦਿਤੀ, ਜੋ ਉਹ ਦੇਰ ਤਕ ਯਾਦ ਰਖਣ।

## ਰਾਜਿਆਂ ਦੀ ਘਬਰਾਹਟ

ਆਏ ਦਿਨ ਗੁਰੂ ਮਹਾਰਾਜ ਦੀ ਵਧ ਰਹੀ ਤਾਕਤ ਵੇਖ ਕੇ ਪਹਾੜੀ ਰਾਜੇ ਘਬਰਾ ਗਏ। ਪਹਿਲਾਂ ਉਹਨਾਂ ਇਕ ਆਦਮੀ ਅਨੰਦਪੁਰ ਰਹਿਣ ਵਾਸਤੇ ਭੇਜਿਆ, ਜੋ ਉਹਨਾਂ ਨੂੰ ਖ਼ੁਫੀਆ ਰੀਪੋਰਟਾਂ ਭੇਜਦਾ ਰਹੇ। ਉਹਨੇ ਹਰ ਗੱਲ ਨੂੰ ਵਧਾ ਚੜ੍ਹਾ ਕੇ ਦੱਸਣਾ ਸ਼ੁਰੂ ਕਰ ਦਿਤਾ। ਉਸਦੀ ਏਸ ਬੇਸਮਝੀ ਦੇ ਕਾਰਨ ਰਾਜਿਆਂ ਦਾ ਭੈਅ ਹੋਰ ਵੀ ਵਧ ਗਿਆ ।

## ਬਲੀਆ ਚੰਦ ਤੇ ਆਲਮ ਚੰਦ ਦੀ ਲੜਾਈ

ਬਲੀਆ ਚੰਦ ਤੇ ਆਲਮ ਚੰਦ ਦੋ ਪਹਾੜੀ ਰਾਜਪੂਤ ਸਨ । ਇਕ ਦਿਨ ਗੁਰਦੇਵ ਸ਼ਕਾਰ ਖੇਡਦੇ ਖੇਡਦੇ ਉਹਨਾਂ ਦੀ ਨਜ਼ਰ ਪੈ ਗਏ। ਗੁਰਦੇਵ ਨਾਲ, ਮਸਾਂ ਗਿਣਤੀ ਦੇ ਸਿੰਘ ਸਨ । ਬਲੀਆ ਚੰਦ ਤੇ ਆਲਮ ਚੰਦ ਨਾਲ, ਸਿੰਘਾਂ ਨਾਲੋਂ ਕਈ ਗੁਣਾ ਵਧੇਰੇ ਆਦਮੀ ਸਨ । ਰਾਜਪੂਤਾਂ ਸੋਚਿਆ, ਹੁਣ ਗੁਰੂ ਨੂੰ ਫੜ ਲੈਣ ਦਾ ਬੜਾ ਚੰਗਾ ਮੌਕਿਆ ਹੱਥ ਲੱਗਾ ਹੈ । ਉਹਨਾਂ ਬਹੁ ਗਿਣਤੀ ਦੇ ਮਾਣ ਉਤੇ ਅਚਨਚੇਤ ਹਮਲਾ ਕਰ ਦਿਤਾ । ਯੁੱਧ ਨੀਤੀ ਨੂੰ ਮੁੱਖ ਰੱਖਕੇ, ਏਨੀ ਘੱਟ ਗਿਣਤੀ ਦਾ ਭੱਜ ਜਾਣ ਵਿਚ ਹੀ ਭਲਾ ਸਮਝਿਆ ਜਾਂਦਾ ਹੈ । ਪਰ ਸਿੰਘਾਂ ਦੇ ਨਵੇਂ ਜੋਸ਼ ਤੇ ਗੁਰਦੇਵ ਦੀ ਮੌਜੂਦਗੀ ਨੇ ਉਹਨਾਂ ਨੂੰ ਟਾਕਰਾ ਕਰਨ ਦੀ ਪ੍ਰੇਰਨਾ ਦਿਤੀ । ਦਰਖ਼ਤਾਂ ਦਾ ਆਸਰਾ ਲੈ ਕੇ ਸਿੰਘ ਡਟ ਗਏ । ਉਹ ਨਸ਼ਾਨੇ 'ਤੇ ਕੱਸ ਕੱਸ ਤੀਰ ਮਾਰਦੇ, ਜੋ ਇਕ ਵੀ ਖ਼ਾਲੀ ਨਾ ਜਾਂਦਾ । ਫਿਰ ਗੁਰੂ ਮਹਾਰਾਜ ਦੀ ਕਮਾਨ 'ਚੋਂ ਚੱਲੇ ਹੋਏ ਤੀਰ ਤਾਂ ਦੁਸ਼ਮਣ ਦੀ ਛਾਤੀ ਵਿਚਦੀ ਸੁੱਕੇ ਹੀ ਨਿਕਲ ਜਾਂਦੇ । ਪਹਾੜੀਆਂ ਨੇ ਆਪਣੇ ਆਦਮੀ ਡਿਗਦੇ ਵੇਖਕੇ ਇਕ ਕਹਿਰੀ ਹੱਲਾ ਬੋਲਿਆ । ਤੀਰ ਕਮਾਨਾਂ ਛੱਡ ਕੇ ਯੋਧੇ ਤਲਵਾਰੀਂ ਉੱਤਰ ਆਏ । ਗਿਣਤੀ ਵਿਚ ਬਹੁਤ ਥੋੜੇ ਹੋਣ ਕਰਕੇ ਸਿੰਘ ਲੜਾਈ ਨੂੰ ਛੇਤੀ ਖ਼ਤਮ ਕਰ ਦੇਣਾ ਚਾਹੁੰਦੇ ਸਨ । 'ਲੜਾਈ ਦੇ ਢਾਈ ਫੱਟ' ਵਾਲੇ ਸਿਧਾਂਤ ਉਤੇ ਅਮਲ ਕਰਦਿਆਂ, ਗੁਰੂ ਕੇ ਯੋਧੇ ਭਾਈ ਆਲਮ ਸਿੰਘ ਨੇ ਆਲਮ ਚੰਦ ਉਤੇ ਹਮਲਾ ਕਰ ਦਿਤਾ । ਬਲੀਆ ਚੰਦ ਨਾਲ ਭਾਈ ਉਦੇ ਸਿੰਘ ਟਕਰਾ ਗਿਆ । ਇਕੋ ਨਾਮ ਦੇ ਦੋਵੇਂ ਯੋਧੇ ਤਲਵਾਰਾਂ ਸੰਭਾਲ ਕੇ ਆਮ੍ਹੋ ਸਾਮ੍ਹਣੇ ਹੋ ਖਲੇ । ਪਹਿਲਾ ਵਾਰ ਆਲਮ

ਚੰਦ ਨੇ ਕੀਤਾ, ਜੋ ਆਲਮ ਸਿੰਘ ਨੇ ਢਾਲ ਉਤੇ ਰੋਕ ਲਿਆ । ਮੋੜਵਾਂ ਵਾਰ ਭਾਈ ਆਲਮ ਸਿੰਘ ਨੇ ਕੀਤਾ, ਜਿਸ ਤੋਂ ਆਲਮ ਚੰਦ ਬਚ ਨਾ ਸਕਿਆ । ਰਾਜਪੂਤ ਸਰਦਾਰ ਦੀ ਸੱਜੀ ਬਾਂਹ ਕੱਟੀ ਗਈ, ਤੇ ਉਹ ਪਿੜ ਛਡ ਕੇ ਨੱਸ ਗਿਆ । ਤੇ ਦੂਸਰੇ ਪਾਸੇ ਭਾਈ ਉਦੇ ਸਿੰਘ ਦੇ ਹੱਥੋਂ ਬਲੀਆ ਚੰਦ ਮਾਰਿਆ ਗਿਆ । ਪਿਛੋਂ ਨਖਸਮੀ ਫ਼ੌਜ ਨੇ ਪਿੜ ਵਿਚ ਕਿੱਥੇ ਠਹਿਰਾਨਾ ਸੀ । ਪਹਾੜੀਏ ਮੈਦਾਨ ਛਡ ਕੇ ਨੱਸ ਗਏ । ਗੁਰੂ ਮਹਾਰਾਜ ਫ਼ਤਹਿ ਦੇ ਜੈਕਾਰੇ ਛਡਦੇ ਵਾਪਸ ਅਨੰਦਪੁਰ ਆ ਗਏ । ਇਹ ਘਟਨਾ ੧੭੫੭ ਬਿ. ਦੀ ਹੈ । ਇਸ ਝਪਟ ਨੂੰ ਆਉਣ ਵਾਲੀਆਂ ਵੱਡੀਆਂ ਲੜਾਈਆਂ ਦਾ ਮੁੱਢ ਸਮਝਣਾ ਚਾਹੀਦਾ ਹੈ ।

## ਰਾਜਿਆਂ ਨੇ ਦਿੱਲੀ ਤੋਂ ਮਦਦ ਮੰਗੀ

ਇਸ ਘਟਨਾ ਦਾ ਬਾਕੀ ਰਾਜਿਆਂ ਦੇ ਦਿਲ 'ਤੇ ਬਹੁਤ ਅਸਰ ਹੋਇਆ ਉਹਨਾਂ ਨੂੰ ਪੱਕ ਹੋ ਗਿਆ, ਕਿ ਉਹ ਇਕੱਲੇ ਕਦੇ ਵੀ ਗੁਰੂ ਜੀ ਨੂੰ ਜਿੱਤ ਨਹੀਂ ਸਕਣਗੇ । ਸੋ ਉਹਨਾਂ ਮੁਗ਼ਲ ਸਰਕਾਰ ਪਾਸੋਂ ਮਦਦ ਲੈਣ ਦੀ ਠਾਣੀ । ਰਾਜਿਆਂ ਨੇ ਆਪਣੇ ਨੁਮਾਇੰਦੇ ਦਿੱਲੀ ਭੇਜੇ । ਬਾਦਸ਼ਾਹ ਔਰੰਗਜ਼ੇਬ ਦੱਖਣ ਵਿਚ ਉਲਝਿਆ ਹੋਇਆ ਸੀ । ਰਾਜਿਆਂ ਦੀ ਅਰਜ਼ੀ ਦਿੱਲੀ ਦੇ ਸੂਬੇਦਾਰ ਦੇ ਸਾਮ੍ਹਣੇ ਪੇਸ਼ ਹੋਈ । ਰਾਜਿਆਂ ਨੇ ਦੋ ਗੱਲਾਂ ਤੇ ਜ਼ੋਰ ਦਿਤਾ ਸੀ । ਇਕ ਤਾਂ ਗੁਰੂ ਨੇ ਚਾਰ ਵਰਣ ਮਿਲਾ ਕੇ ਇਕ ਨਵਾਂ ਪੰਥ ਸਾਜ ਲਿਆ ਹੈ, ਜੋ ਹਿੰਦੂ-ਮੁਸਨਿਮਾਨ ਦੋਹਾਂ ਤੋਂ ਨਿਆਰਾ ਹੈ, । ਤੇ ਦੂਜਾ, 'ਗੁਰੂ ਆਪਣੇ ਪਿਤਾ ਦੀ ਸ਼ਹਾਦਤ ਦਾ ਬਦਲਾ ਲੈਣ ਵਾਸਤੇ ਮੁਗ਼ਲ ਰਾਜ ਨੂੰ ਤਬਾਹ ਕਰਨ ਲਈ ਤਿਆਰੀ ਕਰ ਰਿਹਾ ਹੈ । ਦਿਨੋ ਦਿਨ ਉਹ ਆਪਣੀ ਫ਼ੌਜੀ ਤਾਕਤ ਵਧਾ ਰਿਹਾ ਹੈ ' ਦਿੱਲੀ ਦੇ ਸੂਬੇਦਾਰ ਨੇ ਉਸ ਅਰਜ਼ੀ ਦੇ ਨਾਲ ਆਪਣੀ ਰੀਪੋਰਟ ਲਾ ਕੇ ਬਾਦਸ਼ਾਹ ਵੱਲ ਭੇਜ ਦਿਤੀ । ਬਾਦਸ਼ਾਹ ਵੱਲੋਂ ਛੇਤੀ ਹੀ ਹੁਕਮ ਆ ਗਿਆ, ਕਿ ਗੁਰੂ ਜੀ ਦੇ ਵਰੁੱਧ ਪਹਾੜੀ ਰਾਜਿਆਂ ਦੀ ਮਦਦ ਕੀਤੀ ਜਾਵੇ।

## ਪੈਂਦੇ ਖ਼ਾਂ ਤੇ ਦੀਨ ਬੇਗ ਦਾ ਜੰਗ

ਦਿੱਲੀ ਦੇ ਗਵਰਨਰ ਨੇ ਬਾਦਸ਼ਾਹ ਦੇ ਹੁਕਮ ਉਤੇ ਅਮਲ ਕਰਦਿਆਂ ਦੋ ਜਰਨੈਲ—ਪੈਂਦੇ ਖ਼ਾਂ[1] ਤੇ ਦੀਨ ਬੇਗ—ਦਸ ਹਜ਼ਾਰ ਮੁਗ਼ਲ ਫ਼ੌਜ ਦੇ ਕੇ ਰਾਜਿਆਂ ਦੀ ਮਦਦ ਵਾਸਤੇ ਭੇਜੇ । ਸੂਬੇਦਾਰ ਸਰਹਿੰਦ ਨੂੰ ਵੀ ਰਾਜਿਆਂ ਦੀ ਮਦਦ ਕਰਨ ਦਾ

---

1. ਉਹ ਪੈਂਦੇ ਖ਼ਾਂ ਹੋਰ ਸੀ, ਜੋ ਛੇਵੇਂ ਗੁਰੂ ਦੇ ਹੱਥੋਂ ਕਰਤਾਰਪੁਰ ਦੀ ਲੜਾਈ ਵਿਚ ਮਾਰਿਆ ਗਿਆ ਸੀ ।

ਹੁਕਮ ਹੋਇਆ । ਸਰਕਾਰੀ ਫ਼ੌਜ ਦਾ ਸਾਰਾ ਖ਼ਰਚ ਰਾਜਿਆਂ ਨੇ ਭਰਨਾ ਮੰਨ ਲਿਆ। ਇਹ ਪਹਿਲੀ ਵਾਰ ਸੀ, ਜਾਂ ਹਿੰਦੂ ਰਾਜਿਆਂ ਨੇ ਉਸ ਦੇ ਵਰੁੱਧ ਮੁਸਲਮ ਸਰਕਾਰ ਤੋਂ ਮਦਦ ਹਾਸਲ ਕੀਤੀ, ਜਿਸ ਨੇ ਹਿੰਦੂ ਧਰਮ ਦੀ ਰੱਖਿਆ ਵਾਸਤੇ ਆਪਣੇ ਪਿਤਾ ਦੀ ਕੁਰਬਾਨੀ ਦਿਤੀ ਸੀ। ਬਹੁਤ ਸਾਰੇ ਪਹਾੜੀ ਹਿੰਦੂ ਰਾਜੇ ਆਪੋ ਆਪਣੀਆਂ ਫ਼ੌਜਾਂ ਲੈ ਕੇ ਮੁਸਲਮ ਜਰਨੈਲਾਂ ਨਾਲ ਰੋਪੜ ਕੋਲ ਆ ਮਿਲੇ । ਦਿੱਲੀ, ਸਰਹਿੰਦ ਤੇ ਰਾਜਿਆਂ ਦੀ ਮਿਲੀ ਜੁਲੀ ਫ਼ੌਜ ਦੀ ਗਿਣਤੀ ਤੀਹ ਹਜ਼ਾਰ ਦੇ ਕਰੀਬ ਹੋ ਗਈ । ਟਾਕਰੇ 'ਤੇ ਗੁਰੂ ਜੀ ਦੀ ਫ਼ੌਜ ਮਸਾਂ ਸੱਤ-ਅੱਠ ਹਜ਼ਾਰ ਸੀ। ਪਰ ਉਹ ਸਾਰੇ ਹੀ ਗੁਰੂ ਜੀ ਬਦਲੇ ਮਰਨ ਵਿਚ ਮਾਣ ਸਮਝਦੇ ਸਨ । ਅਨੰਦਪੁਰ ਦੇ ਬਾਹਰ ਮੋਰਚੇ ਮੱਲ ਕੇ ਸਿੱਖ ਲੱਗੇ ਦੁਸ਼ਮਣ ਦੀ ਉਡੀਕ ਕਰਨ।

ਦੁਸ਼ਮਣ ਦਲ ਦੀ ਸਾਂਝੀ ਕਮਾਨ ਪੈਂਦੇ ਖ਼ਾਂ ਦੇ ਹੱਥ ਸੀ । ਗੁਰੂ ਜੀ ਨੇ ਆਪਣੀ ਫ਼ੌਜ ਨੂੰ ਪੰਜਾਂ ਹਿੱਸਿਆਂ ਵਿਚ ਵੰਡਿਆ ਹੋਇਆ ਸੀ । ਪੰਜੇ ਪਿਆਰੇ ਹਜ਼ੂਰ ਦੇ ਵੱਡੇ ਜਰਨੈਲ ਸਨ । ਉਹਨਾਂ ਦੇ ਮਾਤਹਿਤ ਅੱਗੇ ਉਦੇ ਸਿੰਘ, ਆਲਮ ਸਿੰਘ, ਸਾਹਿਬਜ਼ਾਦਾ ਅਜੀਤ ਸਿੰਘ ਆਦਿ ਜਰਨੈਲ ਆਪੋ ਆਪਣੇ ਜਥੇ ਲਈ ਖਲੇ ਸਨ। ਇਹ ਪਹਿਲੀ ਲੜਾਈ ਸੀ, ਜਿਸ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਆਪਣੇ ਜਥੇ ਦਾ ਕਮਾਨ ਕਰਦੇ ਹੋਏ ਲੜੇ। ਉਸ ਵੇਲੇ ਸਾਹਿਬਜ਼ਾਦੇ ਦੀ ਉਮਰ ਚੌਦਾਂ ਸਾਲ ਸੀ।

ਬਹੁ-ਗਿਣਤੀ ਦੇ ਮਾਣ ਉਦੇ ਦੁਸ਼ਮਣ ਨੇ ਬੜਾ ਕਹਿਰੀ ਧਾਵਾ ਬੋਲਿਆ। ਮੁਗਲ ਫ਼ੌਜ ਦਾ ਖ਼ਿਆਲ ਸੀ, ਕਿ ਸਿੱਖਾਂ ਦਾ ਪਹਾੜੀਆਂ ਉਤੇ ਐਵੇਂ ਫੋਕਾ ਧਮ੍ਹਾਂ ਬੈਠਾ ਹੋਇਆ ਹੈ। ਉਹ ਬਾਕਾਇਦਾ ਸ਼ਾਹੀ ਫ਼ੌਜ ਦਾ ਟਾਕਰਾ ਨਹੀਂ ਕਰ ਸਕਣਗੇ। ਪਰ ਲੜਾਈ ਸ਼ੁਰੂ ਹੁੰਦਿਆਂ ਹੀ ਸ਼ਾਹੀ ਜਰਨੈਲਾਂ ਦਾ ਇਹ ਭੁਲੇਖਾ ਦੂਰ ਹੋ ਗਿਆ। ਹਰ ਮੋਰਚੇ ਉਤੇ ਸਿੰਘਾਂ ਨੇ ਵਧ ਰਹੀ ਦੁਸ਼ਮਣ ਫ਼ੌਜ ਦਾ ਮੂੰਹ ਭੁਆ ਦਿਤਾ। ਮੁਗਲ ਫ਼ੌਜ ਦਾ ਬੁਰਾ ਹਾਲ ਹੁੰਦਾ ਵੇਖ ਕੇ ਪਹਾੜੀਏ ਪਹਿਲਾਂ ਹੀ ਖਿਸਕ ਚੱਲੇ। ਜੰਗ ਦਾ ਪਾਸਾ ਪਲਟਣ ਵਾਸਤੇ ਪੈਂਦੇ ਖ਼ਾਂ ਆਪ ਮੈਦਾਨ ਵਿਚ ਆ ਗਿਆ। ਉਹਦਾ ਰਾਹ ਰੋਕਣ ਵਾਸਤੇ ਗੁਰਦੇਵ ਨੇ ਅਪਣਾ ਘੋੜਾ ਅੱਗੇ ਵਧਾਇਆ। ਦੋਵੇਂ ਆਮ੍ਹੋ ਸਾਮ੍ਹਣੇ ਆ ਡਟੇ। ਪੈਂਦੇ ਖ਼ਾਂ ਮੰਨਿਆ ਹੋਇਆ ਤੀਰੰਦਾਜ਼ ਸੀ। ਪਹਿਲਾ ਵਾਰ ਉਹਨੇ ਕੀਤਾ। ਉਹਦਾ ਤੀਰ ਗੁਰਦੇਵ ਦੇ ਕੰਨ ਕੋਲ ਦੀ ਸ਼ੂਕਦਾ ਨਿਕਲ ਗਿਆ। ਹਜ਼ੂਰ ਨੇ ਲਲਕਾਰ ਕੇ ਕਿਹਾ, 'ਪੈਂਦੇ ਖ਼ਾਨ ! ਇਕ ਵਾਰ ਹੋਰ ਕਰ ਲੈ। ਮਤਾਂ ਕੋਈ ਅਰਮਾਨ ਰਹਿ ਜਾਏ।'

ਕਹਿਰ ਭਰੇ ਪੈਂਦੇ ਖ਼ਾਂ ਨੇ ਦੂਸਰਾ ਤੀਰ ਚਲਾਇਆ। ਗੁਰਦੇਵ ਦੇ ਪਵਿੱਤਰ ਸਰੀਰ ਨੂੰ ਉਹ ਵੀ ਨਾ ਛੁਹ ਸਕਿਆ। ਪੈਂਦੇ ਖ਼ਾਂ ਦੇ ਦਿਲ ਡੋਲ ਗਿਆ। ਤੀਸਰਾ

ਵਾਰ ਕਰਨ ਦੀ ਥਾਂ ਉਹਨੇ ਨੱਸਣ ਵਾਸਤੇ ਆਪਣੇਂ ਘੋੜੇ ਦੀ ਵਾਗ ਪਿਛਾਂਹ ਨੂੰ ਮੋੜੀ। ਗੁਰਦੇਵ ਨੇ ਗਰਜ ਕੇ ਕਿਹਾ, ''ਪੈਂਦੇ ਖ਼ਾਨ ! ਇਹ ਸੂਰਮਿਆਂ ਦਾ ਕੰਮ ਨਹੀਂ। ਦੋ ਵਾਰ ਤੂੰ ਕੀਤੇ ਨੇ, ਤਾਂ ਇਕ ਸਾਡਾ ਵੀ ਲੈਂਦਾ ਜਾਹ।''

ਪੈਂਦੇ ਖ਼ਾਂ ਦਾ ਸਾਰਾ ਸਰੀਰ ਲੋਹੇ ਵਿਚ ਮੜ੍ਹਿਆ ਹੋਇਆ ਸੀ। ਸਾਮ੍ਹਣਿਉਂ ਮੂੰਹ ਤੇ ਪਾਸੇ ਤੋਂ ਕੰਨ ਨੰਗੇ ਸਨ। ਪੈਂਦੇ ਖ਼ਾਨ ਪਾਸਾ ਮੋੜ ਰਿਹਾ ਸੀ, ਜਾਂ ਕਾਲ ਆ ਪਹੁੰਚਾ। ਗੁਰਦੇਵ ਦਾ ਤੀਰ ਪੈਂਦੇ ਖ਼ਾਂ ਤੇ ਇਕ ਕੰਨ ਵਿਚ ਵੱਜ ਕੇ ਦੂਸਰੇ ਵਿੱਚੋਂ ਨਿਕਲ ਗਿਆ। ਘੋੜੇ ਤੋਂ ਥੱਲੇ ਡਿਗਦਾ ਪੈਂਦੇ ਖ਼ਾਂ ਪ੍ਰਾਣ ਤਿਆਗ ਗਿਆ। ਏਸੇ ਸਮੇਂ ਦਾਨ ਬੇਗ ਬੁਰੀ ਤਰਾਂ ਜ਼ਖ਼ਮੀ ਹੋ ਗਿਆ। ਫੇਰ ਕੀ ਸੀ? ਪਹਾੜੀ ਰਾਜੇ ਤੇ ਉਹਨਾਂ ਦੇ ਯੋਧੇ ਸਿਰ ਤੇ ਪੈਰ ਰੱਖ ਕੇ ਨੱਸ ਉਠੇ। ਮੁਗਲ ਫ਼ੌਜਾਂ ਨੇ ਵੀ ਸਰਹਿੰਦ ਵੱਲ ਮੂੰਹ ਕਰ ਲਿਆ। ਸਿੱਖਾਂ ਨੇ ਰੋਪੜ ਤਕ ਦੁਸ਼ਮਣ ਦਾ ਪਿੱਛਾ ਕੀਤਾ। ਅਖ਼ੀਰ ਗੁਰਦੇਵ ਨੇ ਖ਼ਾਲਸਾ ਫ਼ੌਜਾਂ ਨੂੰ ਰੁਕ ਜਾਣ ਦਾ ਹੁਕਮ ਦੇ ਦਿਤਾ ਤੇ ਉਹ ਫ਼ਤਹਿ ਦੇ ਨਗਾਰੇ ਖੜਕਾਉਂਦੇ ਵਾਪਸ ਅਨੰਦਪੁਰ ਪਰਤੇ । ਦੁਸ਼ਮਣ ਦੇ ਡੇਰੇ ਵਿਚੋਂ ਬਹੁਤ ਸਾਰਾ ਸਾਮਾਨ ਸਿੱਖਾਂ ਦੇ ਹੱਥ ਆਇਆ । ਇਹ ਅਨੰਦਪੁਰ ਦੀ ਪਹਿਲੀ ਲੜਾਈ ਸੀ।

## ਰਾਜਿਆਂ ਦੀ ਫਿਰ ਚੜ੍ਹਾਈ

ਰਾਜਿਆਂ ਤੇ ਉਹਨਾਂ ਦੇ ਹਮਾਇਤੀਆਂ ਨੂੰ ਇਹ ਬੜੀ ਕਰਾਰੀ ਹਾਰ ਸੀ। ਪਰ ਉਹਨਾਂ ਦਿਲ ਨਾ ਹਾਰਿਆ । ਹੰਡੂਰ ਦਾ ਰਾਜਾ ਉਸ ਵੇਲੇ ਭੂਪ ਚੰਦ ਸੀ । ਉਹਦੇ ਅੰਦਰ ਬਦਲੇ ਦੀ ਅੱਗ ਭੜਕ ਰਹੀ ਸੀ। ਰਾਜਾ ਹਰੀ ਚੰਦ ਹੰਡੂਰੀਆ ਭੰਗਾਣੀ ਦੀ ਲੜਾਈ ਵਿਚ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਸੀ । ਰਾਜਾ ਭੂਪ ਚੰਦ ਉਸਦਾ ਬਦਲਾ ਲੈਣਾ ਚਾਹੁੰਦਾ ਸੀ । ਉਹਨੇ ਰਾਜਾ ਅਜਮੇਰ ਚੰਦ ਨੂੰ ਕਿਹਾ, ''ਵੇਖੋ ਰਾਜਾ ਸਾਹਿਬ ! ਮੈਂ ਦੁਬਾਰਾ ਸਰਕਾਰ ਪਾਸੋਂ ਮਦਦ ਮੰਗਣ ਦੇ ਹੱਕ ਵਿਚ ਨਹੀਂ । ਗਾਂਢਵੀਆਂ ਧਾੜਾਂ ਕਦੇ ਕੁਛ ਨਹੀਂ ਸੁਆਰਿਆ। ਅੱਗੇ ਵੇਖ ਹੀ ਲਿਆ ਜੇ ਨਾ ! ਲੜਦੇ ਨੇ ਉਹ, ਜਿਨ੍ਹਾਂ ਨੂੰ ਦੁੱਖ ਹੋਵੇ। ਗੁਰੂ ਜੀ ਔਖਿਆਈ ਏ ਸਾਨੂੰ, ਜਿਨ੍ਹਾਂ ਦੀ ਹਿੱਕ ਉਤੇ ਉਹ ਫੋੜੇ ਵਾਂਗ ਬਣੇ ਬੈਠੇ ਨੇ । ਮੁਗ਼ਲ ਬਾਦਸ਼ਾਹ ਨੂੰ ਕੀ । ਗੁਰੂ ਸਾਡਾ ਇਲਾਕਾ ਖੁਹ ਲਵੇਗਾ, ਤਾਂ ਬਾਦਸ਼ਾਹ ਗੁਰੂ ਕੋਲੋਂ ਖ਼ਰਾਜ ਲਈ ਜਾਵੇਗਾ। ਏਨੀ ਤਾਕਤ ਦਾ ਮਾਲਕ ਤਾਂ ਗੁਰੂ ਬਣ ਨਹੀਂ ਚੱਲਿਆ, ਜਿਸ ਤੋਂ ਬਾਦਸ਼ਾਹ ਨੂੰ ਖ਼ਤਰਾ ਪੈਦਾ ਹੋ ਜਾਵੇ। ਸੋ, ਸਾਨੂੰ ਦੁੱਖ ਹੈ, ਤੇ ਸਾਨੂੰ ਹੀ ਟਾਕਰਾ ਕਰਨਾ ਪੈਣਾ ਹੈ । ਅਸੀਂ ਸਾਰੇ ਤਾਕਤ ਲਾਈਏ, ਤਾਂ ਗੁਰੂ ਨੂੰ ਸਦਾ ਵਾਸਤੇ ਅਨੰਦਪੁਰ ਤੋਂ ਕਢ ਸਕਦੇ ਹਾਂ।''

ਸਾਰੇ ਰਾਜਿਆਂ ਦੀ ਇਕ ਸਭਾ ਬੁਲਾਈ ਗਈ, ਜਿਸ ਵਿਚ ਰਾਜਾ ਭੂਪ ਚੰਦ ਦੀ ਤਜਵੀਜ਼ ਮਨਜ਼ੂਰ ਹੋ ਗਈ । ਬਹੁਤ ਸਾਰੇ ਪਹਾੜੀ ਰਾਜੇ—ਜਿਨ੍ਹਾਂ ਵਿਚ ਅਜਮੇਰ ਚੰਦ ਕਹਿਲੂਰ, ਭੂਪ ਚੰਦ ਹੰਡੂਰ, ਜਮੂੰ, ਨੂਰਪੁਰ, ਮੰਡੀ, ਕੁੱਲੂ, ਚੰਬਾ, ਗੁਲੇਰ, ਸ੍ਰੀ ਨਗਰ. ਡਢਵਾਲ ਆਦਿ ਦੇ ਰਾਜੇ ਨਾਮਵਰ ਸਨ—ਸਾਰੀਆਂ ਫ਼ੌਜਾਂ ਲੈ ਕੇ ਅਨੰਦਪੁਰ ਵੱਲ ਤੁਰ ਪਏ । ਨੇੜੇ ਪਹੁੰਚ ਕੇ ਉਹਨਾਂ ਗੁਰੂ ਮਹਾਰਾਜ ਵੱਲ ਚਿੱਠੀ ਲਿਖੀ, ਜਿਸਦਾ ਭਾਵ ਸੀ, ''ਤੁਹਾਨੂੰ ਮਹਾਨ ਗੁਰੂ ਨਾਨਕ ਦੇਵ ਜੀ ਦੇ ਗੱਦੀ-ਨਸ਼ੀਨ ਸਮਝ ਕੇ ਅੱਜ ਤਕ ਅਸਾਂ ਲਿਹਾਜ਼ ਕੀਤਾ ਹੈ । ਪਰ ਹੁਣ ਦੋਹਾਂ ਵਿਚੋਂ ਇਕ ਗੱਲ 'ਤੇ ਹੀ ਫ਼ੈਸਲਾ ਹੋ ਸਕਦਾ ਹੈ। ਤੁਸੀਂ ਸਾਡੇ ਇਲਾਕੇ ਵਿਚ ਵਸਦੇ ਹੋ । ਜਾਂ ਤਾਂ ਪਿਛਲਾ ਹੁਣ ਤਕ ਦਾ ਸਾਰਾ ਖ਼ਰਾਜ ਅਦਾ ਕਰੋ, ਤੇ ਅੱਗੇ ਵਾਸਤੇ ਹਰ ਸਾਲ ਸਮੇਂ ਸਿਰ ਅਦਾ ਕਰਨਾ ਮੰਨੋ, ਤੇ ਜਾਂ ਸਾਡਾ ਇਲਾਕਾ ਖ਼ਾਲੀ ਕਰਕੇ ਚਲੇ ਜਾਓ । ਜੇ ਦੋਵੇਂ ਗੱਲਾਂ ਮਨਜ਼ੂਰ ਨਹੀਂ, ਤਾਂ ਲੜਾਈ ਵਾਸਤੇ ਤਿਆਰ ਹੋ ਜਾਓ।''

## ਗੁਰੂ ਦਾ ਉਤਰ

ਇਸ ਧਮਕੀਆਂ ਭਰੀ ਚਿੱਠੀ ਦੇ ਉਤਰ ਵਿਚ ਗੁਰੂ ਜੀ ਨੇ ਲਿਖਿਆ, ''ਤੁਹਾਨੂੰ ਯਾਦ ਰਖਣਾ ਚਾਹੀਦਾ ਹੈ, ਕਿ ਇਹ ਸਾਰੀ ਧਰਤੀ, ਸਾਡੇ ਪਿਤਾ ਜੀ ਨੇ ਉਸ ਸਮੇਂ ਦੇ ਰਾਜਾ ਕਹਿਲੂਰ ਕੋਲੋਂ ਮੁੱਖ ਖ਼ਰੀਦੀ ਸੀ। ਨੀਯਤ ਹੋਈ ਸਾਰੀ ਰਕਮ ਤਾਰ ਦਿਤੀ ਗਈ ਸੀ । ਸੋ, ਅਸੀਂ ਆਪਣੀ ਧਰਤੀ 'ਤੇ ਵਸਦੇ ਹਾਂ, ਕਿਸੇ ਦੇ ਇਲਾਕੇ ਵਿਚ ਨਹੀਂ। ਨਾ ਸੀ ਅਸੀਂ ਤੁਹਾਡੀ ਪਰਜਾ ਹਾਂ । ਨਾ ਤੁਹਾਨੂੰ ਖ਼ਰਾਜ ਮੰਗਣ ਦਾ ਹੱਕ ਹੈ; ਨਾ ਅਸੀਂ ਦੇਣ ਵਾਸਤੇ ਤਿਆਰ ਹਾਂ, ਨਾ ਹੀ ਅਸਾਂ ਆਪਣਾ ਘਰ ਛੱਡ ਕੇ ਕਿਤੇ ਜਾਣਾ ਹੈ। ਬਾਕੀ ਗੱਲ ਰਹੀ ਲੜਾਈ ਦੀ । ਉਸ ਵਾਸਤੇ ਅਸੀਂ ਹਰ ਵੇਲੇ ਤਿਆਰ ਹਾਂ. । ਯਾਦ ਰੱਖੋ, ਸਾਡਾ ਨਸ਼ਾਨਾ ਅਮਨ ਨਾਲ ਵੱਸਣ ਦਾ ਹੈ । ਅਸੀਂ ਨਾ ਅੱਜ ਤਕ ਕਿਸੇ 'ਤੇ ਪਹਿਲਾਂ ਹਮਲਾ ਕੀਤਾ ਹੈ, ਨਾ ਅਗ੍ਹਾਂ ਕਰਾਂਗੇ। ਪਰ ਕੋਈ ਸਾਡੇ ਉਤੇ ਹਮਲਾ ਕਰੇ, ਤਾਂ ਅਸੀਂ ਸਵੈ-ਰੱਖਿਆ ਵਾਸਤੇ ਪੂਰੀ ਸ਼ਕਤੀ ਨਾਲ ਟਾਕਰਾ ਕਰਾਂਗੇ। ਰਾਜਿਆਂ ਨੂੰ ਚਾਹੀਦਾ ਹੈ, ਕਿ ਉਹ ਬਿਨਾਂ ਕਾਰਨ ਇਨਸਾਨੀ ਲਹੂ ਵਹਾਉਣ ਦਾ ਕਾਰਨ ਨਾ ਬਣਨ । ਉਹ ਅਮਨ ਨਾਲ ਵੱਸਣ ਤੇ ਸਾਨੂੰ ਅਮਨ ਨਾਲ ਵੱਸਣ ਦੇਣ । ਆਸ ਹੈ, ਉਹ ਸਾਡੀ ਨੇਕ ਸਲਾਹ ਮੰਨ ਕੇ ਵਾਪਸ ਚਲੇ ਜਾਣਗੇ।''

ਇਸ ਸਿੱਧੇ ਤੇ ਸਹੀ ਉਤਰ ਨੂੰ ਰਾਜਿਆਂ ਨੇ ਆਪਣੀ ਹੇਠੀ ਸਮਝਿਆ। ਉਹਨਾਂ ਕੁਛ ਹੋਰ ਮਦਦੀ ਵੀ ਸੱਦ ਲਏ । ਜਗਤੁੱਲਾ ਦੀ ਸਰਦਾਰੀ ਹੇਠ ਬਹੁਤ ਸਾਰੇ ਰੰਘੜ ਤੇ ਗੁੱਜਰ ਵੀ ਰਾਜਿਆਂ ਨਾਲ ਆਪ ਮਿਲੇ । ਰਾਜਿਆਂ ਨੂੰ ਇਸ

ਮਦਦ ਨਾਲ ਵਧੇਰੇ ਹੌਸਲਾ ਹੋ ਗਿਆ । ਉਹਨਾਂ ਅਨੰਦਪੁਰ ਨੂੰ ਚੁਫੇਰਿਓਂ ਘੇਰਾ ਪਾ ਕੇ ਹਮਲਾ ਸ਼ੁਰੂ ਕਰ ਦਿਤਾ ।

## ਗੁਰੂ ਜੀ ਅਮਨ ਦੇ ਹਾਮੀ ਸਨ

ਉਮਰ ਦਾ ਬਹੁਤਾ ਹਿੱਸਾ ਗੁਰੂ ਮਹਾਰਾਜ ਨੂੰ ਜੰਗਾਂ ਯੁੱਧਾਂ ਵਿਚ ਗੁਜ਼ਾਰਨਾ ਪਿਆ । ਮਗਰ ਸਹੀ ਅਰਥਾਂ ਵਿਚ ਮਹਾਰਾਜ ਅਮਨ ਦੇ ਹਾਮੀ ਸਨ । ਉਹਨਾਂ ਕਦੇ ਵੀ ਕਿਸੇ 'ਤੇ ਬਿਨਾਂ ਕਾਰਨ ਪਹਿਲਾਂ ਹਮਲਾ ਨਹੀਂ ਸੀ ਕੀਤਾ। ਹਰ ਵਾਰ ਉਹ ਆਪਣੀ ਰੱਖਿਆ ਵਾਸਤੇ ਹਮਲਾ ਕਰਨ ਵਾਲੇ ਦਾ ਟਾਕਰਾ ਕਰਦੇ ਰਹੇ ਹਨ। ਜਾਂ ਕਦੇ ਲੋੜ ਪਈ 'ਤੇ ਕਿਸੇ ਮਾੜੇ ਦੀ ਮਦਦ ਕਰਨ ਵਾਸਤੇ ਮੈਦਾਨ ਵਿਚ ਗਏ ਹਨ । ਸੋ; ਅਸੀਂ ਗੁਰਦੇਵ ਨੂੰ ਅਮਨ ਦੇ ਚਾਹਵਾਨ ਹੀ ਕਹਾਂਗੇ, ਲੜਾਈ ਪਸੰਦ ਨਹੀਂ।

## ਲੜਾਈ ਸ਼ੁਰੂ

ਰਾਜਿਆਂ ਹਮਲਾ ਕਰ ਦਿਤਾ, ਤਾਂ ਅੱਗੋਂ ਸਿੰਘ ਵੀ ਮੈਦਾਨ ਵਿਚ ਆ ਗਏ । ਏਸੇ ਸਮੇਂ ਮਾਝੇ ਦਾ ਮਸੰਦ ਦੁਨੀ ਚੰਦ (ਭਾਈ ਸਾਲ੍ਹੋ ਦਾ ਪੋਤਰਾ) ਪੰਜ ਸੌ ਸਿੰਘਾਂ ਦਾ ਜਥਾ ਲੈ ਕੇ ਆ ਗਿਆ । ਨਵੀਂ ਸਹਾਇਤਾ ਆ ਜਾਣ 'ਤੇ ਸਿੰਘਾਂ ਦੇ ਹੌਸਲੇ ਹੋਰ ਵਧ ਗਏ । ਲਹੂ-ਡੋਲ੍ਹਵੀਂ ਲੜਾਈ ਸ਼ੁਰੂ ਹੋ ਗਈ । ਉਸ ਵੇਲੇ ਸਿੱਖਾਂ ਦੇ ਮਜ਼ਬੂਤ ਕਿਲ੍ਹੇ ਫ਼ਤਹਿ ਗੜ੍ਹ ਤੇ ਲੋਹ ਗੜ੍ਹ ਸਨ । ਲੋਹਗੜ੍ਹ ਦੀ ਰਾਖੀ ਸਿੱਖ ਜਰਨੈਲ ਸ਼ੇਰ ਸਿੰਘ ਤੇ ਨਾਹਰ ਸਿੰਘ ਕਰ ਰਹੇ ਸਨ । ਦੋਹਾਂ ਤੇ ਮਾਤਹਿਤ ਪੰਜ-ਪੰਜ ਸੌ ਜਵਾਨ ਸਨ । ਫ਼ਤਹਿ ਗੜ੍ਹ ਦੀ ਰਾਖੀ ਜਰਨੈਲ ਉਦੇ ਸਿੰਘ ਦੇ ਹਵਾਲੇ ਸੀ । ਦੁਨੀ ਚੰਦ ਦੇ ਪੰਜ ਸੌ ਜਵਾਨ ਉਦੇ ਸਿੰਘ ਦੀ ਫ਼ੌਜ ਵਿਚ ਮਿਲਾ ਦਿਤੇ ਗਏ ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਉਮਰ ਉਸ ਵੇਲੇ ਪੰਦਰਾਂ ਸਾਲ ਦੀ ਸੀ। ਉਹ ਕੱਦ ਦੇ ਲੰਮੇਰੇ ਹੋਣ ਕਰਕੇ ਪੂਰੇ ਜਵਾਨ ਜਾਪਦੇ ਸਨ । ਉਹ ਇਕ ਸੌ ਜਵਾਨ ਦੇ ਜਥੇਦਾਰ ਸਨ । ਉਹਨਾਂ ਗੁਰਦੇਵ ਦੇ ਹਾਜ਼ਰ ਹੋ ਕੇ ਜੰਗ ਵਿਚ ਹਿੱਸਾ ਲੈਣ ਦੀ ਆਗਿਆ ਮੰਗੀ । ਹਜ਼ੂਰ ਨੇ ਬੜੀ ਖ਼ੁਸ਼ੀ ਪ੍ਰਗਟ ਕਰਦਿਆਂ ਹੁਕਮ ਦਿਤਾ, ''ਲਾਲ ਜੀਉ ! ਹਰ ਸਿੱਖ ਦਾ ਫ਼ਰਜ਼ ਹੈ ਧਰਮ ਯੁੱਧ ਵਿਚ ਹਿੱਸਾ ਲੈਣਾ । ਤੁਸੀਂ ਵੀ ਜਾਓ, ਤੇ ਆਪਣੀ ਸਿੱਖੀ ਦਾ ਸਬੂਤ ਦਿਹੋ।''

ਸਾਹਿਬਜ਼ਾਦਾ ਅਜੀਤ ਸਿੰਘ ਨੂੰ ਜਰਨੈਲ ਉਦੇ ਸਿੰਘ ਦੇ ਮਾਤਹਿਤ ਹੋ ਕੇ ਕੰਮ ਕਰਨ ਦਾ ਹੁਕਮ ਮਿਲਿਆ । ਸਿੱਖ ਜਰਨੈਲਾਂ ਨੇ ਕਿਲ੍ਹਿਆਂ ਦੇ ਵਿਚ ਬਹਿ ਕੇ ਟਾਕਰਾ ਕਰਨ ਦੀ ਥਾਂ, ਮੈਦਾਨ ਵਿਚ ਅੱਗੇ ਵਧ ਕੇ ਵੈਰੀ ਦਾ ਮੁਕਾਬਲਾ ਕਰਨ ਦੀ ਠਾਣੀ।

ਰਾਜਾ ਅਜਮੇਰ ਚੰਦ, ਕੇਸਰੀ ਚੰਦ ਤੇ ਜਗਤੁੱਲਾ ਨੇ ਉਦੇ ਸਿੰਘ ਦੀ ਫ਼ੌਜ ਉਤੇ ਹਮਲਾ ਕੀਤਾ। ਅੱਗੋਂ ਉਦੇ ਸਿੰਘ, ਸਾਹਿਬ ਸਿੰਘ ਮਾਨ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਹਥਿਆਰ ਸੰਭਾਲ ਕੇ ਆ ਗਏ। ਬੜੀ ਲਹੂ ਡੋਲ੍ਹਵੀਂ ਲੜਾਈ ਹੋਈ। ਛੋਟੀ ਉਮਰ, ਪਰ ਵੱਡੇ ਹੌਸਲੇ ਦੇ ਮਾਲਕ ਸਾਹਿਬਜ਼ਾਦਾ ਅਜੀਤ ਸਿੰਘ ਦੀ ਬੜੀ ਬਹਾਦਰੀ ਨਾਲ ਲੜੇ। ਵੈਰੀ ਵੀ ਵੇਖ ਕੇ ਦੰਗ ਰਹਿ ਗਏ।

ਸਾਹਿਬਜ਼ਾਦੇ ਵੱਲੇ ਵੇਖ ਕੇ ਜਗਤੁੱਲਾ ਨੇ ਆਪਣੇ ਸਾਥੀ ਰੰਘੜਾਂ ਤੇ ਗੁੱਜਰਾਂ ਨੂੰ ਲਲਕਾਰਿਆ। ''ਵੇਖੋ ਜਵਾਨੋ ! ਗੁਰੂ ਨੇ ਸਾਡੇ ਪਿੰਡ 'ਨੂਹ' ਤੇ 'ਬਜਰੂੜ' ਉਜਾੜੇ ਸਨ। ਅਹੁ ਸਾਮ੍ਹਣੇ ਗੁਰੂ ਦਾ ਸਾਹਿਬਜ਼ਾਦਾ ਲੜ ਰਿਹਾ ਹੈ। ਅੱਜ ਸਾਹਿਬਜ਼ਾਦੇ ਨੂੰ ਮਾਰ ਕੇ ਗੁਰੂ ਕੋਲੋਂ ਬਦਲਾ ਲੈ ਲਵੋ।'' ਰੰਘੜ ਤੇ ਗੁੱਜਰ ਭੁੱਖੇ ਬਾਘਾਂ ਵਾਂਗ ਸਾਹਿਬਜ਼ਾਦੇ ਦੇ ਜਥੇ ਉਤੇ ਟੁੱਟ ਪਏ।

## ਜਗਤੁੱਲਾ ਮਾਰਿਆ ਗਿਆ

ਸਾਹਿਬਜ਼ਾਦੇ ਦੀ ਮਦਦ ਵਾਸਤੇ ਜਰਨੈਲ ਉਦੇ ਸਿੰਘ ਤੇ ਸਾਹਿਬ ਸਿੰਘ ਆ ਗਏ। ਦੋਵੇਂ ਧਿਰਾਂ ਮਰਨ ਮਾਰਨ ਦੀ ਧਾਰ ਕੇ ਲੋਥਾਂ ਲਤਾੜਦੇ ਹੋਏ ਅੱਗੇ ਵਧ ਰਹੇ ਸਨ। ਜਗਤੁੱਲਾ ਕੰਨਾਂ ਤਕ ਖਿੱਚ ਖਿੱਚ ਤੀਰ ਚਲਾ ਰਿਹਾ ਸੀ। ਉਹ ਸਾਹਿਬ ਸਿੰਘ ਦੀ ਨਿਗ੍ਹਾ ਪੈ ਗਿਆ। ਵੈਰੀ ਮਾਰ ਹੇਠ ਆਇਆ ਵੇਖ ਕੇ ਸਾਹਿਬ ਸਿੰਘ ਰੋਹ ਵਿਚ ਆ ਗਿਆ। ਉਹ ਗ਼ਜ਼ਬ ਦਾ ਨਸ਼ਾਨਚੀ ਸੀ। ਜਗਤੁੱਲੇ ਵੱਲ ਸੇਧ ਕੇ ਉਹਨੇ ਤੋੜਾ ਦਾਗ਼ ਦਿਤਾ। ਗੋਲੀ ਜਗਤੁੱਲੇ ਦੀ ਹਿੱਕ ਵਿਚ ਲੱਗੀ, ਤੇ ਉਹ ਧਰਤੀ 'ਤੇ ਢਹਿ ਕੇ ਸਦਾ ਦੀ ਨੀਂਦੇ ਸੌਂ ਗਿਆ।

ਗੁਰੂ ਕੇ ਯੋਧੇ ਮਾਨ ਸਿੰਘ ਨੇ ਅੱਗੇ ਵਧ ਕੇ ਜਗਤੁੱਲੇ ਦੀ ਲੋਥ ਉਤੇ ਕਬਜ਼ਾ ਕਰ ਲਿਆ। ਹੁਣ ਜਗਤੁੱਲੇ ਦੀ ਲੋਥ ਵਾਸਤੇ ਲੜਾਈ ਸ਼ੁਰੂ ਹੋ ਗਈ। ਕਿਸੇ ਜਰਨੈਲ ਦੀ ਲੋਥ ਦਾ ਦੂਸਰੇ ਦੇ ਕਬਜ਼ੇ ਵਿਚ ਰਹਿਣਾ ਕੌਮੀ-ਹੱਤਕ ਸਮਝਿਆ ਜਾਂਦਾ ਹੈ। ਰੱਘੜਾਂ ਤੇ ਗੁੱਜਰਾਂ ਦੀ ਮਦਦ ਵਾਸਤੇ ਕਾਂਗੜੇ ਦਾ ਰਾਜਾ ਘੁਮੰਡ ਚੰਦ ਆ ਗਿਆ। ਇਸ ਪਾਸੇ ਸਾਹਿਬ ਸਿੰਘ, ਮਾਨ ਸਿੰਘ, ਅਜੀਤ ਸਿੰਘ ਛਾਤੀਆਂ ਤਾਣ ਖਲੇ। ਰਾਤ ਦਾ ਹਨ੍ਹੇਰਾ ਹੁੰਦਿਆਂ ਤਕ ਸਖ਼ਤ ਲੜਾਈ ਹੁੰਦੀ ਹੀ, ਪਰ ਸਿੱਖਾਂ ਨੇ ਵੈਰੀ ਨੂੰ ਜਗਤੁੱਲੇ ਦੀ ਲੋਥ ਚੁੱਕਣ ਨਾ ਦਿਤੀ। ਸੰਘਣੇ ਹਨ੍ਹੇਰੇ ਹੋਏ ਲੜਾਈ ਬੰਦ ਹੋਈ। ਦੋਹਾਂ ਧਿਰਾਂ ਦੇ ਯੋਧੇ ਆਪੋ ਆਪਣੇ ਮੋਰਚਿਆਂ ਵਿਚ ਆਰਾਮ ਕਰਨ ਵਾਸਤੇ ਆ ਗਏ। ਗੁਰੂ ਸਾਹਿਬ ਨੇ ਬਹਾਦਰੀ ਦਿਖਾਉਣ ਵਾਲੇ ਯੋਧਿਆਂ ਨੂੰ ਇਨਾਮ ਬਖ਼ਸ਼ੇ। ਸਾਹਿਬ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਉਚੇਚੇ ਸਿਰੋਪਾ ਬਖ਼ਸ਼ੇ ਗਏ।

ਪਹਿਲੇ ਦਿਨ ਦੀ ਲੜਾਈ ਵਿਚ ਹੀ ਰਾਜਿਆਂ ਦਾ ਬੜਾ ਭਾਰੀ ਨੁਕਸਾਨ ਹੋਇਆ ਸੀ । ਰਾਤ ਨੂੰ ਉਹ ਵਿਚਾਰਾ ਕਰਨ ਵਾਸਤੇ ਕਿ ਥਾਂ ਇਕੱਠੇ ਹੋਏ । ਜਗਤੁੱਲੇ ਦੀ ਮੌਤ ਨੇ ਉਹਨਾਂ ਦੇ ਹੌਂਸਲੇ ਤੋੜ ਦਿਤੇ ਸਨ । ਸਭ ਤੋਂ ਘਮਸਾਣ ਦੀ ਲੜਾਈ ਹੋਈ ਸੀ ਜਗਤੁੱਲੇ ਦੀ ਲੋਥ ਉਤੇ । ਜਿਸ ਬਹਾਦਰੀ ਨਾਲ ਸਿੱਖਾਂ ਨੇ ਓਥੇ ਟਾਕਰਾ ਕੀਤਾ ਸੀ, ਰਾਜਿਆਂ ਦੇ ਮਨਾਂ 'ਤੇ ਉਸਦਾ ਬਹੁਤ ਪਰਭਾਵ ਪਿਆ ਸੀ । ਰਾਜਾ ਅਜਮੇਰ ਚੰਦ ਨੇ ਕਿਹਾ, ''ਵੇਖੋ ਭਰਾਵੋ ! ਅੱਜ ਅਸਾਂ ਬਹੁਤ ਨੁਕਸਾਨ ਉਠਾਇਆ ਹੈ। ਭਲਕੇ ਵੀ ਏਹਾ ਹਾਲ ਹੋਇਆ, ਤਾਂ ਸਾਡੇ ਪੱਲੇ ਕੁਛ ਵੀ ਨਹੀਂ ਰਹੇਗਾ। ਚੰਗਾ ਹੋਵੇ, ਅਸੀਂ ਕਿਸੇ ਬਹਾਨੇ ਗੁਰੂ ਨਾਲ ਸੁਲ੍ਹਾ ਕਰ ਲਈਏ।''

ਕਾਂਗੜੇ ਤੇ ਮੰਡੀ ਦੇ ਰਾਜੇ ਨੇ ਵੀ ਅਜਮੇਰ ਚੰਦ ਦੀ ਹਾਂ ਨਾਲ ਹਾਂ ਮਿਲਾਈ । ਉਹਨਾਂ ਕਿਹਾ, ''ਗੁਰੂ ਗੁਰੂ ਨਾਨਕ ਦੀ ਗੱਦੀ ਦਾ ਮਾਲਕ ਹੈ। ਇਸ ਵਾਸਤੇ ਗੁਰੂ ਅੱਗੇ ਨਿਉਂ ਜਾਣ ਵਿਚ ਸਾਡੀ ਕੋਈ ਹੇਠੀ ਨਹੀਂ । ਸਾਨੂੰ ਸੁਲ੍ਹਾ ਕਰ ਲੈਣੀ ਚਾਹੀਦੀ ਹੈ।''

ਮਗਰ ਰਾਜਾ ਭੂਪ ਚੰਦ ਹੰਡੂਰੀਆ ਤੇ ਕੇਸਰੀ ਚੰਦ ਜੱਸਵਾਂ ਨਾ ਮੰਨੇ। ਉਹ ਅਗਲੇ ਦਿਨ ਲੜਾਈ ਜਾਰੀ ਰੱਖਣ ਦੇ ਹੱਕ ਵਿਚ ਸਨ । ਉਹ ਸੁਲ੍ਹਾ ਵਾਸਤੇ ਨਾ ਮੰਨੇ। ਅਗਲੇ ਦਿਨ ਫਿਰ ਪੂਰੇ ਜ਼ੋਰ ਨਾਲ ਲੜਾਈ ਹੋਈ । ਸਾਹਿਬਜ਼ਾਦਾ ਅਜੀਤ ਸਿੰਘ ਦੂਸਰੇ ਦਿਨ ਵੀ ਬੜੀ ਬਹਾਦਰੀ ਨਾਲ ਲੜਿਆ। ਏਥੋਂ ਤੱਕ, ਕਿ ਦੁਸ਼ਮਣ ਦੇ ਤੀਰਾਂ ਗੋਲੀਆਂ ਨਾਲ ਉਹਦਾ ਘੋੜਾ ਮਾਰਿਆ ਗਿਆ । ਪਰ ਉਹਨੇ ਹੌਂਸਲਾ ਨਾ ਹਾਰਿਆ । ਉਹ ਮਰਦਾਂ ਵਾਂਗ ਆਪਣੇ ਮੋਰਚੇ 'ਤੇ ਡਟਿਆ ਰਿਹਾ । ਉਹਦੇ ਵੱਲ ਵੇਖ ਕੇ ਸਿੱਖ ਦੂਣੇ ਜੋਸ਼ ਨਾਲ ਲੜੇ। ਇਸ ਦਿਨ ਦੀ ਲੜਾਈ ਵਿਚ ਵੀ ਦੁਸ਼ਮਣ ਦਾ ਹੀ ਵਧੇਰੇ ਨੁਕਸਾਨ ਹੋਇਆ।

ਰੁੱਤ ਬਰਸਾਤ ਦੀ ਸੀ । ਰੁਕ ਰੁਕ ਕੇ ਬਾਰਸ਼ ਸ਼ੁਰੂ ਹੋ ਗਈ । ਰਾਜੇ ਅੱਗੇ ਵਧ ਕੇ ਹਮਲਾ ਕਰਨ ਦੀ ਥਾਂ ਉਦਾਲੇ ਘੇਰਾ ਪੱਕਾ ਕਰਕੇ ਬਹਿ ਗਏ। ਘੇਰਾ ਲਗਭਗ ਦੋ ਮਹੀਨੇ ਰਿਹਾ[1] ।

ਸਿੰਘ ਇਸ ਘੇਰੇ ਤੋਂ ਤੰਗ ਪੈ ਗਏ । ਇਕ ਰਾਤ ਉਹਨਾਂ ਦੁਸ਼ਮਣ ਦਿਆਂ ਮੋਰਚਿਆਂ 'ਤੇ ਹਮਲਾ ਕਰਕੇ ਵੈਰੀ ਦਾ ਬਹੁਤ ਨੁਕਸਾਨ ਕੀਤਾ । ਇਸ ਅਚਨਚੇਤ ਹਮਲੇ ਤੋਂ ਰਾਜੇ ਬਹੁਤ ਘਬਰਾ ਗਏ । ਅਜਮੇਰ ਚੰਦ ਤੇ ਮੰਡੀ ਦੇ ਰਾਜੇ ਨੇ ਫੇਰ ਸੁਲ੍ਹਾ

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੩੨ ।

ਕਰ ਲੈਣ ਦੀ ਸਲਾਹ ਦਿਤੀ, ਪਰ ਭੂਪ ਚੰਦ ਤੇ ਕੇਸਰੀ ਚੰਦ ਨਾ ਮੰਨੇ । ਕੇਸਰੀ ਚੰਦ ਨੇ ਹੰਕਾਰ ਵਿਚ ਆ ਕੇ ਕਿਹਾ, ''ਮੈਂ ਤਾਂ ਚਾਹੁੰਦਾ ਸਾਂ, ਕਿ ਭੱਲ ਸਾਰਿਆਂ ਦੇ ਹਿੱਸੇ ਇੱਕੋ ਜੇਹੀ ਆਵੇ, ਪਰ ਜੇ ਤੁਸੀਂ ਹਾਰ ਗਏ ਹੋ, ਤਾਂ ਮੈਂ ਭਲਕੇ ਹੀ ਖ਼ੂਨੀ ਹਾਥੀ ਕਿਲ੍ਹੇ ਉਤੇ ਛਡ ਕੇ ਲੜਾਈ ਮੁਕਾ ਦੇਂਦਾ ਹਾਂ।''

ਇਹ ਖ਼ਬਰ ਮਹਾਰਾਜ ਨੂੰ ਵੀ ਪਹੁੰਚ ਗਈ । ਕੁਛ ਨਰਮ ਖ਼ਿਆਲੀਏ ਸਿੱਖਾਂ ਨੇ ਚਿੰਤਾ ਪਰਗਟ ਕਰਦਿਆਂ ਕਿਹਾ, ''ਸੱਚੇ ਪਾਤਸ਼ਾਹ ! ਭਲਕੇ ਰਾਜਾ ਕੇਸਰੀ ਚੰਦ ਆਪਣਾ ਮਸਤ-ਹਾਥੀ ਕਿਲ੍ਹੇ ਦੇ ਬੂਹੇ ਉਤੇ ਹਮਲਾ ਕਰਨ ਵਾਸਤੇ ਭੇਜੇਗਾ।''

''ਖ਼ਾਲਸਾ ਜੀ !'' ਗੁਰੂ ਮਹਾਰਾਜ ਨੇ ਥੋੜਾ ਥੋੜਾ ਮੁਸਕਰਾਉਂਦਿਆ ਕਿਹਾ, ''ਘਬਰਾਉਣ ਦੀ ਲੋੜ ਨਹੀਂ । ਰਾਜਿਆਂ ਦਾ ਮਸਤ ਹਾਥੀ ਆਵੇਗਾ, ਤਾਂ ਏਧਰ ਵੇਖ੍ਹਾਂ ਗੁਰੂ ਕਾ ਹਾਥੀ ਭਾਈ ਦੁਨੀ ਚੰਦ । ਇਹ ਉਸਦਾ ਮੁਕਾਬਲਾ ਕਰੇਗਾ।''

ਸੁਣ ਕੇ ਬਹੁਤ ਸਾਰੇ ਸ਼ਰਧਾਲੂ ਸਿੱਖ 'ਵਾਹ-ਵਾਹ' ਪੁਕਾਰ ਉਠੇ। ਗੁਰਦੇਵ ਕਿਸੇ ਨੂੰ ਉਚੇਰੀ ਸੇਵਾ ਬਖ਼ਸ਼ਣ, ਤਾਂ ਸਿੱਖ ਉਸਨੂੰ ਗੁਰੂ ਮਹਾਰਾਜ ਦੀ ਅਪਾਰ ਕਿਰਪਾ ਸਮਝਦੇ ਸਨ । ਕਈ ਸਿੱਖਾਂ ਨੇ ਭਾਈ ਦੂਨੀ ਚੰਦ ਨੂੰ ਵਧਾਈਆਂ ਦਿਤੀਆਂ ।

## ਦੁਨੀ ਚੰਦ ਬੇਮੁੱਖ ਹੋ ਕੇ ਨੱਸ ਗਿਆ

ਪਰ ਦੁਨੀ ਚੰਦ ਇਹ ਸੁਣ ਕੇ ਘਬਰਾ ਗਿਆ । ਉਸਨੂੰ ਗੁਰੂ ਮਹਾਰਾਜ ਦੀ ਅਸ਼ੀਰਵਾਦ ਤੇ ਆਪਣੇ ਆਪ ਉਤੇ ਭਰੋਸਾ ਨਹੀਂ ਸੀ ਰਿਹਾ । ਉਹਨੇ ਸੋਚਿਆ, 'ਭਲਾ ਹਾਥੀ ਤੇ ਆਦਮੀ ਦਾ ਕੀ ਮੁਕਾਬਲਾ। ਅਸਲ ਵਿਚ ਇਹ ਹੁਕਮ ਗੁਰੂ ਜੀ ਨੇ ਮੈਨੂੰ ਸਜ਼ਾ ਦੇਣ ਵਾਸਤੇ ਦਿਤਾ ਹੈ । ਪਿੱਛੇ ਹਜ਼ੂਰ ਨੇ ਕਈ ਮਸੰਦਾਂ ਨੂੰ ਸਜ਼ਾਵਾਂ ਦਿਤੀਆਂ ਸਨ । ਮੈਂ ਓਦੋਂ ਕਰਮਾਂ ਨਾਲ ਬਚ ਗਿਆ ਸਾਂ। ਹੁਣ ਗੁਰੂ ਜੀ ਮੈਨੂੰ ਏਸ ਬਹਾਨੇ ਹਾਥੀ ਨਾਲ ਟਕਰਾ ਕੇ ਮਰਵਾ ਦੇਣਾ ਚਾਹੁੰਦੇ ਹਨ । ਕਿਸਮਤ ਦੀ ਮਾਰ ! ਮੈਂ ਕਿੱਥੇ ਆ ਫਸਿਆ । ਚੰਗਾ ਆਇਆ ਮੈਂ ਗੁਰੂ ਜੀ ਦੀ ਮਦਦ ਕਰਨ । ਤੇ ਇਸ ਸੇਵਾ ਦਾ ਇਹ ਫਲ ਮਿਲਨ ਲੱਗਾ ਏ। ਮੈਂ ਪੰਜ ਸੌ ਆਦਮੀ ਲੈ ਕੇ ਨਾ ਆਉਂਦਾ, ਤਾਂ ਹੁਣ ਨੂੰ ਦੁਸ਼ਮਣ ਅਨੰਦਪੁਰ ਦੀ ਇੱਟ ਨਾਲ ਇੱਟ ਖੜਕਾ ਦੇਂਦੇ । ਹੁਣ ਵੀ ਮੈਂ ਚਾਹਵਾਂ, ਤਾਂ ਪਾਸਾ ਉਲਟਾ ਸਕਦਾ ਹਾਂ । ਗੁਰੂ ਜੀ ਮੇਰੇ ਨਾਲ ਵੈਰ ਕਮਾਉਣਾ ਚਾਹੁੰਦੇ ਹਨ । ਪਰ ਇਹ ਚਾਲ ਗੁਰੂ ਜੀ ਨੂੰ ਮਹਿੰਗੀ ਪਵੇਗੀ । ਮੈਂ ਹੁਣੇ ਹੀ ਸਾਰੇ ਸਿੱਖਾਂ ਨੂੰ ਗੁਰੂ ਜੀ ਦੇ ਵਿਰੁੱਧ ਕਰ ਦੇਂਦਾ ਹਾਂ।' ਇਹ ਧਾਰ ਕੇ ਦੂਨੀ ਚੰਦ ਸਿੱਖਾਂ ਨੂੰ ਗੁਰੂ ਜੀ ਦੇ ਉਲਟ ਕਰਨ ਦਾ ਯਤਨ ਕਰਨ ਲੱਗ ਗਿਆ ।

ਰਾਤ ਚਾਰ ਘੜੀਆਂ ਬੀਤ ਗਈ ਸੀ । ਗੁਰਦੇਵ ਆਰਾਮ ਕਰਨ ਵਾਸਤੇ ਜਾ ਬਿਰਾਜੇ । ਪਿਛੋਂ ਦੂਨੀ ਚੰਦ ਪੰਜਾਂ ਪਿਆਰਿਆਂ ਤੇ ਹੋਰ ਨਾਮਵਰ ਸਿੱਖਾਂ ਕੋਲ ਵਾਰੀ ਵਾਰੀ ਪਹੁੰਚਿਆ । ਹਰ ਇਕ ਕੋਲ ਜਾ ਕੇ ਉਹ ਇੱਕੋ ਗੱਲ 'ਤੇ ਜ਼ੋਰ ਦੇਂਦਾ, ''ਜ਼ਰਾ ਸੋਚੋ ਆਪ ! ਅਜੇਹੇ ਗੁਰੂ ਨਾਲ ਅਸੀਂ ਕਿੰਨਾ ਕੁ ਚਿਰ ਨਿਭਾ ਸਕਾਂਗੇ । ਨੌਂਵੇ ਗੁਰੂ ਜੀ ਨੇ ਸਿਰ ਦੇ ਦਿਤਾ ਸੀ, ਪਰ ਲੜਾਈ ਨਹੀਂ ਸੀ ਸਹੇੜੀ । ਉਹਨਾਂ ਦੇ ਦਿਲ ਵਿਚ ਸੰਗਤਾਂ ਦਾ ਦਰਦ ਸੀ । ਪਰ ਇਹਨਾਂ ਤਾਂ ਗੱਦੀ 'ਤੇ ਬਹਿੰਦਿਆਂ ਹੀ ਪਿਛਲੀ ਰਹੁ-ਰੀਤ ਬਦਲ ਦਿਤੀ ਹੈ । ਨਿੱਤ ਲੜਾਈ, ਨਿੱਤ ਲੜਾਈ । ਹਜ਼ਾਰਾਂ ਸਿੱਖ ਸ਼ਹੀਦ ਹੋ ਚੁੱਕੇ ਹਨ। ਸੰਗਤਾਂ ਦੀ ਦਸਾਂ ਨੌਹਾਂ ਦੀ ਕਿਰਤ ਕਮਾਈ ਦੇ ਲੱਖਾਂ ਰੁਪਏ ਖ਼ਰਚ ਹੋ ਗਏ ਹਨ । ਅਜੇ ਪਤਾ ਨਹੀਂ, ਇਹ ਲੜਾਈ ਮੁਕਦੀ ਕਦੋਂ ਹੈ । ਇਕ ਪਾਸੇ ਮੁਗ਼ਲ ਸਰਕਾਰ ਤੇ ਇਕ ਪਾਸੇ ਹਿੰਦੂ ਰਾਜਿਆਂ ਨੂੰ ਗੁਰੂ ਜੀ ਨੇ ਸਿੱਖਾਂ ਦੇ ਵੈਰੀ ਬਣਾ ਦਿਤਾ ਹੈ। ਹਿੰਦੂ ਤੇ ਮੁਸਲਮਾਨ–ਦੋਵੇਂ–ਸਾਡੇ ਦੁਸ਼ਮਣ ਬਣ ਗਏ ਹਨ । ਅਸਾਂ ਇਹ ਰਾਹ ਨਾ ਬਦਲਿਆ, ਤਾਂ ਗੁਰੂ ਨਾਨਕ ਦੀ ਸਿੱਖੀ ਖ਼ਤਮ ਸਮਝੋ । ਆਓ, ਸਿੱਖੀ ਨੂੰ ਬਚਾਉਣ ਵਾਸਤੇ ਮੇਰੇ ਮਗਰ ਲੱਗੋ । ਤੀਸਰੇ ਪਾਤਸ਼ਾਹ ਦੇ ਵਰ ਮੁਤਾਬਕ ਬੀਬੀ ਭਾਨੀ ਦੀ ਬੰਸ ਵਿਚੋਂ ਹੀ ਕਿਸੇ ਨੇ ਗੁਰੂ ਬਣਨਾ ਹੈ । ਆਪਾਂ ਸਾਰੇ ਰਲ ਕੇ ਕਰਤਾਰਪੁਰ ਚਲੇ ਚੱਲੀਏ, ਤੇ ਧੀਰ ਮੱਲ ਨੂੰ ਆਪਣਾ ਗੁਰੂ ਬਣਾ ਲਈਏ। ਧੀਰ ਮੱਲ ਦੀ ਗੁਰਿਆਈ ਵਿਚ ਸਿੱਖ ਵਧੇਰੇ ਸੁਖੀ ਰਹਿ ਸਕਣਗੇ । ਤੁਸੀ ਨਾ ਵੀ ਮੇਰਾ ਸਾਥ ਦਿਹੋਗੇ, ਤਾਂ ਮੈਂ ਆਪਣੇ ਆਦਮੀ ਲੈ ਕੇ ਗੁਰੂ ਨੂੰ ਛੱਡਕੇ ਚਲਿਆ ਜਾਵਾਂਗਾ । ਸਮਝ ਲਵੋ, ਮੇਰਾ ਅੱਜ ਤੋਂ ਗੁਰੂ ਨਾਲ ਕੋਈ ਵਾਸਤਾ ਨਹੀਂ ।''

ਭਾਈ ਦਇਆ ਸਿੰਘ ਉਦੇ ਸਿੰਘ ਆਦਿ ਸਾਰੇ ਨਾਮਵਾਰ ਸਿੱਖ ਦੂਨੀ ਚੰਦ ਨੂੰ ਸਮਝਾ ਰਹੇ ਪਰ ਦੂਨੀ ਚੰਦ ਨੇ ਕਿਸੇ ਦੀ ਨਾ ਮੰਨੀ। ਇਕ ਵਾਰ ਮਨ ਡੋਲ ਜਾਏ, ਤਾਂ ਆਦਮੀ ਕਦੋਂ ਖਲੋਂਦਾ ਹੈ । ਫਿਰ ਉਹ ਆਪਣੇ ਨਾਲ ਆਏ ਆਦਮੀਆਂ ਵੱਲ ਹੋਇਆ ।

ਦੂਨੀ ਚੰਦ, ਮਜੀਠੇ ਦੇ ਰਹਿਣ ਵਾਲੇ ਭਾਈ ਸਾਲ੍ਹੋ ਦਾ ਪੋਤਰਾ ਸੀ । ਭਾਈ ਸਾਲ੍ਹੋ ਬੜਾ ਭਜਨੀਕ ਤੇ ਸ਼ਰਧਾਲੂ ਸਿੱਖ ਸੀ । ਉਸਦਾ ਸੰਗਤਾਂ ਉਤੇ ਬਹੁਤ ਪਰਭਾਵ ਸੀ । ਉਸਦਾ ਸਦਕਾ ਦੂਨੀ ਚੰਦ ਦੀ ਵੀ ਆਪਣੇ ਇਲਾਕੇ ਵਿਚ ਬੜੀ ਮਾਨਤਾ ਸੀ । ਅਸਲ ਵਿਚ ਵਧੇਰੇ ਸਿੱਖ ਮਸੰਦਾਂ ਰਾਹੀਂ ਹੀ ਗੁਰੂ ਜੀ ਨਾਲ ਗੰਢੇ ਹੋਏ ਸਨ । ਮਸੰਦਾਂ ਨੂੰ ਸਜ਼ਾਵਾਂ ਮਿਲੀਆਂ । ਦੂਨੀ ਚੰਦ ਨੂੰ ਓਦੋਂ ਵੀ ਨਿਰਦੋਸ਼ ਸਮਝ ਕੇ ਕੁਛ ਨਾ ਕਿਹਾ ਗਿਆ । ਏਸ ਵਾਸਤੇ ਉਸਦਾ ਅਸਰ ਸਿੱਖਾਂ ਵਿਚ ਪਹਿਲਾਂ ਨਾਲੋਂ ਵੀ ਵਧੇਰੇ ਹੋ ਗਿਆ। ਏਸੇ ਅਸਰ ਦਾ ਸਦਕਾ ਕੁਛ ਸਿੱਖ ਗੁਰੂ ਜੀ ਨੂੰ ਛੱਡ ਕੇ ਦੂਨੀ ਚੰਦ ਨਾਲ

ਜਾਣ ਵਾਸਤੇ ਤਿਆਰ ਹੋ ਪਏ । ਮੇਰੀ ਰਾਏ ਵਿਚ ਅਸਲ 'ਬੇਦਾਵੀਏ' ਏਹਾ ਹਨ, ਭਾਵੇਂ ਇਹਨਾਂ ਵਾਸਤੇ ਇਤਿਹਾਸਾਂ ਵਿਚ ਸ਼ਬਦ 'ਬੇਦਾਵਾ' ਦੀ ਥਾਂ 'ਬੇਮੁਖ' ਵਰਤਿਆ ਗਿਆ ਹੈ ।

ਅੱਧੀ ਰਾਤ ਦੇ ਵੇਲੇ ਦੂਨੀ ਚੰਦ ਆਪਣੇ ਕੁਛ ਸਾਥੀਆਂ ਸਣੇ (ਗਿਣਤੀ ਦਾ ਠੀਕ ਪਤਾ ਨਹੀਂ ਮਿਲਦਾ) ਗੁਰੂ ਜੀ ਨੂੰ ਛੱਡ ਕੇ ਤੁਰ ਪਿਆ । ਕਿਲ੍ਹੇ ਦੇ ਪਿਛਲੇ ਪਾਸਿਓਂ ਉਹ ਰੱਸਿਆਂ ਰਾਹੀਂ ਕੰਧ ਤੋਂ ਹੇਠਾਂ ਉਤਰਨ ਲੱਗ ਪਏ। ਕੁਛ ਸਾਥੀ ਸਹੀ ਸਲਾਮਤ ਉਤਰ ਗਏ । ਦੂਨੀ ਚੰਦ ਦਾ ਸਰੀਰ ਬਹੁਤ ਭਾਰਾ ਸੀ । ਉਹ ਉਤਰਨ ਲੱਗਾ, ਤਾਂ ਅੱਧ ਵਿਚੋਂ ਰੱਸਾ ਟੁੱਟ ਗਿਆ । ਦੂਨੀ ਚੰਦ ਧਰਤੀ 'ਤੇ ਆ ਡਿੱਗਾ । ਆਪਣੇ ਹੀ ਭਾਰ ਨਾਲ ਉਹਦੀ ਲੱਤ ਟੁੱਟ ਗਈ। ਸਾਥੀਆਂ ਨੇ ਉਹਨੂੰ ਮੰਜੇ 'ਤੇ ਪਾ ਲਿਆ, ਤੇ ਰਾਤ ਦੇ ਹਨ੍ਹੇਰੇ ਦੀ ਓਟ ਲੈ ਕੇ ਦੁਸ਼ਮਣ ਦੇ ਘੇਰੇ ਵਿਚੋਂ ਨਿਕਲ ਗਏ ।

ਦੂਨੀ ਚੰਦ ਦਾ ਅਸਲੀ ਪਿੰਡ ਮਜੀਠਾ ਸੀ, ਪਰ ਉਹ ਰਹਿੰਦਾ ਅੰਮ੍ਰਿਤਸਰ ਸੀ। ਓਥੇ ਉਹਨੇ ਆਪਣਾ ਮਕਾਨ ਬਣਾ ਲਿਆ ਹੋਇਆ ਸੀ । ਉਸਦੇ ਅੰਮ੍ਰਿਤਸਰ ਪਹੁੰਚਣ ਤੋਂ ਪਹਿਲਾਂ ਹੀ ਖ਼ਬਰਾਂ ਪਹੁੰਚ ਗਈਆਂ, ਕਿ ਇਹ ਲੋਕ ਗੁਰੂ ਵੱਲੋਂ ਬੇਮੁਖ ਹੋ ਕੇ ਨੱਸ ਆਏ ਹਨ । ਲੋਕ ਉਹਨਾਂ ਨੂੰ ਵੇਖ ਕੇ ਨੱਕ ਮੂੰਹ ਲੱਗਣਾ ਛਡ ਦਿਤਾ । ਅੱਠੇਂ ਪਹਿਰ ਉਹ ਪਿਛਲੇ ਅੰਦਰ ਲੁਕਕੇ ਪਿਆ ਰਹਿੰਦਾ । ਸੰਗਤਾਂ ਉਹਨੂੰ 'ਗੁਰੂ ਕਾ ਬੇਮੁਖ ਤੇ ਬੇਦਾਵੀਆ' ਕਹਿੰਦੀਆਂ। ਉਸਦੇ ਨਾਲ ਆਉਣ ਵਾਲੇ ਵੀ ਲੋਕਾਂ ਦੇ ਤਾਹਨੇ ਮਿਹਣੇ ਸੁਣ ਕੇ ਸੋਚਦੇ, ਕਿ ਉਹਨਾਂ ਦੂਨੀ ਚੰਦ ਦੇ ਮਗਰ ਲੱਗ ਕੇ ਗ਼ਲਤੀ ਕੀਤੀ ਹੈ।

ਦੂਨੀ ਚੰਦ ਦੇ ਨੱਸ ਜਾਣ ਦੀ ਖ਼ਬਰ ਸੁਣ ਕੇ ਸਵੇਰੇ ਗੁਰਦੇਵ ਨੇ ਫ਼ੁਰਮਾਇਆ ਸੀ ।

'ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ
ਤੋ ਕਿਹ ਕੁੰਟ ਕਹੋ ਭਜਿ ਜਈਐ ।'

## ਦੂਨੀ ਚੰਦ ਦੀ ਮੌਤ ਤੇ ਉਹਦੇ ਪੋਤਰੇ ਗੁਰੂ ਕੀ ਸ਼ਰਣ

ਦੂਨੀ ਚੰਦ ਮੌਤ ਤੋਂ ਡਰਦਾ ਨੱਸ ਆਇਆ ਸੀ, ਪਰ ਮੌਤ ਨੇ ਪਿੱਛਾ ਨਾ ਛਡਿਆ । ਇਕ ਰਾਤ ਉਹ ਮੰਜੇ ਤੋਂ ਹੇਠਾਂ ਉਤਰਨ ਲੱਗਾ, ਤਾਂ ਪੈਰ 'ਤੇ ਸੱਪ ਲੜ ਕੇ ਮਰ ਗਿਆ । ਅਗਲੇਰੇ ਦਿਨ ਉਸਦਾ ਸਸਕਾਰ ਕਰ ਦਿਤਾ ਗਿਆ। ਕਿਸੇ ਦੇ ਸਿਵ੍ਹੇ ਉਤੇ ਜੋ ਆਮ ਲੋਕਾਂ ਵੱਲੋਂ ਆਲੋਚਨਾ ਹੁੰਦੀ ਹੈ, ਬਹੁਤ ਹੱਦ ਤਕ ਉਹ ਬੜੀ

ਸਹੀ ਹੁੰਦੀ ਹੈ । ਦੂਨੀ ਚੰਦ ਬਾਰੇ ਸਿੱਖ ਜਗਤ ਦੀ ਰਾਏ ਸੁਣ ਕੇ ਉਹਦੇ ਪੋਤਰਿਆਂ ਨੂੰ ਬਹੁਤ ਦੁੱਖ ਹੋਇਆ । ਅੰਤ ਕੁਛ ਸਮਾਂ ਪਾ ਕੇ ਦੂਨੀ ਚੰਦ ਦੇ ਦੋਵੇਂ ਪੋਤਰੇ ਅਨੂਪ ਸਿੰਘ ਸਰੂਪ ਸਿੰਘ ਮਾਝੇ ਦੇ ਤੁਰਦੇ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਚਰਨਾਂ 'ਤੇ ਆ ਡਿੱਗੇ । ਉਹਨਾਂ ਗਲ ਵਿਚ ਪੱਲਾ ਪਾ ਕੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਸਾਡੇ ਦਾਦੇ ਨੇ ਬੜਾ ਅਪਰਾਧ ਕੀਤਾ ਹੈ । ਉਹਦੀ ਕੀਤੀ ਦੀ ਸਜ਼ਾ ਅਸੀਂ ਭੁਗਤ ਰਹੇ ਹਾਂ। ਬੇਮੁਖ ਦੀ ਔਲਾਦ ਸਮਝ ਕੇ ਸੰਗਤਾਂ ਨੇ ਸਾਨੂੰ ਛੇਕ ਦਿਤਾ ਹੈ । ਆਪ ਬਖ਼ਸ਼ਣਹਾਰ ਹੋ। ਭਾਈ ਸਾਲ੍ਹੋ ਦੇ ਨਾਮ ਸਦਕਾ ਸਾਡੇ ਦਾਦੇ ਦੀ ਭੁੱਲ ਬਖ਼ਸ਼ ਦਿਹੋ । ਟੁੱਟੀ ਗੱਢੋ ਤੇ ਭੁੱਲਾਂ ਖਿਮਾ ਕਰਕੇ ਚਰਨੀ ਲਾ ਲਵੋ।''

ਗੁਰਦੇਵ ਮਿਲਾਉਣ ਦੇ ਹਾਮੀ ਸਨ, ਵਿਛੋੜਨ ਦੇ ਨਹੀਂ। ਖੁੱਲ੍ਹੇ ਦਿਲ ਨਾਲ ਹਜ਼ੂਰ ਨੇ ਸਾਰੀਆਂ ਭੁੱਲਾਂ ਮਾਫ਼ ਕਰਕੇ, ਦੂਨੀ ਚੰਦ ਦੇ ਪੋਤਰਿਆਂ ਤੇ ਉਹਨਾਂ ਨਾਲ ਆਏ ਮਾਝੇ ਦੇ ਸਿੱਖਾਂ ਨੂੰ ਚਰਨੀ ਲਾ ਲਿਆ ।

## ਹਾਥੀ ਨਾਲ ਬਚਿੱਤਰ ਸਿੰਘ ਦਾ ਜੰਗ

ਅਗਲੇ ਦਿਨ ਲੋਹਗੜ੍ਹ 'ਤੇ ਹਮਲਾ ਕਰਨ ਵਾਸਤੇ ਕੇਸਰੀ ਚੰਦ ਨੇ ਆਪਣਾ ਹਾਥੀ ਤਿਆਰ ਕੀਤਾ । ਹਾਥੀ ਬੜਾ ਮਸਤਿਆ ਹੋਇਆ ਸੀ । ਉਤੋਂ ਉਸਨੂੰ ਰੱਜਵੀਂ ਸ਼ਰਾਬ ਪਿਆਈ ਗਈ । ਦੁਸ਼ਮਣ ਦਾ ਵਾਰ ਰੋਕਣ ਵਾਸਤੇ ਉਹਦੇ ਮੱਥੇ ਉਤੇ ਲੋਹੇ ਦਾ ਤਵਾ ਬੀੜ ਦਿਤਾ ਗਿਆ । ਉਹਦੇ ਸੁੰਡ ਨਾਲ ਤਲਵਾਰ ਬੰਨ੍ਹ ਦਿਤੀ ਗਈ । ਮਹਾਵਤ ਨੂੰ ਇਨਾਮ ਦਿਤਾ ਗਿਆ ਤੇ ਹੋਰ ਵਧੇਰੇ ਦੇਣ ਦਾ ਲਾਰਾ ਲਾਇਆ । ਤਜਵੀਜ਼ ਇਹ ਹੋਇਆ, ਕਿ ਹਾਥੀ ਸਿੱਧਾ ਦਰਵਾਜ਼ੇ ਉਤੇ ਟੱਕਰ ਮਾਰ ਕੇ ਬੂਹਾ ਤੋੜ ਦੇਵੇਗਾ। ਪਿਛੇ ਆਉਣ ਵਾਲੀਆਂ ਫ਼ੌਜਾਂ ਹਾਥੀ ਦੇ ਮਗਰੇ ਕਿਲ੍ਹੇ ਵਿਚ ਦਾਖ਼ਲ ਹੋ ਜਾਣਗੀਆਂ । ਏਸ ਤਰ੍ਹਾਂ ਨਿੱਤ ਦੀ ਲੜਾਈ ਇਕੋ ਵਾਰ ਖ਼ਤਮ ਹੋ ਜਾਏਗੀ । ਅੱਗੇ ਹਾਥੀ, ਤੇ ਮਗਰ ਹਜ਼ਾਰਾਂ ਪਹਾੜੀਏ, ਨਗਾਰੇ ਵਜਾਉਂਦੇ ਕਿਲ੍ਹੇ ਵੱਲ ਵਧ ਤੁਰੇ।

ਸਿੱਖਾਂ ਨੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ । ਦੂਨੀ ਚੰਦ ਤਾਂ ਰਾਤੀਂ ਹੀ ਨੱਸ ਗਿਆ । ਹੁਣ ਰਾਜਿਆਂ ਦੇ ਹਾਥੀ ਦਾ ਟਾਕਰਾ ਕੌਣ ਕਰੇਗਾ?''

ਕਿੰਨਾ ਵੀ ਔਖਾ ਸਮਾਂ ਹੋਵੇ, ਹਜ਼ੂਰ ਦੇ ਚਿਹਰੇ ਉਤੇ ਨਿੰਮੀ ਨਿੰਮੀ ਮੁਸਕਰਾਹਟ ਰਿਹਾ ਕਰਦੀ ਸੀ । ਗੁਰਦੇਵ ਨੇ ਮੁਸਕਰਾਉਂਦਿਆਂ ਉੱਤਰ ਦਿਤਾ, ''ਰਾਜਿਆਂ ਦਾ ਮਸਤ ਹਾਥੀ ਆ ਰਿਹਾ ਹੈ, ਤਾਂ ਉਹਦਾ ਟਾਕਰਾ ਸਾਡਾ ਬਬਰ ਸ਼ੇਰ 'ਬਚਿੱਤਰ ਸਿੰਘ' ਕਰੇਗਾ। ਸ਼ੇਰ ਦੇ ਸਾਮ੍ਹਣੇ ਹਾਥੀ ਕਿਵੇਂ ਠਹਿਰੇਗਾ।'

ਬਚਿੱਤਰ ਸਿੰਘ ਰਾਠੌਰ ਛਾਲ ਮਾਰ ਕੇ ਉਠ ਖਲੋਤਾ। ਉਹਨੇ ਹੱਥ ਜੋੜ ਕੇ ਕਿਹਾ, ''ਸੱਚੇ ਪਾਤਸ਼ਾਹ ! ਕਰਨ ਕਾਰਨ ਤਾਂ ਆਪ ਹੋ । ਇਹ ਤਾਂ ਮੇਰੇ ਚੰਗੇ ਭਾਗ ਹਨ, ਜੋ ਆਪ ਮੈਨੂੰ ਵਡਿਆਈ ਬਖ਼ਸ਼ਣਾ ਚਾਹੁੰਦੇ ਹੋ । ਖ਼ਾਲਸਾ ਤਿਆਰ ਬਰ ਤਿਆਰ ਹੈ ।'' ਅੱਗੇ ਵਧ ਕੇ ਸਿੰਘ ਨੇ ਗੁਰਦੇਵ ਦੇ ਪਵਿੱਤਰ ਚਰਨ ਆ ਛੋਹੇ।

ਗੁਰਦੇਵ ਨੇ ਬਚਿੱਤਰ ਸਿੰਘ ਦੀ ਕੰਡ 'ਤੇ ਥਾਪੜਾ ਦਿਤਾ ਤੇ ਹਾਥੀ ਦਾ ਟਾਕਰਾ ਕਰਨ ਵਾਸਤੇ ਨਾਗਣੀ (ਬਰਛਾ) ਬਖ਼ਸ਼ੀ । ਇਹ ਦਾਤ ਤੇ ਅਸ਼ੀਰਵਾਦ ਪਾ ਕੇ ਬਚਿੱਤਰ ਸਿੰਘ ਦਾ ਹੌਸਲਾ ਦਸ ਗੁਣਾ ਵਧ ਗਿਆ । ਗੁਰੂ ਦੀ ਕਿਰਪਾ ਨਾਲ ਉਸਨੂੰ ਆਪਣੀ ਜਿੱਤ ਉਤੇ ਪੂਰਨ ਭਰੋਸਾ ਹੋ ਗਿਆ ।

ਕਿਸੇ ਸਿੱਖ ਨੇ ਫਿਰ ਬੇਨਤੀ ਕੀਤੀ, ''ਮਹਾਰਾਜ ! ਪੁਆੜੇ ਦੀ ਜੜ੍ਹ ਰਾਜਾ ਕੇਸਰੀ ਚੰਦ ਵੀ ਮਗਰੋਂ ਆ ਰਿਹਾ ਹੈ । ਅੱਜ ਉਹਦਾ ਹਿਸਾਬ ਵੀ ਸਾਫ਼ ਹੋ ਜਾਣਾ ਚਾਹੀਦਾ ਹੈ ।''

ਹਜ਼ੂਰ ਨੇ ਫ਼ੁਰਮਾਇਆ, ''ਹਾਂ, ਕੇਸਰੀ ਚੰਦ ਦੇ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਸਾਡਾ ਜਰਨੈਲ ਉਦੇ ਸਿੰਘ ਜਾਵੇਗਾ।'' ਉਸਨੂੰ ਮਹਾਰਾਜ ਨੇ ਆਪਣੇ ਹੱਥੀਂ ਤਲਵਾਰ ਬਖ਼ਸ਼ੀ।

ਵਧੇ ਆ ਰਹੇ ਵੈਰੀ ਦਾ ਟਾਕਰਾ ਕਰਨ ਵਾਸਤੇ ਭਾਈ ਬਚਿੱਤਰ ਸਿੰਘ, ਉਦੇ ਸਿੰਘ, ਸਾਹਿਬ ਸਿੰਘ ਆਦਿ ਯੋਧੇ ਆਪੋ ਆਪਣੇ ਜਥੇ ਲੈ ਕੇ ਕਿਲ੍ਹੇ 'ਚੋਂ ਬਾਹਰ ਨਿਕਲੇ । ਹਾਥੀ ਦੇ ਮਗਰ ਮਗਰ ਪਹਾੜੀਏ ਏਸ ਹੌਸਲੇ ਵਿਚ ਆ ਰਹੇ ਸਨ, ਕਿ ਇਸ ਖ਼ੂਨੀ ਜਾਨਵਰ ਦਾ ਰਾਹ ਰੋਕਣ ਵਾਲਾ ਕੋਈ ਨਹੀਂ । ਪਰ ਟਾਕਰੇ 'ਤੇ ਅੱਗੇ ਗੁਰੂ ਗੋਬਿੰਦ ਸਿੰਘ ਜੀ ਦਾ ਸ਼ੇਰ ਆ ਰਿਹਾ ਸੀ । ਹਾਥੀ ਦੇ ਸੱਜੇ ਖੱਬੇ ਆ ਰਹੇ ਪਹਾੜੀਆਂ ਦਾ ਸਵਾਗਤ ਸਿੰਘਾਂ ਨੇ ਤੀਰਾਂ ਤੇ ਗੋਲੀਆਂ ਨਾਲ ਕੀਤਾ । ਕਈ ਓਥੇ ਹੀ ਢੇਰ ਹੋ ਗਏ । ਏਨੇ ਤਕ ਹਾਥੀ ਨੇੜੇ ਆ ਪੁੱਜਾ। ਗੁਰੂ ਕੇ ਯੋਧੇ ਬਚਿੱਤਰ ਸਿੰਘ ਨੇ ਹਾਥੀ ਦੇ ਮੱਥੇ ਉਤੇ ਬਰਛੇ ਦਾ ਵਾਰ ਕੀਤਾ। ਲੋਹੇ ਦਾ ਤਵਾ ਚੀਰ ਕੇ ਵਲਦਾਰ ਬਰਛਾ (ਨਾਗਣੀ) ਗਿੱਠ ਭਰ ਹਾਥੀ ਦੇ ਮੱਥੇ ਵਿਚ ਧਸ ਗਿਆ। ਵਾਰ ਬੜਾ ਮਾਰੂ ਸੀ । ਪੀੜ ਦਾ ਮਾਰਿਆ ਹਾਥੀ ਚਾਂਗਰਾਂ ਮਾਰਦਾ ਪਿੱਛੇ ਪਰਤ ਪਿਆ । ਉਸਦੇ ਪੈਰ ਤੋਂ ਮੁੜਨ ਨਾਲ ਮਹਾਵਤ ਥੱਲੇ ਆ ਪਿਆ । ਹਾਥੀ ਬੇਕਾਬੂ ਹੋ ਗਿਆ । ਭਾਈ ਬਚਿੱਤਰ ਸਿੰਘ ਦੇ ਨਾਲ ਨਾਲ ਭਾਈ ਮੁਹਕਮ ਸਿੰਘ

ਆ ਰਿਹਾ ਸੀ । ਮੁੜ ਰਹੇ ਹਾਥੀ ਦੀ ਪੂਛਲ ਉਸਨੇ ਤਲਵਾਰ ਨਾਲ ਵਢ ਦਿਤੀ । ਹਾਥੀ ਸ਼ਰਾਬ ਨਾਲ ਰੱਜਿਆ ਹੋਇਆ ਸੀ । ਦੋ ਕਾਰੀ ਫੱਟ ਖਾ ਕੇ ਉਹ ਅਸਲੋਂ ਪਾਗ਼ਲ ਹੋ ਉਠਿਆ। ਉਹਨੇ ਪਿਛਾਂਹ ਨੂੰ ਮੂੰਹ ਕਰ ਲਿਆ ਤੇ ਲੱਗਾ ਪਹਾੜੀ ਸੈਨਾ ਨੂੰ ਪੈਰਾਂ ਹੇਠਾਂ ਦਲਨ । ਰਾਜਿਆਂ ਦੀ ਫ਼ੌਜ ਦਾ ਬਹੁਤ ਨੁਕਸਾਨ ਹੋਇਆ । ਕੁਛ ਉਹਦੇ ਸੁੰਨ ਨਾਲ ਬੱਧੀ ਹੋਈ ਤਲਵਾਰ ਦੀ ਭੇਟਾ ਹੋ ਗਏ ਤੇ ਕੁਛ ਪੈਰਾਂ ਥੱਲੇ ਦਲੇ ਗਏ ।

## ਕੇਸਰੀ ਚੰਦ ਮਾਰਿਆ ਗਿਆ

ਆਪਣੀ ਫ਼ੌਜ ਦਾ ਬੁਰਾ ਹਾਲ ਹੁੰਦਾ ਵੇਖ ਕੇ ਰਾਜਾ ਕੇਸਰੀ ਚੰਦ ਗੁੱਸੇ ਭਰਿਆ ਲਲਕਾਰੇ ਮਾਰਦਾ ਅੱਗੇ ਵਧਿਆ । ਭਾਈ ਉਦੇ ਸਿੰਘ ਨੇ ਕੇਸਰੀ ਚੰਦ ਦਾ ਰਾਹ ਆ ਰੋਕਿਆ । ਕੇਸਰੀ ਚੰਦ ਨੇ ਕਹਿਰ ਵਿਚ ਆ ਕੇ ਉਦੇ ਸਿੰਘ ਉਤੇ ਤੀਰਾਂ ਦੀ ਝੜੀ ਲਾ ਦਿਤੀ । ਇਕ ਤੀਰ ਉਦੈ ਸਿੰਘ ਦੇ ਘੋੜੇ ਦੀ ਕਾਠੀ ਵਿਚ ਆ ਲੱਗਾ। ਏਨੇ ਚਿਰ ਤਕ ਦੋਵੇਂ ਯੋਧੇ ਇਕ ਦੂਸਰੇ ਦੇ ਨੇੜੇ ਆ ਗਏ ਸਨ । ਗੁਰੂ ਜੀ ਦੀ ਬਖ਼ਸ਼ੀ ਤਲਵਾਰ ਧੂਹ ਕੇ ਉਦੇ ਸਿੰਘ ਸ਼ੇਰ ਵਾਂਗ ਝਪਟ ਕੇ ਦੁਸ਼ਮਣ ਉਤੇ ਜਾ ਪਿਆ । ਇਕ ਭਰਪੂਰ ਵਾਰ ਨਾਲ ਉਦੇ ਸਿੰਘ ਨੇ ਕੇਸਰੀ ਚੰਦ ਦਾ ਸਿਰ ਲਾਹ ਲਿਆ । ਦਸਾਂ ਮਿੰਟਾਂ ਵਿਚ ਉਹਨੇ ਨੇਜ਼ੇ ਉਤੇ ਟੰਗਿਆ ਹੋਇਆ ਕੇਸਰੀ ਚੰਦ ਦਾ ਸਿਰ ਗੁਰੂ ਮਹਾਰਾਜ ਦੇ ਚਰਨਾਂ ਵਿਚ ਆ ਧਰਿਆ।

ਏਸੇ ਸਮੇਂ ਹੰਡੂਰ ਦਾ ਰਾਜਾ, ਭਾਈ ਸਾਹਿਬ ਸਿੰਘ ਦੇ ਹੱਥੋਂ ਜ਼ਖ਼ਮੀ ਹੋ ਗਿਆ। ਫੇਰ ਕੀ ਸੀ ? ਸਾਰੇ ਮੋਰਚਿਆਂ ਤੋਂ ਪਹਾੜੀਏ ਕੰਡ ਦੇ ਕੇ ਨੱਸ ਉਠੇ। ਸਿੰਘਾਂ ਦੀ ਤਲਵਾਰ ਦੇ ਪਿੱਛੇ ਹਟ ਰਹੇ ਦੁਸ਼ਮਣ ਦਲ ਦਾ ਬਹੁਤ ਨੁਕਸਾਨ ਕੀਤਾ।

ਅਗਲੇ ਦਿਨ ਕਾਂਗੜੇ ਦੇ ਰਾਜੇ ਘੁਮੰਡ ਚੰਦ ਨੇ ਹਮਲਾ ਕੀਤਾ । ਬੜੀ ਸਖ਼ਤ ਲੜਾਈ ਹੋਈ । ਅੰਤ ਭਾਈ ਆਲਮ ਸਿੰਘ ਜੀ ਦੇ ਹੱਥੋਂ ਰਾਜਾ ਘੁਮੰਡ ਚੰਦ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ ਪਿੜ ਛਡ ਗਿਆ । ਰਾਜਾ ਅਜਮੇਰ ਚੰਦ ਵੀ ਅਗਲੇ ਮੋਰਚੇ ਖ਼ਾਲੀ ਕਰਕੇ ਪਿਛੇ ਹਟ ਗਿਆ ।

ਮੰਡੀ ਦੇ ਰਾਜੇ ਨੇ ਇਕ ਵਾਰ ਫਿਰ ਸਲਾਹ ਦਿਤੀ, ਕਿ ਸਾਨੂੰ ਗੁਰੂ ਜੀ ਨਾਲ ਸੁਲ੍ਹਾ ਕਰ ਲੈਣੀ ਚਾਹੀਦੀ ਹੈ । ਪਰ ਦੂਸਰਿਆਂ ਨੇ ਉਸਦੀ ਰਾਏ ਮੰਨੀ ਨਾ ।

ਪਹਾੜੀ ਰਾਜਿਆਂ ਨੇ ਇਕ ਹੋਰ ਖੋਟ ਭਰੀ ਚਾਲ ਚੱਲੀ । ਇਕ ਪਾਸੇ ਉਹਨਾਂ ਗੁਰੂ ਜੀ ਨਾਲ ਸੁਲ੍ਹਾ ਦੀ ਗੱਲ ਤੋਰੀ ਤੇ ਦੂਸਰੇ ਪਾਸੇ ਸਰਹਿੰਦ ਦੇ ਸੂਬੇਦਾਰ ਤੋਂ ਮਦਦ ਮੰਗ ਭੇਜੀ।

## ਰਾਜਿਆਂ ਦੀ ਕਸਮਾਂ ਭਰੀ ਚਿੱਠੀ

ਪੰਮਾ ਪ੍ਰੋਹਤ ਰਾਜਿਆਂ ਦਾ ਦੂਤ ਬਣ ਕੇ ਮਹਾਰਾਜ ਦੇ ਹਾਜ਼ਰ ਹੋਇਆ। ਉਹਨੇ ਰਾਜਾ ਅਜਮੇਰ ਚੰਦ ਦੀ ਚਿੱਠੀ ਪੇਸ਼ ਕੀਤੀ । ਰਾਜਿਆਂ ਵੱਲੋਂ ਇਹ ਇਕ ਕਿਸਮ ਦਾ ਬੇਨਤੀ-ਪੱਤਰ ਸੀ । ਰਾਜਿਆਂ ਨੇ ਗਊ ਤੇ ਗੀਤਾ ਦੀ ਕਸਮ ਖਾ ਕੇ ਲਿਖਿਆ ਸੀ, ''ਸੱਚੇ ਪਾਤਸ਼ਾਹ ! ਅਸੀਂ ਭੁੱਲਣਹਾਰ ਹਾਂ, ਭੁੱਲ ਕਰ ਬੈਠੇ ਹਾਂ। ਹੁਣ ਸਾਡੀ ਇੱਜ਼ਤ ਤੁਹਾਡੇ ਹੱਥ ਵਿਚ ਹੈ । ਆਪ ਬੜੇ ਵੱਡੇ ਦਿਲ ਵਾਲੇ ਹੋ। ਸਾਡੀ ਛੋਟੀ ਜੇਹੀ ਬੇਨਤੀ ਮੰਨ ਲਵੋ ਤੇ ਅਸੀਂ ਸਦਾ ਵਾਸਤੇ ਆਪ ਜੀ ਦੇ ਹੋ ਜਾਵਾਂਗੇ। ਆਪ ਦੋ ਚਾਰ ਦਿਨ ਵਾਸਤੇ ਅਨੰਦਪੁਰ ਛਡ ਕੇ ਬਾਹਰ ਚਲੇ ਜਾਉ । ਅਸੀਂ ਲੋਕਾਂ ਸਾਮ੍ਹਣੇਂ ਮੂੰਹ ਵਿਖਾਉਣ ਜੋਗੇ ਰਹਿ ਜਾਵਾਂਗੇ । ਅਸੀਂ ਘਰੋ ਘਰੀ ਪਰਤ ਜਾਵਾਂਗੇ, ਤਾਂ ਆਪ ਜੀ ਨੇ ਫੇਰ ਅਨੰਦਪੁਰ ਆ ਜਾਣਾ।''

ਗੁਰੂ ਮਹਾਰਾਜ ਨੂੰ ਰਾਜਿਆਂ ਦੀਆਂ ਕਸਮਾਂ ਉਤੇ ਕੋਈ ਇਤਬਾਰ ਨਹੀਂ ਸੀ । ਪਰ ਬਹੁਤ ਸਾਰੇ ਸਿੱਖਾਂ ਨੇ ਇਸ ਕਸਮ ਨੂੰ ਅਜ਼ਮਾ ਵੇਖਣ 'ਤੇ ਜ਼ੋਰ ਦਿਤਾ । ਗੁਰਦੇਵ ਨੇ ਕਿਹਾ, ''ਖ਼ਾਲਸਾ ਜੀ ! ਅਸੀਂ ਤੁਹਾਡੀ ਸਲਾਂਹ ਮੋੜਦੇ ਨਹੀਂ। ਪਰ ਚੇਤੇ ਰੱਖੋ, ਪਹਾੜੀ ਰਾਜੇ ਇਹਨਾਂ ਕਸਮਾਂ 'ਤੇ ਪੱਕੇ ਨਹੀਂ ਰਹਿਣਗੇ। ਉਹਨਾਂ ਦੇ ਖ਼ਿਆਲ ਅੰਦਰ ਇਹਨਾਂ ਕਿਲ੍ਹਿਆਂ ਦੇ ਆਸਰੇ ਹੀ ਅਸੀਂ ਅਜਿੱਤ ਹਾਂ। ਉਹ ਖੁੱਲ੍ਹੇ ਮੈਦਾਨ ਵਿਚ ਸਾਡੇ ਨਾਲ ਦੋ ਹੱਥ ਕਰਕੇ ਵੇਖਣਾ ਚਾਹੁੰਦੇ ਹਨ। ਅਸੀਂ ਦੋ ਕਾਰਨਾਂ ਕਰਕੇ ਤੁਹਾਡਾ ਕਿਹਾ ਮੰਨ ਲੈਂਦੇ ਹਾਂ । ਇਕ ਤਾਂ ਤੁਸੀਂ ਰਾਜਿਆਂ ਦੀਆਂ ਕਸਮਾਂ ਦੀ ਅਸਲੀਅਤ ਪਰਖ ਲਵੋਗੇ, ਤੇ ਦੂਜੇ ਰਾਜਿਆਂ ਦਾ ਭੁਲੇਖਾ ਦੂਰ ਹੋ ਜਾਵੇਗਾ । ਉਹ ਖੁੱਲ੍ਹੇ ਮੈਦਾਨ ਵਿਚ ਵੀ ਸਿੱਖਾਂ ਦੇ ਹੱਥ ਵੇਖ ਲੈਣਗੇ ।'

ਫ਼ੈਸਲਾ ਹੋ ਗਿਆ। ਗੁਰੂ ਜੀ ਨੇ ਕੁਛ ਫ਼ੌਜ ਅਨੰਦਪੁਰ ਦੀ ਰਾਖੀ ਵਾਸਤੇ ਕਿਲ੍ਹਿਆਂ ਵਿਚ ਰਹਿਣ ਦਿਤੀ, ਤੇ ਕੁਛ ਚੋਣਵੇਂ ਯੋਧੇ ਨਾਲ ਲੈ ਕੇ ਹਜ਼ੂਰ ਪਿੰਡ ਨਿਰਮੋਹ (ਕੀਰਤਪੁਰ ਦੇ ਨੇੜੇ) ਦੇ ਬਾਹਰ ਇਕ ਉੱਚੇ ਟਿੱਬੇ ਉਤੇ ਜਾ ਬੈਠੇ।

## ਨਿਰਮੋਹ ਦੀ ਲੜਾਈ

ਰਾਜੇ ਏਸ ਸਮੇਂ ਦੀ ਉਡੀਕ ਵਿਚ ਸਨ। ਓਧਰੋਂ ਉਹਨਾਂ ਦਾ ਬੁਲਾਇਆ ਵਜ਼ੀਰ ਖ਼ਾਂ ਸੂਬੇਦਾਰ ਸਰਹਿੰਦ ਵੀ ਆ ਪਹੁੰਚਾ। ਦੋਹਾਂ ਦਲਾਂ ਨੇ ਦੋਹਾਂ ਪਾਸਿਆਂ ਤੋਂ ਧਾਵਾ ਬੋਲ ਦਿਤਾ। ਰਾਜਿਆਂ ਦਾ ਇਹ ਭੁਲੇਖਾ ਛੇਤੀ ਹੀ ਦੂਰ ਹੋ ਗਿਆ, ਕਿ ਉਹ ਖੁੱਲੇ ਮੈਦਾਨ ਵਿਚ ਸਿੱਖਾਂ ਨੂੰ ਜਿੱਤ ਲੈਣਗੇ। ਸਾਰਾ ਦਿਨ ਬੜੀ ਕਹਿਰ ਦੀ ਲੜਾਈ

ਹੋਈ। ਸਿੱਖਾਂ ਨੇ ਮਾਰ ਮਾਰ ਕੇ ਦੁਸ਼ਮਣਾਂ ਦੇ ਮੂੰਹ ਭੁਆ ਦਿਤੇ। ਵਜ਼ੀਰ ਖ਼ਾਂ ਵੀ ਸਿੱਖਾਂ ਦੀ ਬਹਾਦਰੀ ਵੇਖ ਕੇ ਹੈਰਾਨ ਰਹਿ ਗਿਆ। ਪਹਿਲੇ ਦਿਨ ਦੀ ਲੜਾਈ ਵਿਚ ਸਿੱਖ ਪੂਰੀ ਤਰਾਂ ਸਫਲ ਰਹੇ। ਦੁਸ਼ਮਣ ਨੇ ਹਰ ਮੋਰਚੇ ਉਤੇ ਮਾਰ ਖਾਧੀ। ਅਗਲੇ ਦਿਨ ਫਿਰ ਲੜਾਈ ਸ਼ੁਰੂ ਹੋਈ, ਪਰ ਦੁਸ਼ਮਣ ਦਾ ਪਹਿਲੇ ਦਿਨ ਵਾਲਾ ਜੋਸ਼ ਮੱਠਾ ਪੈ ਚੁੱਕਾ ਸੀ।

## ਗੁਰੂ ਜੀ ਉਤੇ ਤੋਪ ਦਾ ਵਾਰ

ਇਸ ਲੜਾਈ ਵਿਚ ਇਕ ਹੋਰ ਘਟਨਾ ਹੋਈ। ਜਿਸ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਗੁਰੂ ਮਹਾਰਾਜ ਇਕ ਉੱਚੇ ਥਾਂ 'ਤੇ ਬੈਠੇ ਲੜਾਈ ਦਾ ਰੰਗ ਵੇਖ ਰਹੇ ਸਨ। ਦੁਸ਼ਮਣ ਦਲ ਵਿਚ ਦੋ ਮੁਸਲਮਾਨ ਭਰਾ ਬੜੇ ਮੰਨੇ ਹੋਏ ਤੋਪਚੀ ਸਨ। ਉਹਨਾਂ ਨੂੰ ਪੰਜ ਹਜ਼ਾਰ ਨਕਦ ਤੇ ਇਕ ਪਿੰਡ ਇਨਾਮ ਦੇਣਾ ਮੰਨਿਆ, ਜੋ ਉਹ ਗੁਰੂ ਜੀ ਨੂੰ ਤੋਪ ਦੇ ਗੋਲੇ ਨਾਲ ਉਡਾ ਦੇਣ। ਇਕ ਮੁਸਲਮਾਨ ਤੋਪਚੀ ਨੇ ਸਿਸਤ ਬੰਨ੍ਹ ਕੇ ਗੋਲਾ ਦਾਗ਼ ਦਿਤਾ। ਗੁਰਦੇਵ ਦੇ ਸੀਸ ਉਤੇ ਚੌਰ ਕਰ ਰਿਹਾ ਸੇਵਕ ਉਸ ਗੋਲੇ ਨਾਲ ਉਡ ਗਿਆ। ਇਸ ਤੋਂ ਪਹਿਲਾਂ, ਕਿ ਵੈਰੀ ਦੂਸਰਾ ਵਾਰ ਕਰਦਾ, ਗੁਰਦੇਵ ਨੇ ਧਨਖ ਉਠਾਇਆ ਤੇ ਤੀਰ ਉਸ ਮੁਸਲਮਾਨ ਤੋਪਚੀ ਦੀ ਹਿੱਕ ਵਿਚਦੀ ਪਾਰ ਕਰ ਦਿਤਾ। ਉਸਨੂੰ ਮਰਿਆ ਵੇਖ ਕੇ ਉਹਦਾ ਦੂਸਰਾ ਭਰਾ ਤੋਪ ਵੱਲੇ ਵਧਿਆ। ਦੂਸਰੇ ਤੀਰ ਨਾਲ ਗੁਰੂ ਦੀ ਨੇ ਉਹਨੂੰ ਵੀ ਭਰਾ ਦੇ ਮਗਰੇ ਤੋਰ ਦਿਤਾ। ਇਸ ਤਰਾਂ ਵੈਰੀ ਦੀ ਇਹ ਘਾਤਕ ਚਾਲ ਨੇਪਰੇ ਨਾ ਚੜ੍ਹੀ।

## ਬਿਸਾਲੀ ਦਾ ਰਾਜਾ

ਏਸੇ ਸਮੇਂ ਬਿਸਾਲੀ ਦਾ ਰਾਜਾ ਆ ਪਹੁੰਚਿਆ। ਉਹਨੇ ਵਜ਼ੀਰ ਖ਼ਾਂ ਨੂੰ ਕਿਹਾ, ''ਆਪ ਲੜਾਈ ਬੰਦ ਕਰ ਦੇਣ ਦਾ ਵਾਹਦਾ ਕਰੋ, ਤਾਂ ਮੈਂ ਗੁਰੂ ਮਹਾਰਾਜ ਨੂੰ ਆਪਣੇ ਇਲਾਕੇ ਵਿਚ ਲੈ ਜਾਂਦਾ ਹਾਂ। ਇਸ ਤਰ੍ਹਾਂ ਇਹ ਬੇਲੋੜੀ ਲੜਾਈ ਮੁੱਕ ਜਾਵੇਗੀ, ਤੇ ਕਈ ਜਾਨਾਂ ਮੌਤ ਦੇ ਮੂੰਹ ਵਿਚ ਜਾਣ ਤੋਂ ਬਚ ਜਾਣਗੀਆਂ। ਨਾਲੋਂ ਤੁਹਾਡੀ ਰਹਿ ਆ ਜਾਵੇਗੀ, ਕਿ ਤੁਸਾਂ ਅਨੰਦਪੁਰ ਤੇ ਨਿਰਮੋਹ ਖ਼ਾਲੀ ਕਰਾ ਲਿਆ ਹੈ।''

## ਗੁਰੂ ਜੀ ਬਿਸਾਲੀ ਗਏ

ਵਜ਼ੀਰ ਖ਼ਾਂ ਤੇ ਅਜਮੇਰ ਚੰਦ ਨੇ ਇਹ ਸਲਾਹ ਮੰਨ ਲਈ। ਗੁਰੂ ਜੀ ਵੀ ਬਿਸਾਲੀ ਦੇ ਰਾਜੇ ਦੀ ਬੇਨਤੀ ਮੰਨ ਕੇ ਉਹਦੇ ਨਾਲ ਜਾਣ ਵਾਸਤੇ ਤਿਆਰ ਹੋ ਗਏ। ਲੜਾਈ ਮੁੱਕ ਗਈ। ਗੁਰੂ ਮਹਾਰਾਜ 'ਨਿਰਮੋਹ' ਦੇ ਮੋਰਚੇ ਛਡ ਕੇ ਬਿਸਾਲੀ ਨੂੰ ਤੁਰ

ਪਏ। ਗੁਰਦੇਵ ਸਤਲੁਜ ਪਾਰ ਕਰ ਰਹੇ ਸਨ, ਜਾਂ ਵੈਰੀ ਸਾਰੇ ਵਾਹਦੇ ਭੁਲਾ ਕੇ ਪਿੱਛੋਂ ਆ ਪਿਆ। ਕੁਛ ਘੜੀਆਂ ਬੜੀ ਲਹੂ ਡੋਲ੍ਹਵੀਂ ਲੜਾਈ ਹੋਈ। ਏਸ ਘਮਸਾਣ ਵਿਚ ਗੁਰੂ ਜੀ ਦਾ ਮਹਾਨ ਯੋਧਾ ਭਾਈ ਸਾਹਿਬ ਸ਼ਹੀਦ ਹੋ ਗਿਆ। ਚੰਗੇ ਸੂਰਮਿਆਂ ਵਾਲੇ ਹੱਥ ਵਿਖਾ ਕੇ ਸਿੱਖ ਸਤਲੁਜੋਂ ਪਾਰ ਹੋ ਗਏ। ਗੁਰੂ ਮਹਾਰਾਜ ਬਿਸਾਲੀ ਜਾ ਪੁੱਜੇ। ਰਾਜਿਆਂ ਨੇ ਵਜ਼ੀਰ ਖ਼ਾਂ ਨੂੰ ਨਜ਼ਰਾਨਾ ਦੇ ਕੇ ਵਿਦਿਆ ਕੀਤਾ ਤੇ ਆਪ ਫੋਕੀ ਫ਼ਤਹਿ ਦੇ ਵਾਜੇ ਵਜਾਉਂਦੇ ਘਰੀਂ ਜਾ ਵੜੇ। ਇਹ ਘਟਨਾਵਾਂ ੧੭੫੭ ਬਿ. ਵਿਚ ਹੋਈਆਂ।

— 0 —

# ਕੁਛ ਹੋਰ ਘਟਨਾਵਾਂ ਤੇ ਲੜਾਈਆਂ

## ਕਲਮੋਟ ਦੀ ਲੜਾਈ

ਗੁਰੂ ਜੀ ਸਤਲੁਜ ਤੋਂ ਪਾਰ ਹੋ ਗਏ। ਉਸ ਵੇਲੇ ਉਹਨਾਂ ਦੇ ਨਾਲ ਤਿੰਨ ਹਜ਼ਾਰ ਫ਼ੌਜ ਸੀ। ਕਲਮੋਟ ਦੇ ਗੁੱਜਰਾਂ ਦੀ ਮਦਦ ਨਾਲ ਰਾਜਾ ਅਜਮੇਰ ਚੰਦ ਨੇ ਏਥੇ ਫੇਰ ਹਮਲਾ ਕੀਤਾ, ਪਰ ਸਿੱਖਾਂ ਤੋਂ ਚੰਗੀ ਮਾਰ ਖਾ ਗਿਆ। ਇਤਿਹਾਸਾਂ ਵਿਚ ਇਸ ਝੜਪ ਨੂੰ ਕਲਮੋਟ ਦੀ ਜਾਂ ਬਿਸਾਲੀ ਦੀ ਲੜਾਈ ਕਹਿੰਦੇ ਹਨ।

## ਗੁਰੂ ਜੀ ਵਾਪਸ ਅਨੰਦਪੁਰ

ਗੁਰਦੇਵ ਕੁਛ ਦਿਨ ਬਿਸਾਲੀ ਤੇ ਕੁਛ ਦਿਨ ਭੰਬੋਰ ਦੇ ਰਾਜੇ ਕੋਲ ਰਹਿ ਕੇ ਫਿਰ ਵਾਪਸ ਅਨੰਦਪੁਰ ਆ ਗਏ। ਮਹਾਰਾਜ ਦਾ ਵਾਪਸ ਆਉਣਾ ਸੁਣ ਕੇ ਸਿੱਖ ਸੰਗਤਾਂ ਫੇਰ ਅਨੰਦਪੁਰ ਆਉਣ ਲੱਗ ਪਈਆਂ। ਸਿੱਖ ਫ਼ੌਜਾਂ ਦੀ ਵਧਦੀ ਗਿਣਤੀ ਵੇਖ ਕੇ ਅਜਮੇਰ ਚੰਦ ਘਬਰਾਇਆ ਤਾਂ ਜ਼ਰੂਰ, ਪਰ ਪਿਛਲੀ ਲੜਾਈ ਵਿਚ ਉਸਨੂੰ ਚੋਖਾ ਨੁਕਸਾਨ ਉਠਾਉਣਾ ਪਿਆ ਸੀ । ਸੋ, ਉਹਨੇ ਦਖ਼ਲ ਦੇਣਾ ਠੀਕ ਨਾ ਸਮਝਿਆ। ਉਹਨੇ ਗੁਰੂ ਜੀ ਪਾਸ ਸੁਲ੍ਹਾ ਵਾਸਤੇ ਬੇਨਤੀ ਕਰ ਭੇਜੀ । ਹਜ਼ੂਰ ਸੁਲ੍ਹਾ ਦੇ ਸਦਾ ਹੀ ਹਾਮੀ ਸਨ । ਆਪ ਨੇ ਫ਼ੁਰਮਾਇਆ, ''ਅਸੀਂ ਹਰ ਇਕ ਨਾਲ ਸੁਲ੍ਹਾ ਰੱਖਣਾ ਚਾਹੁੰਦੇ ਹਾਂ । ਪਹਿਲਾਂ ਵੀ ਰਾਜਿਆਂ ਹੀ ਸੁਲ੍ਹਾ ਤੋੜੀ ਸੀ । ਹੁਣ ਵੀ ਜਿੰਨਾ ਚਿਰ ਰਾਜਿਆਂ ਵੱਲੋਂ ਕੋਈ ਵਧੀਕੀ ਨਹੀਂ ਹੋਵੇਗੀ, ਅਸੀਂ ਸੁਲ੍ਹਾ ਉਤੇ ਪੱਕੇ ਰਹਾਂਗੇ।''

## ਰਾਜਿਆਂ ਸੁਲ੍ਹਾ ਕਰ ਲਈ

ਰਾਜਾ ਅਜਮੇਰ ਚੰਦ ਨੇ ਸੁਲ੍ਹਾ ਵਿਚ ਹੀ ਭਲਿਆਈ ਸਮਝੀ। ਉਹਨੇ ਆਪਣਾ ਖਾਨਦਾਨੀ ਪ੍ਰੋਹਤ ਅਨੰਦਪੁਰ ਭੇਜਿਆ । ਉਹਦੇ ਹੱਥ ਉਹਨੇ ਸੁਲ੍ਹਾ ਵਾਸਤੇ ਬੇਨਤੀ-ਪੱਤਰ ਤੇ ਨਜ਼ਰਾਨੇ ਭੇਜੇ । ਗੁਰੂ ਜੀ ਨੇ ਸੁਲ੍ਹਾ ਤੇ ਨਜ਼ਰਾਨਾ ਪਰਵਾਨ ਕਰ ਲਿਆ । ਅਜਮੇਰ ਚੰਦ ਵੱਲੇ ਵੇਖ ਕੇ ਬਾਕੀ ਰਾਜਿਆਂ ਵੀ ਸੁਲ੍ਹਾ ਕਰ ਲਈ । ਮਹਾਰਾਜ ਨੂੰ

ਕੁਛ ਸਮਾਂ ਫਿਰ ਅਮਨ ਦਾ ਮਿਲ ਗਿਆ । ਪਰ ਗੁਰਦੇਵ ਅਵੇਸਲੇ ਨਹੀਂ ਹੋਏ । ਆਪਣੀ ਤਿਆਰੀ ਉਹਨਾਂ ਜਾਰੀ ਰੱਖੀ ।

## ਮਾਤਾ ਸਾਹਿਬ ਦੇਵਾਂ ਜੀ ਨਾਲ ਵਿਆਹ

ਏਸੇ ਸਾਲ (੧੭੫੭ ਬਿ.) ਦੀਆਂ ਦੋ ਹੋਰ ਪਰਸਿਧ ਘਟਨਾਵਾਂ ਹਨ। ਵਿਸਾਖੀ ਦੇ ਸਮੇਂ ਪੋਠੋਹਾਰ ਦੀ ਸੰਗਤ ਦਰਸ਼ਨਾਂ ਵਾਸਤੇ ਅਨੰਦਪੁਰ ਆਈ। ਸੰਗਤ ਨਾਲ ਰੁਹਤਾਸ ਦੇ ਰਹਿਣ ਵਾਲੇ ਬਸੀ ਗੋਤ ਦੇ ਖੱਤਰੀ ਭਾਈ ਰਾਮੂੰ ਜੀ ਸਨ । ਉਹਨਾਂ ਦੇ ਨਾਲ ਉਹਨਾਂ ਦੀ ਜਵਾਨ ਕੰਨਿਆ ਸਾਹਿਬ ਦੇਵੀ ਜੀ ਵੀ ਸਨ। ਭਾਈ ਰਾਮੂੰ ਨੇ ਮਹਾਰਾਜ ਦੇ ਹਜ਼ੂਰ ਬੇਨਤੀ ਕੀਤੀ, ਸੱਚੇ ਪਾਤਸ਼ਾਹ ! ਮੇਰੀ ਕੰਨਿਆ ਛੋਟੀ ਹੀ ਸੀ, ਜਾਂ ਮੈਂ ਸੰਗਤ ਵਿਚ ਅਰਦਾਸ ਕਰਕੇ ਇਸਨੂੰ ਆਪ ਜੀ ਦੀ ਦਾਸੀ ਬਨਾਉਣ ਦਾ ਪ੍ਰਣ ਕੀਤਾ ਸੀ । ਦੂਰ ਦੇ ਪੰਧ, ਹੁਣ ਹਾਜ਼ਰ ਹੋ ਸਕਿਆ ਹਾਂ। ਸੰਗਤ ਸਾਰੀ ਇਸਨੂੰ ਆਪ ਜੀ ਦੇ ਮਹਿਲ ਸਮਝ ਕੇ 'ਮਾਤਾ ਜੀ' ਕਹਿੰਦੀ ਹੈ । ਆਪ ਇਸਨੂੰ ਚਰਨੀ ਲਾ ਕੇ ਸੇਵਕਾਂ ਦੀਆਂ ਭਾਵਨਾ ਪੂਰਨ ਕਰੋ।''

ਮਹਾਰਾਜ ਸਾਮ੍ਹਣੇ ਬੜਾ ਔਖਾ ਸਵਾਲ ਆ ਗਿਆ। ਹਜ਼ੂਰ ਹੋਰ ਵਿਆਹ ਕਰਵਾਉਣਾ ਨਹੀਂ ਸਨ ਚਾਹੁੰਦੇ । ਚੌਥੇ ਸਾਹਿਬਜ਼ਾਦੇ ਦੇ ਜਨਮ ਪਿਛੋਂ ਗੁਰੂ ਮਹਾਰਾਜ ਨੇ ਬ੍ਰਹਮਚਾਰੀ ਰਹਿਣ ਦਾ ਪ੍ਰਣ ਲੈ ਲਿਆ ਸੀ । ਇਹ ਸਾਰੀ ਗੱਲ ਗੁਰਦੇਵ ਨੇ ਸਾਹਿਬ ਦੇਵਾਂ ਤੇ ਉਸਦੇ ਪਿਤਾ ਨੂੰ ਦੱਸ ਦਿੱਤੀ । ਸਾਹਿਬ ਦੇਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ! ਭਾਰਤੀ ਇਸਤਰੀ ਕੇਵਲ ਇਕ ਪੁਰਸ਼ ਨੂੰ ਹੀ ਦਿਲ ਵਿਚ ਪਤੀ ਧਾਰਨ ਕਰ ਸਕਦੀ ਹੈ । ਮੈਂ ਆਪ ਜੀ ਨੂੰ ਤਨੋ ਮਨੋ ਆਪਣੇ ਸਿਰਤਾਜ ਮੰਨ ਚੁਕੀ ਹਾਂ । ਮੈਨੂੰ ਦਾਸੀ ਬਣਾ ਕੇ ਸੇਵਾ ਦਾ ਹੱਕ ਦਿਹੋ, ਬਾਕੀ ਹਰ ਰੰਗ ਵਿਚ ਮੈਂ ਰਾਜ਼ੀ ਹਾਂ ।''

ਅੰਤ, ਸਾਰੀ ਸੰਗਤ ਦੇ ਜ਼ੋਰ ਦੇਣ ਉਤੇ ਗੁਰਦੇਵ ਨੇ ਸਾਹਿਬ ਦੇਵਾਂ ਜੀ ਨਾਲ ਵਿਆਹ ਕਰਵਾਇਆ, ਉਸਨੂੰ ਅੰਮ੍ਰਿਤ ਛਕਾ ਕੇ ਸਾਹਿਬ ਕੌਰ[1] ਨਾਮ ਰੱਖਿਆ, ਤੇ ਖ਼ਾਲਸਾ ਪੰਥ ਉਸਦੀ ਝੋਲੀ ਪਾਇਆ । ਮਾਤਾ ਜੀ ਨੂੰ ਹਜ਼ੂਰ ਦਾ ਕਵਾਰਾ ਡੋਲਾ ਕਿਹਾ ਜਾਂਦਾ ਹੈ । ਸਿੱਖ ਪੰਥ ਵਿਚ ਇਹ ਮਰਯਾਦਾ ਬਣ ਗਈ ਹੈ, ਅੰਮ੍ਰਿਤ ਛਕਾਉਣ ਲੱਗਿਆਂ ਸਿੱਖ ਨੂੰ ਦੱਸਿਆ ਜਾਂਦਾ ਹੈ, ਅੱਜ ਤੋਂ ਤੇਰਾ ਪਿਤਾ ਗੁਰੂ ਗੋਬਿੰਦ

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੪੩ ।

ਸਿੰਘ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਹਨ । ਸੋ, ਸਾਹਿਬ ਦੇਵਾਂ (ਸਾਹਿਬ ਕੌਰ) ਜੀ ਪੰਥ ਦੀ ਮਾਤਾ ਮੰਨੇ ਜਾਂਦੇ ਹਨ ।

## ਮਾਤਾ ਜੀਤੋ ਜੀ ਸੁਰਗਵਾਸ

ਏਸੇ ਸਾਲ ਗੁਰੂ ਜੀ ਦੇ ਪਹਿਲੇ ਮਹਿਲ ਮਾਤਾ ਜੀਤੋ ਜੀ ਅਕਾਲ ਚਲਾਣਾ ਕਰ ਗਏ । ਉਨ੍ਹਾਂ ਦੀ ਸਮਾਧੀ ਅਨੰਦਪੁਰ ਵਿਚ ਹੈ । ਉਹਨਾਂ ਨੇ ਜੀਵਨ ਦਾ ਬਹੁਤਾ ਹਿੱਸਾ ਭਜਨ ਬੰਦਗੀ ਵਿਚ ਗੁਜ਼ਾਰਿਆ ਸੀ ।

## ਗੁਰਦੇਵ ਅਮਨ ਪਸੰਦ ਸਨ

ਸ਼ਸਤਰਧਾਰੀ ਹੁੰਦੇ ਹੋਏ ਵੀ ਗੁਰੂ ਮਹਾਰਾਜ ਅਮਨ ਪਸੰਦ ਰੁਚੀਆਂ ਦੇ ਮਾਲਕ ਸਨ । ਆਪ ਉਸ ਸਮੇਂ ਸ਼ਸਤਰ ਉਠਾਉਣ ਦੇ ਹੱਕ ਵਿਚ ਸਨ, ਜਦ ਹੋਰ ਕੋਈ ਚਾਰਾ ਨਾ ਰਹਿ ਜਾਏ । ਏਸੇ ਸਿਧਾਂਤ ਨੂੰ ਗੁਰਦੇਵ 'ਜ਼ਫ਼ਰ ਨਾਮੇ' ਵਿਚ ਇਉਂ ਲਿਖਦੇ ਹਨ:

'ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ।
ਹਲਾਲਸਤ ਬੁਰਦਨ ਬ-ਸ਼ਮਸ਼ੇਰ ਦਸਤ । ੨੨ ।'

(ਜਦੋਂ ਸਾਰਿਆਂ ਹੀਲਿਆਂ ਤੋਂ ਕੰਮ ਲੰਘ ਜਾਵੇ, ਓਦੋਂ ਹੱਥ ਵਿਚ ਤਲਵਾਰ ਉਠਾ ਲੈਣਾ ਧਰਮ ਹੈ ।)

## ਗੁਰਦੇਵ ਰਵਾਲਸਰ ਗਏ

ਗੁਰਦੇਵ ਨੂੰ ਥੋੜਾ ਸਮਾਂ ਵੀ ਅਮਨ ਦਾ ਮਿਲਦਾ, ਤਾਂ ਆਪ ਉਸਾਰੂ ਕੰਮਾਂ ਵਿਚ ਲੱਗ ਪੈਂਦੇ । ਇਸ ਸਮੇਂ ਸਭ ਤੋਂ ਜ਼ਰੂਰੀ ਕੰਮ ਸੀ ਨਵੇਂ ਸਾਜੇ 'ਖ਼ਾਲਸਾ ਪੰਥ' ਦਾ ਪਰਚਾਰ ਕਰਨਾ । ਪੰਥ ਦੇ ਮੁਢਲੇ ਅਸੂਲ ਹਨ ਇਕ ਅਕਾਲ ਪੁਰਖ ਦੀ ਅਰਾਧਨਾ ਤੇ ਇਨਸਾਨਾਂ ਵਿਚ ਬਰਾਬਰੀ ਦਾ ਦਰਜਾ । ਹਜ਼ੂਰ ਸਾਫ਼ ਸ਼ਬਦਾਂ ਵਿਚ ਫ਼ੁਰਮਾਉਂਦੇ ਹਨ:

'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ।'

ਇਨਸਾਨ ਇਨਸਾਨ ਬਰਾਬਰ ਹਨ । ਕੋਈ ਦੂਸਰੇ ਤੋਂ ਉੱਚਾ ਜਾਂ ਨੀਵਾਂ ਨਹੀਂ। ਇਸ ਸਿਧਾਂਤ ਦੇ ਪਰਚਾਰ ਵਾਸਤੇ ਲੋਕਾਂ ਦਾ ਇਕੱਠ ਜ਼ਰੂਰੀ ਸੀ । ਧਾਰਮਕ ਅਸਥਾਨਾਂ ਤੇ ਮੇਲਿਆਂ ਉਤੇ ਸੁਤੇ ਹੀ ਲੋਕ ਇਕੱਠੇ ਹੋ ਜਾਂਦੇ ਹਨ। ਏਸੇ ਵਾਸਤੇ ਗੁਰੂ ਸਾਹਿਬਾਨ ਪੁਰਾਤਨ ਤੀਰਥਾਂ ਤੇ ਧਾਰਮਕ ਮੇਲਿਆਂ ਉਤੇ ਪਰਚਾਰ ਹਿਤ ਜਾਇਆ ਕਰਦੇ ਸਨ । ਏਸੇ ਨਸ਼ਾਨੇ ਨੂੰ ਮੁੱਖ ਰੱਖ ਕੇ ਗੁਰੂ ਗੋਬਿੰਦ ਸਿੰਘ ਜੀ ਰਵਾਲਸਰ ਗਏ।

ਨਵੇਂ ਲੋਕਾਂ ਨੇ ਗੁਰਦੇਵ ਦੇ ਉੱਤਮ ਖ਼ਿਆਲ ਸੁਣੇ । ਬਹੁਤ ਸਾਰੇ ਲੋਕ (ਖ਼ਾਸ ਕਰ ਛੂਤ ਛਾਤ ਦੇ ਭਰਮ ਹੇਠਾਂ ਲਤਾੜੇ ਹੋਏ) ਹਜ਼ੂਰ ਦੇ ਬਚਨਾ ਤੋਂ ਪਰਭਾਵਤ ਹੋਏ । ਪਰ ਉੱਚ-ਜਾਤੀਏ ਦਿਲੋਂ ਕੁਛ ਨਾਰਾਜ਼ ਹੀ ਰਹੇ ।

## ਮੰਡੀ ਦੇ ਰਾਜੇ ਕੋਲ ਗਏ

ਮੰਡੀ ਤੇ ਚੰਬੇ ਦੇ ਰਾਜ ਪਰਵਾਰ ਰਵਾਲਸਰ ਦੇ ਮੇਲੇ 'ਤੇ ਆਏ ਹੋਏ ਸਨ । ਗੁਰਦੇਵ ਦੇ ਦਰਸ਼ਨ ਕਰਕੇ ਉਹ ਬਹੁਤ ਪਰਸੰਨ ਹੋਏ । ਮੰਡੀ ਦਾ ਰਾਜਾ ਬੇਨਤੀ ਕਰਕੇ ਗੁਰਦੇਵ ਨੂੰ ਆਪਣੀ ਰਾਜਧਾਨੀ ਵਿਚ ਲੈ ਗਿਆ । ਮਹਾਰਾਜ ਹਰ ਇਕ ਨਾਲ ਮੇਲ ਮਿਲਾਪ ਦੇ ਹਾਮੀ ਸਨ । ਆਪ ਕਈ ਦਿਨ ਮੰਡੀ ਵਿਚ ਰਹੇ ਤੇ ਓਥੇ ਆਪਣੇ ਵਿਚਾਰਾਂ ਦਾ ਪਰਚਾਰ ਕੀਤਾ ।

## ਕੁਰਕਸ਼ੇਤਰ ਫੇਰੀ

ਗੁਰਦੇਵ ਵਾਪਸ ਅਨੰਦਪੁਰ ਆ ਗਏ । ਅੱਗੇ ਸੂਰਜ ਗ੍ਰਹਿਣ ਨੇੜੇ ਆ ਗਿਆ। ਸੂਰਜ ਗ੍ਰਹਿਣ ਦੇ ਸਮੇਂ ਕੁਰਕਸ਼ੇਤਰ ਵਿਚ ਬੜਾ ਭਾਰੀ ਮੇਲਾ ਲੱਗਿਆ ਕਰਦਾ ਹੈ । ਆਵਾਜਾਈ ਦੇ ਚੰਗੇ ਵਸੀਲੇ ਨਾ ਹੋਣ ਦੇ ਬਾਵਜੂਦ ਉਸ ਸਮੇਂ ਵੀ ਹਜ਼ਾਰਾਂ ਯਾਤਰੀ ਕੁਰਕਸ਼ੇਤਰ ਇਕੱਠੇ ਹੋ ਜਾਇਆ ਕਰਦੇ ਸਨ। ਧਰਮ ਪਰਚਾਰ ਨੂੰ ਮੁੱਖ ਰੱਖ ਕੇ ਮਾਲਵੇ ਦੇ ਪਿੰਡਾਂ ਵਿਚ ਵਿਚਰਦੇ ਹੋਏ ਮਹਾਰਾਜ ਕੁਰਕਸ਼ੇਤਰ ਜਾ ਪਹੁੰਚੇ । ਹਜ਼ੂਰ ਓਥੇ ਕਈ ਦਿਨ ਰਹੇ । ਰੋਜ਼ ਦੀਵਾਨ ਲੱਗਦੇ ਤੇ ਧਰਮ ਪਰਚਾਰ ਹੁੰਦਾ । ਇਕ ਨਾਮਵਰ ਜੋਗੀ ਮਦਨ ਨਾਥ ਮਹਾਰਾਜ ਦਾ ਉਪਦੇਸ਼ ਸੁਣਨ ਆਇਆ ਕਰਦਾ । ਗੁਰਦੇਵ ਸਾਰੇ ਸ਼ਸਤਰ ਸਜਾ ਕੇ, ਕਲਗੀ ਜਿਗ੍ਹਾ ਲਗਾ ਕੇ, ਸਜੇ ਹੋਏ ਤਖ਼ਤ 'ਤੇ ਬਹਿ ਕੇ ਉਪਦੇਸ਼ ਦਿਆ ਕਰਦੇ । ਇਕ ਦਿਨ ਜੋਗੀ ਮਦਨ ਨਾਥ ਨੇ ਆਪਣੀ ਰਾਏ ਪਰਗਟ ਕਰਦਿਆਂ ਕਿਹਾ, ''ਮਹਾਰਾਜ ! ਹਜ਼ੂਰ ਦੀ ਬਾਹਰੀ ਦੱਖ ਇਕ ਸ਼ੇਰ ਵਰਗੀ ਹੈ, ਪਰ ਅੰਦਰੋਂ ਆਪ ਪੂਰਨ ਸੰਤ ਹੋ !''

ਹਜ਼ੂਰ ਨੇ ਹੱਸ ਕੇ ਕਿਹਾ, ''ਜੋਗੀ ਜੀ ! ਹਰ ਸੱਚੇ ਸੰਤ ਨੂੰ ਸ਼ੇਰ ਦਾ ਬਾਣਾ ਧਾਰਨ ਕਰਕੇ ਰਹਿਣਾ ਚਾਹੀਦਾ ਹੈ, ਤਾਕਿ ਵੇਖ ਕੇ ਜ਼ਾਲਮਾਂ ਦੇ ਮਨਾਂ ਵਿਚ ਭੈ ਰਹੇ।''

## ਰਾਜਿਆਂ ਦੀ ਖੋਟੀ ਚਾਲ

ਬਹੁਤ ਸਾਰੇ ਪਹਾੜੀ ਰਾਜੇ ਵੀ ਕੁਰਕਸ਼ੇਤਰ ਆਏ ਹੋਏ ਸਨ । ਗੁਰਦੇਵ ਦਾ ਆਮ ਲੋਕਾਂ ਵਿਚ ਵਧ ਰਿਹਾ ਪਰਭਾਵ ਵੇਖ ਕੇ ਰਾਜੇ ਅੰਦਰੋਂ ਸੜ ਭੁੱਜ ਗਏ ।

ਰਾਜਾ ਅਜਮੇਰ ਚੰਦ ਨੇ ਸਾਥੀਆਂ ਨੂੰ ਸਲਾਹ ਦਿਤੀ, ''ਇਸ ਵੇਲੇ ਗੁਰੂ ਜੀ ਨਾਲ ਸਿੱਖ ਬਹੁਤ ਥੋੜੇ ਹਨ । ਵਾਪਸੀ ਸਮੇਂ ਅਸੀਂ ਉਹਨਾਂ ਉਤੇ ਹਮਲਾ ਕਰ ਦੇਈਏ, ਤਾਂ ਜ਼ਰੂਰ ਜਿੱਤ ਜਾਵਾਂਗੇ ।''

## ਸੱਯਾਦ ਬੇਗ ਤੇ ਆਲਿਫ਼ ਖ਼ਾਂ

ਵਿਚੋਂ ਕੁਛ ਰਾਜੇ ਇਹ ਸਲਾਹ ਨਾ ਮੰਨੇ । ਥੋੜਾ ਹੀ ਸਮਾਂ ਪਹਿਲਾਂ ਰਾਜਿਆਂ ਨੇ ਗੁਰਦੇਵ ਨਾਲ ਸੁਲ੍ਹਾ ਕੀਤੀ ਸੀ । ਉਹ ਸੁਲ੍ਹਾ ਤੋੜਨ ਦੀ ਨਮੋਸ਼ੀ ਝੱਲਣ ਵਾਸਤੇ ਤਿਆਰ ਨਾ ਹੋਏ । ਇਕੱਲੇ ਅਜਮੇਰ ਚੰਦ ਦਾ ਗੁਰੂ ਜੀ 'ਤੇ ਹਮਲਾ ਕਰਨ ਦਾ ਹੌਸਲਾ ਨਾ ਪਿਆ । ਵਾਪਸੀ ਸਮੇਂ ਅਜਮੇਰ ਨੂੰ ਦੋ ਸ਼ਾਹੀ ਜਰਨੈਲ-ਸੱਯਾਦ ਬੇਗ ਤੇ ਆਲਿਫ਼ ਖ਼ਾਂ—ਮਿਲ ਪਏ । ਉਹ ਲਾਹੌਰ ਤੋਂ ਦਿੱਲੀ ਨੂੰ ਜਾ ਰਹੇ ਸਨ । ਦੋਹਾਂ ਦੇ ਨਾਲ ਦਸ ਹਜ਼ਾਰ ਫ਼ੌਜ ਸੀ । ਅਜਮੇਰ ਚੰਦ ਨੇ ਇਕ ਇਕ ਹਜ਼ਾਰ ਰੋਜ਼ਾਨਾ ਦੇਣਾ ਕਰਕੇ ਦੋਵੇਂ ਜਰਨੈਲ ਭਾੜੇ ਕਰ ਲਏ । ਜਰਨੈਲ ਉਸ ਵੇਲੇ ਚਮਕੌਰ ਕੋਲ ਡੇਰਾ ਲਾਈ ਬੈਠੇ ਸਨ । ਤਜਵੀਜ਼ ਇਹ ਸੀ, ਕਿ ਗੁਰੂ ਜੀ ਚਮਕੌਰ ਕੋਲ ਪੁਜਣਗੇ, ਤਾਂ ਮੁਸਲਮਾਨ ਜਰਨੈਲ ਅਚਤਚੇਤ ਗੁਰਦੇਵ ਉਤੇ ਹਮਲਾ ਕਰ ਦੇਣਗੇ । ਰਾਜੇ ਜ਼ਰਾ ਪਿੱਛੇ ਰਹਿਣਗੇ ਉਹ ਆਪ ਜੰਗ ਵਿਚ ਸ਼ਾਮਲ ਨਹੀਂ ਹੋਣਗੇ ।

ਗੁਰੂ ਮਹਾਰਾਜ ਕਦੇ ਅਵੇਸਲੇ ਨਹੀਂ ਸਨ ਰਹਿੰਦੇ । ਦੁਸ਼ਮਣ ਦੀਆਂ ਚਾਲਾਂ ਦੀ ਖ਼ਬਰ-ਸੋ ਰੱਖਣ ਵਾਸਤੇ ਸੂਹੇ ਸਦਾ ਖ਼ਬਰਦਾਰ ਰਿਹਾ ਕਰਦਾ ਸਨ। ਰਾਜਿਆਂ ਦੇ ਧੋਖੇ ਦਾ ਮਹਾਰਾਜ ਨੂੰ ਵੀ ਪਤਾ ਲੱਗ ਗਿਆ ਤੇ ਓਧਰ ਅਨੰਦਪੁਰ ਵੀ ਖ਼ਬਰ ਪਹੁੰਚ ਗਈ । ਚਾਰ ਸੌ ਤਿਆਰ ਬਰ ਤਿਆਰ ਸਿੰਘ ਅਨੰਦਪੁਰ ਤੋਂ ਅੱਗਲਵਾਂਢੀ ਹਜ਼ੂਰ ਵੱਲ ਤੁਰ ਪਏ । ਗੁਰਦੇਵ ਚਮਕੌਰ ਤੋਂ ਰੋਪੜ ਵੱਲ ਲੰਘੇ, ਤਾਂ ਪਾਸੇ ਤੋਂ ਆਲਿਫ਼ ਖ਼ਾਂ ਨੇ ਧਾਵਾ ਬੋਲ ਦਿਤਾ । ਐਨ ਏਸੇ ਵੇਲੇ ਅਨੰਦਪੁਰ ਤੋਂ ਆ ਰਹੇ ਚਾਰ ਸੌ ਸਿੰਘ ਗੁਰੂ ਜੀ ਦੀ ਫ਼ੌਜ ਵਿਚ ਆ ਮਿਲੇ । ਲੜਾਈ ਦੀ ਖ਼ਬਰ ਸੁਣਕੇ ਕੁਛ ਇਲਾਕੇ ਦੇ ਸਿੱਖ ਵੀ ਸਹਾਇਤਾ ਵਾਸਤੇ ਆ ਗਏ । ਆਪਣੇ ਨਾਲੋਂ ਦਸ ਗੁਣਾਂ ਵਧੇਰੇ ਵੈਰੀ ਦਾ ਟਾਕਰਾ ਸਿੰਘ ਨੇ ਬੜੀ ਬਹਾਦਰੀ ਨਾਲ ਕੀਤਾ । ਫਿਰ ਗੁਰੂ ਮਹਾਰਾਜ ਦੇ ਤੀਰਾਂ ਦੇ ਜੌਹਰ ਵੇਖ ਕੇ ਤਾਂ ਸੱਯਾਦ ਬੇਗ ਦੰਗ ਰਹਿ ਗਿਆ । ਸੱਯਾਦ ਬੇਗ ਚੰਗੇ ਦਿਲ ਵਾਲਾ ਬੰਦਾ ਸੀ । ਉਹਨੇ ਗੁਰੂ ਮਹਾਰਾਜ ਬਾਰੇ ਬਹੁਤ ਕੁਛ ਸੁਣਿਆ ਹੋਇਆ ਸੀ । ਰਣਤੱਤੇ ਵਿਚ ਮਹਾਰਾਜ ਦੇ ਦਰਸ਼ਨ ਕਰਕੇ ਤਾਂ ਸੱਯਾਦ ਬੇਗ ਅਸਲੋਂ ਹੀ ਮੋਹਿਆ ਗਿਆ । ਉਹ ਆਪਣੇ ਕੁਛ ਵਿਸ਼ਵਾਸੀ ਸਿਪਾਹੀਆਂ ਨੂੰ ਨਾਲ ਲੈ ਕੇ ਗੁਰੂ ਜੀ ਦੀ ਸ਼ਰਣ ਜਾ ਪਿਆ, ਤੇ ਗੁਰੂ ਦੀ ਅਸ਼ੀਰਵਾਦ ਪਰਾਪਤ ਕਰਕੇ ਉਹ ... ਖ਼ਾਂ

ਦੇ ਵਿਰੁੱਧ ਹੋ ਖਲਾ । ਇਹ ਵੇਖ ਕੇ ਆਲਿਫ਼ ਖ਼ਾਂ ਦੀ ਜਿੱਤ ਦੀ ਆਸ ਖ਼ਤਮ ਹੋ ਗਈ। ਗੁਰਦੇਵ ਨਾਲ ਚਾਰ ਸੌ ਜਵਾਨ ਪਹਿਲਾਂ ਸਨ, ਚਾਰ ਸੌ ਅਨੰਦਪੁਰ ਤੋਂ ਆ ਗਏ, ਦੋ ਸੌ ਸੱਯਾਦ ਬੇਗ ਦੇ ਸਿਪਾਹੀ ਆ ਮਿਲੇ ਤੇ ਕੁਛ ਇਲਾਕੇ ਦੇ ਸਿੱਖ ਮਿਲ ਗਏ। ਸਿੱਖਾਂ ਦੇ ਹੌਸਲੇ ਬੜੇ ਵਧ ਗਏ । ਉਹਨਾਂ ਹਰ ਮੋਰਚੇ ਉਤੇ ਦੁਸ਼ਮਣ ਦੇ ਪੈਰ ਉਖੇੜ ਦਿਤੇ । ਆਲਿਫ਼ ਖ਼ਾਂ ਮੈਦਾਨ ਛਡ ਕੇ ਨੱਸ ਤੁਰਿਆ । ਸਿੱਖਾਂ ਨੇ ਚੋਖੀ ਦੂਰ ਤਕ ਦੁਸ਼ਮਣ ਦਾ ਪਿੱਛਾ ਕੀਤਾ । ਆਲਿਫ਼ ਖ਼ਾਂ ਮਸਾਂ ਜੇਹੇ ਪਿੱਛਾ ਛੁਡਾ ਕੇ ਆਪਣੇ ਰਾਹੇ ਪਿਆ । ਗੁਰਦੇਵ ਫ਼ਤਹਿ ਦੇ ਨਗਾਰੇ ਵਜਾਉਂਦੇ ਅਨੰਦਪੁਰ ਜਾ ਪਹੁੰਚੇ । ਸੱਯਾਦ ਬੇਗ ਆਪਣੇ ਦੋ ਸੌ ਜਵਾਨਾਂ ਸਣੇ ਗੁਰੂ ਜੀ ਦੀ ਸ਼ਰਣ ਹੀ ਰਿਹਾ । ਉਸ ਕੋਲ ਜੋ ਵੀ ਮਾਲ ਮਤਾਹ ਸੀ, ਉਹਨੇ ਗੁਰੂ ਜੀ ਦੇ ਅਰਪਣ ਕਰ ਦਿਤਾ । ਇਹ ਘਟਨਾ ੧੭੫੯ ਬਿ. ਦੇ ਮਾਘ ਦੀ ਹੈ ।

## ਬ੍ਰਹਿਮਣ ਦਾ ਪਤਨੀ ਛੁਡਾਈ

ਅਨੰਦਪੁਰ ਵਿਚ ਇਕ ਦਿਨ ਗੁਰੂ ਮਹਾਰਾਜ ਦੀ ਦਰਬਾਰ ਸਜਿਆ ਹੋਇਆ ਸੀ, ਜਾਂ ਇਕ ਦੁਖੀ ਬ੍ਰਹਿਮਣ ਧਾਹੀਂ ਮਾਰਦਾ ਚਰਨਾਂ ਵਿਚ ਆ ਫ਼ਰਯਾਦੀ ਹੋਇਆ। ਉਹਨੇ ਗਲ ਵਿਚ ਪੱਲਾ ਪਾ ਕੇ ਕਿਹਾ, 'ਧਰਮ ਰੱਖਯਕ ਸੱਚੇ ਪਾਤਸ਼ਾਹ ! ਬਸੀ (ਹੁਸ਼ਿਆਰਪੁਰ ਦੇ ਨੇੜੇ) ਦੇ ਪਠਾਣ ਸਰਦਾਰ ਨੇ ਮੇਰੀ ਸੱਜ-ਵਿਆਹੀ ਇਸਤਰੀ ਖੂਹ ਲਈ ਹੈ । ਇਸ ਪ੍ਰਿਥਵੀ 'ਤੇ ਨਿਰਬਲ ਦੀ ਫ਼ਰਯਾਦ ਸੁਣਨ ਵਾਲਾ ਹਰ ਕੋਈ ਨਹੀਂ। ਆਪ ਬਾਹੁੜੀ ਕਰੋ।'

ਗੁਰਦੇਵ ਨੇ ਬ੍ਰਹਿਮਣ ਨੂੰ ਧੀਰਜ ਨਾਲ ਬਿਠਾਇਆ । ਨਾਲ ਹੀ ਹਜ਼ੂਰ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਬ੍ਰਹਿਮਣ ਦੀ ਮਦਦ ਕਰਨ ਦਾ ਹੁਕਮ ਦਿਤਾ । ਸੌ ਅਸਵਾਰ ਲੈ ਕੇ ਸਾਹਿਬਜ਼ਾਦਾ ਅਜੀਤ ਸਿੰਘ ਨੇ ਓਸੇ ਵੇਲੇ ਚੜ੍ਹਾਈ ਕਰ ਦਿਤੀ । ਮਿਥੀ ਹੋਈ ਗੋਂਦ ਅਨੁਸਾਰ ਸਾਹਿਬਜ਼ਾਦੇ ਨੇ ਪਿਛਲੀ ਰਾਤ ਬਸੀ ਉਤੇ ਹਮਲਾ ਕੀਤਾ । ਕਈ ਪਠਾਣ ਮਾਰੇ ਗਏ । ਅਸਲ ਦੋਸ਼ੀ ਪਕੜ ਲਿਆ ਗਿਆ । ਸਾਹਿਬਜ਼ਾਦੇ ਨੇ ਦੋਸ਼ੀ ਪਠਾਣ ਤੇ ਬ੍ਰਹਿਮਣ ਦੀ ਇਸਤਰੀ ਨੂੰ ਗੁਰੂ ਜੀ ਦੇ ਪੇਸ਼ ਲਿਆ ਕੀਤਾ । ਗੁਰਦੇਵ ਨੇ ਪਠਾਣ ਨੂੰ ਯੋਗ ਸਜ਼ਾ ਦਿਤੀ, ਤੇ ਬ੍ਰਹਿਮਣ ਦੇ ਹਵਾਲੇ ਉਸਦੀ ਇਸਤਰੀ ਕਰਕੇ ਵਿਦਿਆ ਕੀਤਾ ।

## ਰਾਜਿਆਂ ਦੀ ਫੇਰ ਚੜ੍ਹਾਈ

ਸੱਯਾਦ ਬੇਗ, ਮਹਾਰਾਜ ਦੀ ਸੇਵਾ ਵਿਚ ਅਨੰਦਪੁਰ ਹੀ ਰਹਿਣ ਲੱਗ ਪਿਆ ਸੀ । ਅਜਮੇਰ ਚੰਦ ਨੇ ਸੋਚਿਆ, 'ਸੱਯਾਦ ਬੇਗ ਨੇ ਮੇਰੀ ਕਰਤੂਤ ਬਾਰੇ ਸਭ

ਕੁਛ ਦੱਸ ਦਿਤਾ ਹੋਵੇਗਾ । ਪਾਜ ਤਾਂ ਉਘੜ ਹੀ ਗਿਆ ਹੈ । ਕਿਉਂ ਨਾ ਹੁਣ ਸਿੱਧੇ ਮੱਥੇ ਮੈਦਾਨ ਮੱਲਿਆ ਜਾਵੇ । ਨਾਲੇ ਇਸ ਵੇਲੇ ਗੁਰੂ ਜੀ ਕੋਲ ਫ਼ੌਜ ਵੀ ਥੋੜੀ ਹੀ ਹੈ ।'

ਉਸ ਵੇਲੇ ਗੁਰਦੇਵ ਪਾਸ ਸਿਰਫ ਅੱਠ ਸੌ ਖ਼ਾਲਸਾ ਫ਼ੌਜ ਸੀ । ਇਸ ਬਾਰੇ ਅਜਮੇਰ ਚੰਦ ਨੂੰ ਭੇਤ ਮਿਲ ਚੁਕਾ ਸੀ । ਉਹਨੇ ਹਮਾਇਤੀ ਰਾਜਿਆਂ ਨੂੰ ਬੁਲਾ ਲਿਆ। ਸਾਰਿਆਂ ਦੀ ਮਿਲ ਮਿਲਾ ਕੇ ਦਸ ਹਜ਼ਾਰ ਫ਼ੌਜ ਹੋ ਗਈ। ਉਹਨਾਂ ਅਚਨਚੇਤ ਅਨੰਦਪੁਰ ਉਤੇ ਧਾਵਾ ਬੋਲ ਦਿਤਾ । ਸਿੱਖ ਬਾਹਰ ਮੈਦਾਨ ਵਿਚ ਆ ਡਟੇ । ਸਵਾਲ ਗਿਣਤੀ ਦਾ ਨਹੀਂ, ਮੈਦਾਨ ਵਿਚ ਮਰਨ-ਚਾੱ ਦਾ ਹੁੰਦਾ ਹੈ । ਇਕ ਪਾਸੇ ਕੇਵਲ ਤਨਖ਼ਾਹ ਦੇ ਲਾਲਚ ਬਦਲੇ ਲੜਨ ਵਾਲੇ, ਤੇ ਇਕ ਪਾਸੇ ਗੁਰੂ ਦੀ ਖ਼ਾਤਰ ਸ਼ਹੀਦੀ ਪਰਾਪਤ ਕਰਨ ਦੀ ਰੀਝ ਵਾਲੇ, ਉਹਨਾਂ ਦਾ ਟਾਕਰਾ ਕੇਹਾ । ਥੋੜੇ ਚਿਰ ਦੀ ਲੜਾਈ ਪਿਛੋਂ ਹੀ ਪਹਾੜੀਏ ਪਿੜ ਛੱਡ ਕੇ ਨੱਸ ਉਠੇ । ਸਿੱਖਾਂ ਨੇ ਫ਼ਤਹਿ ਦੇ ਜੈਕਾਰਿਆਂ ਨਾਲ ਪਹਾੜੀਆਂ ਕੰਬਾ ਦਿਤੀਆਂ । ਇਸ ਹਾਰ ਨਾਲ ਰਾਜਿਆਂ ਦੇ ਦਿਲ ਟੁੱਟ ਗਏ । ਉਹਨਾਂ ਫੇਰ ਔਰੰਗਜ਼ੇਬ ਦੀ ਸ਼ਰਣ ਲੈਣ ਦਾ ਫ਼ੈਸਲਾ ਕੀਤਾ । ਓਸੇ ਵੇਲੇ ਉਹਨਾਂ ਆਪਣੇ ਆਦਮੀ ਦਿੱਲੀ ਨੂੰ ਭੇਜ ਦਿਤੇ ।

## ਸੈਦ ਖ਼ਾਂ ਦੀ ਚੜ੍ਹਾਈ

ਮੁਗ਼ਲ ਸਰਕਾਰ ਦਾ ਇਹਨਾਂ ਲੜਾਈਆਂ ਵਿਚ ਦੁਵੱਲੀ ਲਾਭ ਸੀ । ਪਹਾੜੀ ਰਾਜੇ ਕਮਜ਼ੋਰ ਹੋਣ, ਜਾਂ ਗੁਰੂ ਜੀ ਦੀ ਤਾਕਤ ਘਟੇ, ਦਿੱਲੀ ਸਰਕਾਰ ਦਾ ਦੋਹਾਂ ਹਾਲਤਾਂ ਵਿਚ ਫ਼ਾਇਦਾ ਸੀ । ਰਾਜਿਆਂ ਦੀ ਬੇਨਤੀ ਮੰਨ ਕੇ ਮੁਗ਼ਲ ਬਾਦਸ਼ਾਹ ਨੇ ਗੁਰੂ ਜੀ ਦੇ ਵਿਰੁਧ ਸੈਦ ਖ਼ਾਂ ਜਰਨੈਲ ਨੂੰ ਚੜ੍ਹਾ ਭੇਜਿਆ ।

ਸੈਦ ਖ਼ਾਂ ਬਹੁਤ ਸਾਰੀ ਫ਼ੌਜ ਲੈ ਕੇ ਦਿੱਲੀ ਤੋਂ ਤੁਰ ਪਿਆ । ਉਸ ਦੇ ਨਾਲ ਦੂਸਰਾ ਨਾਮਵਰ ਜਰਨੈਲ ਰਮਜ਼ਾਨ ਖ਼ਾਂ ਸੀ । ਰਸਤੇ ਵਿਚ ਸੈਦ ਖ਼ਾਂ ਸਢੌਰੇ ਆਪਣੀ ਭੈਣ ਨਸੀਰਾਂ (ਸੱਯਦ ਬੁੱਧੂ ਸ਼ਾਹ ਦੀ ਪਤਨੀ) ਕੋਲ ਠਹਿਰਿਆ। ਸੱਯਦ ਬੁੱਧੂ ਸ਼ਾਹ, ਗੁਰੂ ਮਹਾਰਾਜ ਦਾ ਪੱਕਾ ਸ਼ਰਧਾਲੂ ਸੀ । ਭੰਗਾਣੀ ਦੇ ਯੁੱਧ ਵਿਚ ਗੁਰੂ ਮਹਾਰਾਜ ਦੀ ਸੇਵਾ ਕਰਦਿਆਂ ਬੁੱਧੂ ਸ਼ਾਹ ਦੇ ਦੋ ਪੁੱਤਰ ਵੀ ਸ਼ਹੀਦ ਹੋ ਗਏ ਸਨ । ਬੀਬੀ ਨਸੀਰਾਂ ਤੇ ਪੀਰ ਬੁੱਧੂ ਸ਼ਾਹ ਨੇ ਸੈਦ ਖ਼ਾਂ ਨੂੰ ਬਹੁਤ ਸਮਝਾਇਆ । ਸੈਦ ਖ਼ਾਂ ਭੈਣ ਭਣਵੱਈਏ ਦਾ ਕਿਹਾ ਮੰਨ ਕੇ, ਲੜਾਈ ਤੋਂ ਰੁਕਿਆ ਤਾਂ ਨਾ, ਪਰ ਉਹਦੇ ਮਨ ਉਤੇ ਬੁੱਧੂ ਸ਼ਾਹ

ਕੁਛ ਦੱਸ ਦਿਤਾ ਹੋਵੇਗਾ । ਪਾਜ ਤਾਂ ਉਘੜ ਹੀ ਗਿਅ
ਸਿੱਧੇ ਮੱਥੇ ਮੈਦਾਨ ਮੱਲਿਆ ਜਾਵੇ । ਨਾਲੇ ਇਸ ਵੇਲੇ
ਥੋੜੀ ਹੀ ਹੈ ।'

ਉਸ ਵੇਲੇ ਗੁਰਦੇਵ ਪਾਸ ਸਿਰਫ ਅੱਠ ਸੌ
ਇਸ ਬਾਰੇ ਅਜਮੇਰ ਚੰਦ ਨੂੰ ਭੇਤ ਮਿਲ ਚੁਕਾ ਸੀ
ਰਾਜਿਆਂ ਨੂੰ ਬੁਲਾ ਲਿਆ। ਸਾਰਿਆਂ ਦੀ ਮਿਲ ਮਿ
ਫ਼ੌਜ ਹੋ ਗਈ। ਉਹਨਾਂ ਅਚਨਚੇਤ ਅਨੰਦਪੁਰ ਉਤੇ
ਸਿੱਖ ਬਾਹਰ ਮੈਦਾਨ ਵਿਚ ਆ ਡਟੇ । ਸਵਾਲ
ਮੈਦਾਨ ਵਿਚ ਮਰਨ-ਚਾੱ ਦਾ ਹੁੰਦਾ ਹੈ । ਇਕ ਪਾਸੇ
ਲਾਲਚ ਬਦਲੇ ਲੜਨ ਵਾਲੇ, ਤੇ ਇਕ ਪਾਸੇ ਗੁਰੂ
ਪਰਾਪਤ ਕਰਨ ਦੀ ਰੀਝ ਵਾਲੇ, ਉਹਨਾਂ ਦਾ ਟਾਕਰ
ਦੀ ਲੜਾਈ ਪਿਛੋਂ ਹੀ ਪਹਾੜੀਏ ਪਿੜ ਛੱਡ ਕੇ ਨ
ਫ਼ਤਹਿ ਦੇ ਜੈਕਾਰਿਆਂ ਨਾਲ ਪਹਾੜੀਆਂ ਕੰਬਾ ਦਿ
ਨਾਲ ਰਾਜਿਆਂ ਦੇ ਦਿਲ ਟੁੱਟ ਗਏ । ਉਹਨਾਂ
ਸ਼ਰਣ ਲੈਣ ਦਾ ਫ਼ੈਸਲਾ ਕੀਤਾ । ਓਸੇ ਵੇਲੇ ਉਹ
ਦਿੱਲੀ ਨੂੰ ਭੇਜ ਦਿਤੇ ।

## ਸੈਦ ਖ਼ਾਂ ਦੀ ਚੜ੍ਹਾਈ

ਮੁਗ਼ਲ ਸਰਕਾਰ ਦਾ ਇਹਨਾਂ ਲੜਾਈਆਂ ਵਿਚ ਦੁਵੱ
ਰਾਜੇ ਕਮਜ਼ੋਰ ਹੋਣ, ਜਾਂ ਗੁਰੂ ਜੀ ਦੀ ਤਾਕਤ ਘਟੇ, ਦਿੱ
ਹਾਲਤਾਂ ਵਿਚ ਫ਼ਾਇਦਾ ਸੀ । ਰਾਜਿਆਂ ਦੀ ਬੇਨਤੀ ਮੰਨ
ਗੁਰੂ ਜੀ ਦੇ ਵਿਰੁਧ ਸੈਦ ਖ਼ਾਂ ਜਰਨੈਲ ਨੂੰ ਚੜ੍ਹਾ ਭੇਜਿਆ ।

ਸੈਦ ਖ਼ਾਂ ਬਹੁਤ ਸਾਰੀ ਫ਼ੌਜ ਲੈ ਕੇ ਦਿੱਲੀ ਤੋਂ ਤੁਰ
ਦੂਸਰਾ ਨਾਮਵਰ ਜਰਨੈਲ ਰਮਜ਼ਾਨ ਖ਼ਾਂ ਸੀ । ਰਸਤੇ ਵਿਚ
ਭੈਣ ਨਸੀਰਾਂ (ਸੱਯਦ ਬੁੱਧੂ ਸ਼ਾਹ ਦੀ ਪਤਨੀ) ਕੋਲ ਠਹਿਰਿ
ਗੁਰੂ ਮਹਾਰਾਜ ਦਾ ਪੱਕਾ ਸ਼ਰਧਾਲੂ ਸੀ । ਭੰਗਾਣੀ ਦੇ ਯੁੱਧ
ਸੇਵਾ ਕਰਦਿਆਂ ਬੁੱਧੂ ਸ਼ਾਹ ਦੇ ਦੋ ਪੁੱਤਰ ਵੀ ਸ਼ਹੀਦ ਹੋ ਗਏ
ਪੀਰ ਬੁੱਧੂ ਸ਼ਾਹ ਨੇ ਸੈਦ ਖ਼ਾਂ ਨੂੰ ਬਹੁਤ ਸਮਝਾਇਆ । ਸੈਦ
ਕਿਹਾ ਮੰਨ ਕੇ, ਲੜਾਈ ਤੋਂ ਰੁਕਿਆ ਤਾਂ ਨਾ, ਪਰ ਉਹ

ਸਭ ਤੋਂ ਪੁਰਾਣੀ ਲਿਖਤ ਕਵੀ ਸੈਨਾਪਤਿ ਕ੍ਰਿਤ 'ਸ੍ਰੀ ਗੁਰ ਸੋਭਾ' ਮਿਲਦੀ ਹੈ। ਉਸ ਦੇ ਅਨੁਸਾਰ ਗੁਰਦੇਵ ਨੇ ਔਰੰਗਜ਼ੇਬ ਨੂੰ ਚਿੱਠੀ ਲਿਖੀ:

''ਸਾਹਿ ਔਰੰਗ ਕੋ ਲਿਖਾ ਇਹ ਭਾਤ ਸੌ,
ਚਾਹਤਾ ਆਪ ਤੁਹਿ ਪਾਸ ਆਯੋ ।
ਕੌਲ ਬਿਕੌਲ ਸਬ ਲੋਗ ਤੇਰੇ ਭਏ,
ਜੰਗ ਕੋ ਭੇਦ ਐਸੇ ਬਤਾਯੋ ।...
ਦਿਲੋ ਜਾਨ ਸੇ ਕਾਮ ਕੌ ਜਾਨ ਕੀਜੈ ।
ਕਰੋਗੇ ਜਰੂਰੀ, ਨਹੀ ਢੀਲ ਦੀਜੈ ।
ਕਿ ਅਸਵਾਰ ਹਜਾਰ ਸੋ ਸਾਥ ਆਵੈ ।
ਭਲੀ ਫੌਜ ਸੋ ਸਿੰਘ ਡੰਕਾ ਬਜਾਵੈ ।
ਕਿਲੇਦਾਰ ਓ ਫੌਜਦਾਰੰ ਅਪਾਰੇ ।
ਸੂਬੇ ਜਾਤ ਹੈ ਰਾਹ ਕੇ ਬੀਚ ਸਾਰੇ ।
ਬਾ ਫ਼ਰਮਾਨ ਕੋ ਤਯਾਰ ਕੈ ਭੇਜਿ ਦੀਜੈ ।
ਲਿਖਾ ਠਉਰ ਹੀ ਠਉਰ ਕੋ ਆਪ ਕੀਜੈ ।
ਹੁਕਮ ਸਾਹ ਕਾ ਜੋ ਕਬੀ ਹਾਥ ਆਵੈ ।
ਚਲੇ ਕੂਚ ਕੈ ਕੈ ਇਹੀ ਮੋਹਿ ਭਾਵੈ ।
ਦੇਖਿ ਬੀਚਾਰ ਮਨ ਮਾਹਿ ਏਤਾ ਕਹਿਓ,
ਕਉਨ ਸੰਜੋਗ ਕਰਤਾਰ ਆਵੈ ।
ਲਿਖਾ ਕੈ ਦੇਹੁ ਤਾਕੀਦ ਦਰਬਾਰ ਮੈ,
ਸਿੰਘ ਤਤਕਾਲ ਯਾ ਤੇ ਸਿਥਾਵੈ ।
ਗੁਰਜ ਬਰਦਾਰ ਫੁਰਮਾਨ ਭੇਜਾ, ਤਬੈ
ਸਿੰਘ ਗੋਬਿੰਦ ਕੇ ਪਾਸ ਜਾਵੈ ।
ਜੋਰ ਕਰ ਬੇਨਤੀ ਜਾਇ ਐਸੇ ਕਹੋ,
ਰਹੋ ਤਿਹ ਠਉਰ, ਜਹਾ ਜੀਵ ਆਵੈ ।
ਗੁਰਜਦਾਰ ਫੁਰਮਾਨ ਲੈ ਦਯਾ ਸਿੰਘ ਕੇ ਸੰਗਿ ।
ਬਿਦਾ ਕੀਏ ਤਾਹੀ ਸਮੈ ਬਾਦਸਾਹ ਔਰੰਗ ।''

ਭਾਵ, ਗੁਰੂ ਜੀ ਨੇ ਬਾਦਸ਼ਾਹ ਨੂੰ ਚਿੱਠੀ ਲਿਖੀ । ਉਤਰ ਵਿਚ ਬਾਦਸ਼ਾਹ ਨੇ (ਰਾਹਦਾਰੀ ਵਜੋਂ) ਲਿਖ ਭੇਜਿਆ, ਕਿ ਆਪ ਜਿੱਥੇ ਚਾਹੋ ਰਹੋ, ਸਰਕਾਰੀ ਕਰਮਚਾਰੀ ਦਖ਼ਲ ਨਹੀਂ ਦੇਣਗੇ ।

ਤਲਵਾਰ ਦੀ ਭੇਟਾ ਹੋ ਗਈ । ਬਾਕੀ, ਘਬਰਾਹਟ ਵਿਚ ਜਿਸ ਪਾਸੇ ਕਿਸੇ ਦਾ ਮੂੰਹ ਹੋਇਆ, ਜਾਨ ਬਚਾ ਕੇ ਨੱਸ ਗਿਆ । ਸ਼ਾਹੀ ਸੈਨਾ ਵਾਸਤੇ ਇਹ ਮੁਕੰਮਲ ਹਾਰ ਸੀ। ਸਿੱਖਾਂ ਨੇ ਨਾ ਸਿਰਫ਼ ਆਪਣਾ ਲੁੱਟਿਆ ਮਾਲ ਹੀ ਵਾਪਸ ਲੈ ਲਿਆ, ਸਗੋਂ ਵੈਰੀ ਦਾ ਬਹੁਤ ਸਾਰਾ ਸਾਮਾਨ ਵੀ ਉਹਨਾਂ ਦੇ ਹੱਥ ਆ ਗਿਆ । ਫ਼ਤਹਿ ਦੇ ਵਾਜੇ ਵਜਾਉਂਦੇ ਸਿੰਘ ਫੇਰ ਅਨੰਦਪੁਰ ਆ ਦਾਖ਼ਲ ਹੋਏ । ਇਹ ਘਟਨਾ ੧੭੬੦ ਬਿ. ਦੇ ਆਖ਼ਰੀ ਦਿਨਾਂ (ਮਾਰਚ, ੧੭੦੪ ਈ ) ਦੀ ਹੈ ।

## ਇਸ ਲੜਾਈ ਦਾ ਅਸਰ

ਇਸ ਲੜਾਈ ਦਾ ਦੋਹੀਂ ਪਾਸੀਂ ਬੜਾ ਭਾਰਾ ਅਸਰ ਪਿਆ । ਸਿੱਖਾਂ ਨੂੰ ਏਸ ਗੱਲ ਦਾ ਨਿਸ਼ਚਾ ਹੋ ਗਿਆ, ਕਿ ਗੁਰੂ ਜੀ ਦੀ ਮੇਹਰ ਹੁੰਦਿਆਂ, ਉਹਨਾਂ ਨੂੰ ਕੋਈ ਵੀ ਜਿੱਤ ਨਹੀਂ ਸਕਦਾ । ਕਿਸੇ ਹੱਦ ਤਕ ਉਹਨਾਂ ਦਾ ਐਸਾ ਸੋਚਣਾ ਠੀਕ ਵੀ ਸੀ । ਸਿੱਖ ਕੇਵਲ ਪੰਜ ਸੌ ਸਨ, ਤੇ ਦੁਸ਼ਮਣ ਕਈ ਹਜ਼ਾਰ । ਵੈਰੀ ਦੇ ਦਬਾ ਥੱਲੇ ਉਹਨਾਂ ਨੂੰ ਅਨੰਦਪੁਰ ਛਡਣਾ ਵੀ ਪਿਆ । ਪਰ ਕੁਛ ਘੰਟਿਆਂ ਪਿੱਛੋਂ ਹੀ ਉਹ ਵਿਰੋਧੀ ਦਲ ਨੂੰ ਪੂਰਨ ਤੇ ਮਾਰੂ ਹਾਰ ਦੇ ਸਕੇ । ਸਿੱਖ ਅਥਾਹ ਖ਼ੁਸ਼ੀ ਨਾਲ ਇਕ ਦੂਸਰੇ ਦੇ ਗਲ ਮਿਲਦੇ, ਤੇ ਫ਼ਤਹਿ ਬੁਲਾ ਕੇ ਕਹਿੰਦੇ, ''ਵਾਹਿਗੁਰੂ ਦੇ ਖ਼ਾਲਸੇ ਦੀ ਸਦਾ ਫ਼ਤਹਿ ਹੈ। ਸਾਨੂੰ ਦੇ ਇਸ ਵਿਸ਼ਵਾਸ ਨੇ ਹੀ ਪਿਛੋਂ ਉਹਨਾਂ ਨੂੰ ਪੰਜਾਬ ਦੇ ਬਾਦਸ਼ਾਹ ਬਣਾ ਦਿਤਾ।

## ਔਰੰਗਜ਼ੇਬ ਦੀ ਘਬਰਾਹਟ

ਦੂਸਰੇ ਪਾਸੇ ਮੁਗ਼ਲ ਹਾਕਮਾਂ ਦੇ ਮਨ 'ਤੇ ਵੀ ਇਸਦਾ ਬਹੁਤ ਅਸਰ ਪਿਆ । ਗੁਰੂ ਜੀ ਦੀ ਸ਼ਕਤੀ ਨੂੰ ਉਹ ਅਲੌਕਿਕ ਕਰਾਮਾਤ ਸਮਝ ਕੇ ਘਬਰਾ ਗਏ । ਉਹਨਾਂ ਸਾਰੀਆਂ ਗੱਲਾਂ ਵਧਾ ਚੜ੍ਹਾ ਕੇ ਬਾਦਸ਼ਾਹ ਔਰੰਗਜ਼ੇਬ ਵੱਲ ਲਿਖੀਆਂ । ਔਰੰਗਜ਼ੇਬ ਵੀ ਇਹਨਾਂ ਸਮਾਚਾਰਾਂ ਦਾ ਅਸਰ ਕਬੂਲਣੋਂ ਨਾ ਬਚ ਸਕਿਆ । ਵਧੇਰੇ ਚਿੰਤਾ ਉਹਨੂੰ ਇਹ ਜਾਣ ਕੇ ਹੋਈ, ਕਿ ਮੁਸਲਮਾਨ ਵੀ ਗੁਰੂ ਜੀ ਦੇ ਅਸਰ ਥੱਲੇ ਚਲੇ ਜਾ ਰਹੇ ਹਨ। ਉਹਦੇ ਸਾਮ੍ਹਣੇ ਸੱਯਦ ਬੁੱਧੂ ਸ਼ਾਹ, ਕਾਲੇ ਖ਼ਾਂ, ਮੈਮੂੰ ਖ਼ਾਂ, ਸੱਯਾਦ ਬੇਗ, ਸੈਦ ਖ਼ਾਂ, ਆਦਿ ਦੀ ਇਕ ਲੰਮੀ ਫ਼ਰਿਸਤ ਪਈ ਸੀ । ਬਾਦਸ਼ਾਹ ਘਬਰਾ ਗਿਆ । ਉਹਨੇ ਸੋਚਿਆ, 'ਹਿੰਦੂਆਂ ਤੇ ਮੁਸਲਮਾਨਾਂ ਦੀ ਫੁੱਟ ਹੀ ਮੇਰੇ ਰਾਜ ਦੀ ਸਭ ਤੋਂ ਵੱਡੀ ਜ਼ਮਾਨਤ ਹੈ । ਪਹਿਲਾਂ ਹਿੰਦੂਆਂ ਦੀ ਅੰਦਰੂਨੀ ਫੁੱਟ ਦਾ ਸਦਕਾ ਮੁਸਲਮਾਨ ਹਿੰਦੁਸਤਾਨ ਦੇ ਮਾਲਕ ਬਣੇ ਹਨ । ਹਿੰਦੂਆਂ ਵਿਚ ਬੁਨਿਆਈ ਫੁੱਟ, ਵਰਣ-ਵੰਡ ਦੇ ਛੂਤ ਛਾਤ । ਪਹਿਲੇ ਹੱਥੋਂ ਗੁਰੂ ਨੇ ਖ਼ਾਲਸਾ ਪੰਥ ਸਾਜ ਕੇ ਉਹ ਫੁੱਟ ਮਿਟਾ ਦਿਤੀ ਹੈ । ਛੱਤਰੀ,

ਬ੍ਰਹਿਮਣ ਤੋਂ ਲੈ ਕੇ ਨੀਵੀਂ ਤੋਂ ਨੀਵੀਂ ਜਾਤੀ ਦੇ ਸ਼ੂਦਰ ਤਕ ਅੰਮ੍ਰਿਤ ਛਕ ਕੇ ਭਰਾ ਬਣ ਜਾਂਦੇ ਹਨ। ਉਹਨਾਂ ਵਿਚ ਕੋਈ ਭਿੰਨ ਭੇਤ ਤੇ ਛੂਤ ਛਾਤ ਨਹੀਂ ਰਹਿ ਜਾਂਦੀ। ਉਹ ਇਕੋ ਭਾਂਡੇ ਖਾਂਦੇ ਪੀਂਦੇ, ਤੇ ਇਕ ਦੂਜੇ ਬਦਲੇ ਆਪਣੇ ਲਹੂ ਦਾ ਆਖ਼ਰੀ ਕਤਰਾ ਡੁਹਲਣ ਵਾਸਤੇ ਤਿਆਰ ਹੋ ਜਾਂਦੇ ਹਨ। ਸ਼ਖ਼ਸੀ ਹਕੂਮਤ ਵਾਸਤੇ ਇਹ ਸਭ ਤੋਂ ਵੱਡਾ ਖ਼ਤਰਾ ਹੈ। ਸਾਡੇ ਵਾਸਤੇ ਇਕੋ ਗੁੰਜਾਇਸ਼ ਸੀ, ਕਿ ਅਸੀਂ ਹਿੰਦੂਆਂ ਸਿੱਖਾਂ ਨੂੰ ਇਕ ਪਾਸੇ ਤੇ ਮੁਸਲਮਾਨਾਂ ਨੂੰ ਇਕ ਪਾਸੇ ਖੜੇ ਕਰਕੇ ਮਜ਼ਹਬ ਦੇ ਨਾਮ ਉਤੇ ਲੜਾ ਸਕੀਏ। ਪਰ ਹੁਣ ਤਾਂ ਨਾਮਵਾਰ ਮੁਸਲਮਾਨ ਵੀ ਗੁਰੂ ਦੇ ਅਕੀਦਤਮੰਦ ਹੁੰਦੇ ਜਾ ਰਹੇ ਹਨ। ਅਸਰ ਬਹੁਤਾ ਵਧ ਗਿਆ, ਤਾ ਕਿਸੇ ਦਿਨ ਗੁਰੂ ਹਿੰਦੂਆਂ ਮੁਸਲਮਾਨਾਂ ਨੂੰ ਇਕ ਕਰਕੇ ਸਰਕਾਰ ਦਾ ਤਖ਼ਤਾ ਉਲਟ ਦੇਵੇਗਾ। ਜਿਸ ਗੁਰੂ ਨੇ ਆਪਣੀ ਗੱਦੀ ਦਾ ਵਾਰਸ ਚੁਣਨ ਲੱਗਿਆਂ ਵੀ, ਆਪਣੇ ਕਿਸੇ ਪੁੱਤਰ ਦੀ ਥਾਂ, ਪੰਜਾਂ ਪਿਆਰਿਆਂ ਦੀ ਪੰਚਾਇਤ ਨੂੰ ਤਰਜੀਹ ਦਿਤੀ ਹੈ, ਉਹ ਇਕ ਬਾਦਸ਼ਾਹ ਦੀ ਸ਼ਖ਼ਸੀ ਹਕੂਮਤ ਕਦੋਂ ਬਰਦਾਸ਼ਤ ਕਰੇਗਾ। ਮੇਰੀ ਬਾਦਸ਼ਾਹੀ ਵਾਸਤੇ ਇਹ ਬਹੁਤ ਵੱਡਾ ਖ਼ਤਰਾ ਹੈ। ਇਸ ਖ਼ਤਰੇ ਦਾ ਹੁਣੇ ਹੀ ਖ਼ਾਤਮਾ ਕਰ ਦੇਣਾ ਚਾਹੀਦਾ ਹੈ। ਬਾਦਸ਼ਾਹ ਨੇ ਅਨੰਦਪੁਰ ਤੇ ਓਥੋਂ ਦੇ ਵਾਸੀਆਂ ਨੂੰ ਪੂਰੀ ਤਰ੍ਹਾਂ ਤਬਾਹ ਕਰਨ ਦਾ ਮਨ ਬਣਾ ਲਿਆ।

ਆਮ ਲੋਕਾਂ—ਖ਼ਾਸ ਕਰ ਹੱਥੀਂ ਕੰਮ ਕਰਨ ਵਾਲਿਆਂ—ਨੂੰ ਜਥੇਬੰਦ ਕਰਨ ਵਾਲਿਆਂ ਦੀ, ਸ਼ਖ਼ਸ਼ੀ ਸਰਕਾਰ ਸਦਾ ਹੀ ਦੁਸ਼ਮਣ ਰਹੀ ਹੈ। ਗੁਰੂ ਮਹਾਰਾਜ ਦਾ ਵੀ ਸਭ ਤੋਂ ਵੱਡਾ ਏਹਾ ਦੋਸ਼ ਮੰਨਿਆ ਜਾਂਦਾ ਸੀ, ਕਿ ਉਹ ਕਿਰਤ ਕਰਨ ਵਾਲਿਆਂ (ਨੀਂਵੀਆਂ ਜਾਤੀਆਂ) ਨੂੰ, ਵਿਹਲੜਾਂ (ਉੱਚ ਜਾਤੀਆਂ ਤੋਂ ਲੋਟੂਆਂ) ਦੇ ਮੁਕਾਬਲੇ 'ਤੇ ਖੜਾ ਕਰ ਰਹੇ ਹਨ।

ਦੂਸਰੇ ਪੱਖ ਤੋਂ ਔਰੰਗਜ਼ੇਬ ਸੋਚਦਾ, ''ਦੱਖਣ ਦੀ ਮੁਹਿਮ ਅਜੇ ਮੁੱਕੀ ਨਹੀਂ। ਜੇ ਕਿਤੇ ਪੰਜਾਬ ਵਿਚ ਵੀ ਖੁੱਲ੍ਹੀ ਬਗ਼ਾਵਤ ਹੋ ਗਈ ਤਾਂ। ਫਿਰ ਜਿਨ੍ਹਾਂ ਬਾਗ਼ੀਆਂ ਕੋਲ ਗੁਰੂ ਗੋਬਿੰਦ ਸਿੰਘ ਵਰਗਾ ਆਗੂ ਹੋਵੇਗਾ, ਉਹਨਾਂ ਨੂੰ ਫ਼ਤਹਿ ਕਰ ਲੈਣਾ ਮੁਸ਼ਕਲ ਹੀ ਨਹੀਂ, ਨਾਮੁਮਕਿਨ ਹੈ। ਇਸ ਨੂੰ ਹੁਣੇ ਖ਼ਤਮ ਕਰਨਾ ਹੀ ਠੀਕ ਹੈ।' ਬਾਦਸ਼ਾਹ ਨੇ ਵੱਧ ਤੋਂ ਵੱਧ ਫ਼ੌਜੀ ਤਾਕ਼ਤ ਇਸ ਪਾਸੇ ਵਰਤਣ ਦਾ ਫ਼ੈਸਲਾ ਕਰ ਲਿਆ।

# ਅਨੰਦਪੁਰ ਦਾ ਆਖ਼ਰੀ ਯੁੱਧ

## ਬਾਦਸ਼ਾਹ ਦਾ ਹੁਕਮ

ਸ਼ਾਹੀ ਅਫ਼ਸਰਾਂ ਦੀ ਰੀਪੋਰਟ ਦੇ ਨਾਲ ਹੀ ਪਹਾੜੀ ਰਾਜਿਆਂ ਵੱਲੋਂ ਦਰਖ਼ਾਸਤ ਲੈ ਕੇ ਉਹਨਾਂ ਦੇ ਨੁਮਾਇੰਦੇ ਵੀ ਬਾਦਸ਼ਾਹ ਕੋਲ ਜਾ ਪਹੁੰਚੇ। ਰਾਜਿਆਂ ਨੇ ਸ਼ਾਹੀ ਅਫ਼ਸਰਾਂ ਨਾਲੋਂ ਵੀ ਵਧਾ ਚੜ੍ਹਾ ਕੇ ਸਭ ਗੱਲਾਂ ਲਿਖੀਆਂ ਸਨ। ਗੁੱਸੇ ਵਿਚ ਬਾਦਸ਼ਾਹ ਨੇ ਦਿੱਲੀ, ਸਰਹਿੰਦ ਤੇ ਲਾਹੌਰ ਆਦਿ ਦੇ ਸੂਬੇਦਾਰਾਂ ਨੂੰ ਸਖ਼ਤ ਹੁਕਮ ਭੇਜਿਆ, ਕਿ ਉਹ ਸਾਰੀ ਤਾਕਤ ਲਾ ਕੇ ਅਨੰਦਪੁਰ ਤੇ ਗੁਰੂ ਨੂੰ ਖ਼ਤਮ ਕਰ ਦੇਣ।

## ਸ਼ਾਹੀ ਫ਼ੌਜ ਦੀ ਚੜ੍ਹਾਈ

ਦਿੱਲੀ ਦੇ ਸੂਬੇਦਾਰ ਨੇ ਅੱਗੇ ਸਰਹਿੰਦ ਤੇ ਲਾਹੌਰ ਨੂੰ ਹੁਕਮ ਭੇਜ ਦਿਤੇ। ਵਜ਼ੀਰ ਖ਼ਾਂ ਸੂਬੇਦਾਰ ਸਰਹਿੰਦ ਤੇ ਜ਼ਬਰਦਸਤ ਖ਼ਾਂ ਸੂਬੇਦਾਰ ਲਾਹੌਰ ਆਪਣੀ ਸਾਰੀ ਤਾਕਤ ਨਾਲ ਅਨੰਦਪੁਰ ਵੱਲ ਤੁਰ ਪਏ। ਇਹ ਦੋਵੇਂ ਰੋਪੜ ਆ ਇੱਕਠੇ ਹੋਏ। ਏਥੇ ਹੀ ਉਹਨਾਂ ਨਾਲ ਪਹਾੜੀ ਰਾਜੇ (ਅਜਮੇਰ ਚੰਦ ਬਿਲਾਸਪੁਰ, ਘੁਮੰਡ ਚੰਦ ਕਾਂਗੜਾ, ਬੀਰ ਸਿੰਘ ਜਸਵਾਲ, ਕੁੱਲੂ, ਮੰਡੀ, ਜੰਮੂ, ਨੂਰਪੁਰ ਚੰਬਾ, ਗੁਲੇਰ, ਸਿਰੀ-ਨਗਰ, ਖਿੜਤ੍ਰਵਾਲ, ਡਢਵਾਲ ਆਦਿ ਦੇ ਰਾਜੇ) ਆਪਣੀਆਂ ਫ਼ੌਜਾਂ ਲੈ ਕੇ ਆ ਮਿਲੇ। ਇਲਾਕੇ ਦੇ ਗੁੱਜਰ, ਰੰਘੜ ਤੇ ਹੋਰ ਮੁਸਲਮਾਨ ਵੀ ਸ਼ਾਮਲ ਹੋਏ। ਸਾਰੀ ਮੁਹਿੰਮ ਦੀ ਜ਼ਿੰਮੇਵਾਰੀ ਬਾਦਸ਼ਾਹ ਵੱਲੋਂ ਵਜ਼ੀਰ ਖ਼ਾਂ ਸੂਬੇਦਾਰ ਸਰਹਿੰਦ ਨੂੰ ਸੌਂਪੀ ਗਈ ਸੀ। ਉਹਨੇ ਇਸ ਜੰਗ ਨੂੰ ਮਜ਼ਹਬੀ ਰੰਗ ਦੇ ਕੇ ਬਹੁਤ ਸਾਰੇ ਗ਼ਾਜ਼ੀ ਵੀ ਇਕੱਠੇ ਕਰ ਲਏ। ਸਾਰਿਆਂ ਦੀ ਗਿਣਤੀ ਮਿਲ ਮਿਲਾ ਕੇ ਦਸ ਲੱਖ ਤੋਂ ਵੀ ਵਧੇਰੇ ਹੋ ਗਈ।

## ਦਸ ਹਜ਼ਾਰ ਸਿੱਖ ਅਨੰਦਪੁਰ

ਏਸ ਮਾਰੂ ਮੁਹਿੰਮ ਦੀਆਂ ਖ਼ਬਰਾਂ ਸਾਰੇ ਪੰਜਾਬ ਵਿਚ ਖਿੱਲਰ ਗਈਆਂ। ਸਿੱਖ ਵੀ ਹਾੜ੍ਹੀ ਦੀ ਫ਼ਸਲ ਸੰਭਾਲ ਕੇ ਅਨੰਦਪੁਰ ਨੂੰ ਤੁਰ ਪਏ। ਇਹ ਖ਼ਿਆਲ ਆਮ ਸੀ, ਕਿ ਇਹ ਲੜਾਈ ਇਕ ਏਕੜੀ ਕਰਕੇ ਹੀ ਖ਼ਤਮ ਹੋਵੇਗੀ। ਸੋ, ਉਹ ਸਿੱਖ ਅਨੰਦਪੁਰ

ਆਏ, ਜਿਨ੍ਹਾਂ ਨੇ ਆਪਣੇ ਆਪ ਨੂੰ ਸ਼ਹੀਦੀ ਵਾਸਤੇ ਤਿਆਰ ਕਰ ਲਿਆ। ਲੜਾਈ ਆਰੰਭ ਹੋਣ ਵੇਲੇ ਸਿੱਖ ਫ਼ੌਜ ਦੀ ਗਿਣਤੀ ਮਸਾਂ ਦਸ ਹਜ਼ਾਰ ਸੀ।[1]

## ਕਵੀ ਤੇ ਲੋਕਾਂ ਦੇ ਪਰਵਾਰ ਚਲੇ ਗਏ

ਗੁਰੂ ਮਹਾਰਾਜ ਵੀ ਸਮਝਦੇ ਸਨ, ਕਿ ਇਹ ਲੜਾਈ ਕਿਸੇ ਫ਼ੈਸਲੇ 'ਤੇ ਪੁੱਜੇ ਬਿਨਾਂ ਖ਼ਤਮ ਨਹੀਂ ਹੋਣੀ। ਹਜ਼ੂਰ ਨੇ ਸਾਰੇ ਕਵੀ, ਲੇਖਕ ਤੇ ਹੋਰ ਵਿਦਵਾਨ ਅਨੰਦਪੁਰ ਤੋਂ ਵਿਦਾ ਕਰ ਦਿਤੇ। ਗੁਰਦੇਵ ਨੇ ਸ਼ਹਿਰ ਵਿਚ ਵੀ ਹੁਕਮ ਦੇ ਦਿਤਾ, ਕਿ ਲੋਕ ਆਪਣੇ ਪਰਵਾਰ ਅਨੰਦਪੁਰ ਤੋਂ ਬਾਹਰ ਭੇਜ ਦੇਣ, ਹੋਰ ਵੀ ਕੋਈ ਲੜਾਈ ਦੀਆਂ ਮੁਸੀਬਤਾਂ ਤੋਂ ਡਰਦਾ ਜਾਣਾ ਚਾਹੇ, ਤਾਂ ਚਲਾ ਜਾਏ। ਲਗਭਗ ਸਾਰੇ ਲੋਕਾਂ ਨੇ ਆਪਣੇ ਪਰਿਵਾਰ ਅਨੰਦਪੁਰ ਤੋਂ ਬਾਹਰ ਭੇਜ ਦਿਤੇ। ਮਗਰ ਗੁਰੂ ਮਹਾਰਾਜ ਨੇ ਆਪਣਾ ਪਰਵਾਰ ਬਾਹਰ ਨਹੀਂ ਭੇਜਿਆ। ਹਜ਼ੂਰ ਦੇ ਦੋਵੇਂ ਮਹਿਲ (ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ), ਮਾਤਾ ਗੁਜਰੀ ਜੀ ਤੇ ਚਾਰੇ ਸਾਹਿਬਜ਼ਾਦੇ, ਗੁਰਦੇਵ ਦੇ ਨਾਲ ਹੀ ਰਹੇ। ਮਹਾਰਾਜ ਆਪਣਾ ਪਰਵਾਰ ਬਾਹਰ ਭੇਜ ਦੇਂਦੇ, ਤਾਂ ਸਭ ਲੋਕਾਂ ਤੇ ਹੌਸਲੇ ਟੁੱਟ ਜਾਂਦੇ। ਕੌਮ ਦੀ ਅਗਵਾਈ ਕਰਨ ਵਾਲਿਆਂ ਨੂੰ ਹਰ ਮੁਸੀਬਤ ਸਹਾਰਨ ਵਾਸਤੇ ਤਿਆਰ ਰਹਿਣਾ ਚਾਹੀਦਾ ਹੈ।

## ਗੁਰੂ ਜੀ ਵੱਲੋਂ ਤਿਆਰੀ

ਦੁਸ਼ਮਣ ਬਾਰੇ ਸਭ ਖ਼ਬਰਾਂ ਗੁਰਦੇਵ ਨੂੰ ਮਿਲ ਰਹੀਆਂ ਸਨ। ਹਜ਼ੂਰ ਨੂੰ ਜਿੰਨਾ ਸਮਾਂ ਮਿਲਿਆ, ਉਹਨਾਂ ਤਿਆਰੀ ਵਿਚ ਲਾਇਆ। ਸਭ ਤੋਂ ਵਧੇਰੇ ਸ਼ਸਤਰਾਂ ਦੀ ਤਿਆਰੀ ਉਤੇ ਜ਼ੋਰ ਦਿਤਾ ਗਿਆ। ਅਨੰਦਪੁਰ ਦੇ ਕਾਰਖ਼ਾਨਿਆਂ ਵਿਚ ਬੰਦੂਕਾਂ ਤੇ ਤੋਪਾਂ ਤਕ ਢਾਲੀਆਂ ਗਈਆਂ। ਹੋਰ ਹਰ ਕਿਸਮ ਦੇ ਹਥਿਆਰ ਓਥੇ ਹੀ ਤਿਆਰ ਹੁੰਦੇ ਸਨ। ਹਥਿਆਰਾਂ ਤੋਂ ਬਾਹਦ ਲੋੜ ਹੁੰਦੀ ਹੈ ਖ਼ੁਰਾਕ ਦੀ। ਜਿੰਨਾ ਹੋ ਸਕਿਆ ਦਾਣਾ ਪੱਠਾ ਵੀ ਇਕੱਠਾ ਕੀਤਾ ਗਿਆ।

ਸ਼ਹਿਰ ਦੀ ਰੱਖਿਆ ਵਾਸਤੇ ਗੁਰਦੇਵ ਨੇ ਕਿਲ੍ਹੇ ਬਣਾਏ ਹੋਏ ਸਨ। ਉਸ ਸਮੇਂ ਕਿਲ੍ਹਿਆਂ ਦੀ ਓਹੀ ਮਹਾਨਤਾ ਸੀ, ਜੋ ਅੱਜ ਹਵਾਈ ਅੱਡਿਆਂ ਦੀ ਹੈ। ਮਹਾਰਾਜ ਨੇ ਹਰ ਕਿਲ੍ਹੇ ਦੀ ਸੌਂਪਣਾ ਵੱਖ ਵੱਖ ਜਰਨੈਲਾਂ ਨੂੰ ਕਰ ਦਿਤੀ। ਕੇਸਗੜ੍ਹ ਦੀ ਰੱਖਿਆ ਦਾ ਭਾਰ ਸ਼ਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਸੌਂਪਿਆ ਗਿਆ। ਲੋਹਗੜ੍ਹ ਨਾਹਰ ਸਿੰਘ ਤੇ ਸ਼ੇਰ ਸਿੰਘ ਦੇ ਹਵਾਲੇ ਕੀਤਾ ਗਿਆ। ਅਗਮਪੁਰ ਦਾ ਕਿਲ੍ਹੇ ਦਾ ਆਲਮ

1. ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੨੨੫ ।

ਸਿੰਘ ਨੂੰ ਥਾਪਿਆ ਗਿਆ। ਉਤਰੀ ਪਾਸੇ ਦੀ ਰਾਖੀ ਵਾਸਤੇ ਦਇਆ ਸਿੰਘ ਨੀਯਤ ਹੋਇਆ। ਉਦੇ ਸਿੰਘ ਨੂੰ ਇਕ ਹੋਰ ਬਾਹੀ ਸੌਂਪੀ ਗਈ। ਸਭ ਕਿਲ੍ਹਿਆਂ ਵਿਚ ਨਿੱਕੀਆਂ ਵੱਡੀਆਂ ਤੋਪਾਂ ਬੀੜ ਦਿਤੀਆਂ ਗਈਆਂ। ਪੰਜ ਪੰਜ ਸੌ ਜਵਾਨ ਕਿਲ੍ਹਿਆਂ ਵਿਚ ਪੱਕੇ ਕਰਕੇ ਬਾਕੀ ਫ਼ੌਜ ਆ ਰਹੇ ਵੈਰੀ ਦਾ ਸਵਾਗਤ ਕਰਨ ਵਾਸਤੇ ਖੁੱਲੇ ਪਿੜ ਵਿਚ ਛਾਤੀਆਂ ਤਾਣ ਖਲੀ। ਪੂਰੀ ਤਿਆਰੀ ਕਰਕੇ ਸਿੱਖ ਦੁਸ਼ਮਣ ਦੀ ਉਡੀਕ ਕਰਨ ਲੱਗੇ।

## ਲੜਾਈ ਆਰੰਭ

ਵਜ਼ੀਰ ਖ਼ਾਂ ਦੀ ਸਰਦਾਰੀ ਹੇਠਾਂ ਸ਼ਾਹੀ ਫ਼ੌਜਾਂ ਹਮਲਾ ਕਰਨ ਵਾਸਤੇ ਅੱਗੇ ਵਧੀਆਂ। ਦੋਵੇਂ ਦਲ ਆਮ੍ਹੋ-ਸਾਮ੍ਹਣੇ ਆ ਹੋਏ। ੨੨ ਜੇਠ, ੧੭੬੧ ਬੀ. (ਮਈ, ੧੭੦੪ ਈ.) ਨੂੰ ਲੜਾਈ ਸ਼ੁਰੂ ਹੋ ਗਈ। ਦੁਸ਼ਮਣ ਨੇ ਤਿੰਨਾਂ ਪਾਸਿਆਂ ਤੋਂ ਤੋਪਾਂ ਦਾਗਣੀਆਂ ਸ਼ੁਰੂ ਕਰ ਦਿਤੀਆਂ। ਜਵਾਬ ਵਿਚ ਸਿੱਖਾਂ ਨੇ ਵੀ ਆਪਣੀਆਂ ਤੋਪਾਂ ਨੂੰ ਅੱਗ ਵਿਖਾਈ। ਲੱਗੇ ਦੋਹਾਂ ਪਾਸਿਆਂ ਤੋਂ ਅੰਗਿਆਰ ਵੱਸਣ। ਤਿੰਨ ਦਿਨ ਦੂਰੋਂ ਦੂਰੇ ਵਾਰ ਹੁੰਦੇ ਰਹੇ। ਏਸ ਤਰ੍ਹਾਂ ਦੀ ਲੜਾਈ ਵਿਚ ਦੁਸ਼ਮਣ ਦਾ ਹੀ ਵਧੇਰੇ ਨੁਕਸਾਨ ਹੋਇਆ। ਸਿੱਖ ਕਿਲ੍ਹਿਆਂ ਤੇ ਮੋਰਚਿਆਂ ਦੀ ਓਟ ਵਿਚ ਸਨ। ਉਹਨਾਂ ਉਤੇ ਵੈਰੀ ਦੀ ਗੋਲਾਬਾਰੀ ਦਾ ਵਧੇਰੇ ਅਸਰ ਨਹੀਂ ਸੀ ਹੁੰਦਾ। ਪਰ ਦੁਸ਼ਮਣ ਖੁੱਲ੍ਹੇ ਮੈਦਾਨ ਵਿਚ ਸੀ। ਸੋ, ਸਿੱਖਾਂ ਦਾ ਕੋਈ ਵੀ ਵਾਰ ਖ਼ਾਲੀ ਨਹੀਂ ਸੀ ਜਾਂਦਾ। ਸਿੱਖਾਂ ਕੋਲ ਦੋ ਤੋਪਾਂ– ਬਾਘਣ ਤੇ ਵਿਜੈ ਘੋਸ਼–ਬਹੁਤ ਵੱਡੀਆਂ ਸਨ। ਚੌਥੇ ਦਿਨ ਸਿੰਘਾਂ ਨੇ ਉਹ ਦਾਗਣੀਆਂ ਸ਼ੁਰੂ ਕਰ ਦਿਤੀਆਂ। ਉਹਨਾਂ ਦੇ ਚੱਲਣ ਨਾਲ ਧਰਤੀ ਕੰਬ ਉੱਠੀ। ਉਸ ਜ਼ਮਾਨੇ ਦੀਆਂ ਤੋਪਾਂ ਅੱਜ ਦੇ ਟਾਕਰੇ 'ਤੇ ਨੁਕਸਾਨ ਨਹੀਂ ਸੀ ਕਰ ਸਕਦੀਆਂ, ਪਰ ਉਹਨਾਂ ਦਾ ਕੰਨ-ਪਾੜਵਾਂ ਖੜਾਕ ਹੀ ਦੁਸ਼ਮਣ ਦਲ ਵਿਚ ਭੈ ਪੈਦਾ ਕਰਨ ਵਾਸਤੇ ਕਾਫ਼ੀ ਹੁੰਦਾ ਸੀ। ਉਹਨਾਂ ਵੱਡੀਆਂ ਤੋਪਾਂ ਦੀ ਦਹਾੜ ਸੁਣ ਕੇ ਵੈਰੀਆਂ ਵਿਚ ਭਾਜੜ ਪੈ ਗਈ। ਇਕ ਵਾਰ ਸਾਰੇ ਮੋਰਚਿਆਂ ਉਤੇ ਦੁਸ਼ਮਣ ਦੇ ਪੈਰ ਉਖੜ ਗਏ।

## ਲੜਾਈ ਲੰਮੀ ਹੋ ਗਈ

ਜਿਹੜੇ ਸਿਪਾਹੀ ਕਦੇ ਪਹਿਲਾਂ ਵੀ ਸਿੱਖਾਂ ਨਾਲ ਲੜ ਚੁੱਕੇ ਸਨ, ਉਹਨਾਂ ਦੇ ਦਿਲਾਂ ਉਤੇ ਸਿੱਖਾਂ ਦਾ ਅਮਿਟ ਭੈ ਬੈਠਾ ਹੋਇਆ ਸੀ। ਇਕ ਓਦਰਿਆ ਹੋਇਆ ਬੰਦਾ, ਦਸਾਂ ਨਾਲਦਿਆਂ ਦੀ ਘਬਰਾਹਟ ਦਾ ਕਾਰਨ ਕਰਦਾ ਹੈ। ਬਹੁ-ਗਿਣਤੀ ਦੇ ਭਰੋਸੇ ਉਤੇ ਵੈਰੀ ਨੂੰ ਜੋ ਜਿੱਤ ਦੀ ਆਸ ਸੀ, ਜਾਂਦੀ ਰਹੀ। ਸ਼ਾਹੀ ਜਰਨੈਲ ਤੇ

ਪਹਾੜੀ ਰਾਜੇ ਨਵੇਂ ਸਿਰਿਓਂ ਸੋਚਣ 'ਤੇ ਮਜਬੂਰ ਹੋ ਗਏ। ਬੜੀ ਲੰਮੀ ਸੋਚ ਵਿਚਾਰ ਪਿਛੋਂ ਉਹਨਾਂ ਉਦਾਲੇ ਘੇਰਾ ਪਾ ਕੇ ਸਿੱਖਾਂ ਨੂੰ ਭੁੱਖਿਆਂ ਮਾਰਨ ਦੀ ਸੋਚੀ। ਸਿੱਧੀ ਟੱਕਰ ਦੀ ਥਾਂ ਸਭ ਨੂੰ ਏਹਾ ਤਜਵੀਜ਼ ਪਸੰਦ ਆਈ। ਗਿਣਤੀ ਬਹੁਤ ਸੀ। ਵੈਰੀ ਨੇ ਚੁਫੇਰੇ ਘੇਰਾ ਪੂਰਾ ਕਰ ਲਿਆ। ਸਿੱਖਾਂ ਦੇ ਕਿਲ੍ਹਿਆਂ ਵਿਚੋਂ ਚੱਲਣ ਵਾਲੀਆਂ ਤੋਪਾਂ ਦੀ ਮਾਰ ਤੋਂ ਜ਼ਰਾ ਪਰੇਡੇ ਕਰਕੇ ਵੈਰੀ ਨੇ ਮੋਰਚੇ ਬਣਾ ਲਏ। ਲੜਾਈ ਲੰਮੀ ਹੋ ਗਈ।

## ਭਾਈ ਕਨ੍ਹਈਆ

ਇਸ ਲੜਾਈ ਵਿਚ ਕੁਛ ਘਟਨਾਵਾਂ ਕਦੇ ਨਾ ਭੁੱਲਣ ਵਾਲੀਆਂ ਵਾਪਰੀਆਂ। ਭਾਈ ਕਨ੍ਹਈਆ ਉਦਾਸੀ ਸਾਧੂ ਸੀ। ਉਹਦਾ ਕੰਮ ਸੀ ਮੋਢੇ' ਤੇ ਪਾਣੀ ਦਾ ਮਸ਼ਕ ਪਾ ਕੇ ਲੋਕਾਂ ਨੂੰ ਪਾਣੀ ਪਿਆਉਂਦੇ ਫਿਰਨਾ ਤੇ ਨਾਲ ਨਾਲ ਸਾਰਾ ਦਿਨ ਬਾਣੀ ਦਾ ਪਾਠ ਕਰਦੇ ਰਹਿਣਾ। ਨੌਂਵੇਂ ਗੁਰੂ ਜੀ ਤੋਂ ਲੈ ਕੇ ਹੀ ਉਹ ਸੰਗਤਾਂ ਦੀ ਏਸ ਤਰਾਂ ਸੇਵਾ ਕਰਦਾ ਆ ਰਿਹਾ ਸੀ। ਲੜਾਈ ਹੋਵੇ ਜਾਂ ਅਮਨ, ਉਹ ਆਪਣੇ ਕੰਮ ਵਿਚ ਮਸਤ ਰਹਿੰਦਾ। ਕਈ ਵਾਰ ਉਹ ਵਰ੍ਹਦੀਆਂ ਗੋਲੀਆਂ ਵਿਚ ਵੀ ਫੱਟੜਾਂ ਵਾਸਤੇ ਪਾਣੀ ਲੈ ਪਹੁੰਚਦਾ।

ਏਸ ਯੁੱਧ ਵਿਚ ਇਕ ਦਿਨ ਕੁਛ ਸਿੱਖਾਂ ਨੇ ਗੁਰੂ ਮਹਾਰਾਜ ਪਾਸ ਭਾਈ ਕਨ੍ਹਈਏ ਦੀ ਸ਼ਕਾਇਤ ਆ ਕੀਤੀ, ''ਸੱਚੇ ਪਾਤਸ਼ਾਹ ! ਆਪ ਜੀ ਦਾ ਪੁਰਾਣਾ ਸਿੱਖ ਭਾਈ ਕਨ੍ਹਈਆ, ਵੈਰੀ ਨਾਲ ਮਿਲ ਗਿਆ ਹੈ। ਅਸੀਂ ਜਿਨ੍ਹਾਂ ਵੈਰੀਆਂ ਨੂੰ ਘਾਇਲ ਕਰਕੇ ਮੌਤ ਕਨਾਰੇ ਪਚਾਉਂਦੇ ਹਾਂ, ਭਾਈ ਕਨ੍ਹਈਆ ਉਹਨਾਂ ਦੇ ਮੂੰਹ ਵਿਚ ਪਾਣੀ ਪਾ ਕੇ ਉਹਨਾਂ ਨੂੰ ਫਿਰ ਸਾਡੇ ਟਾਕਰੇ'ਤੇ ਲੜਨ ਜੋਗੇ ਬਣੇ ਦੇਂਦਾ ਹੈ। ਦੋ ਤਿੰਨ ਦਿਨ ਤੋਂ ਅਸੀਂ ਉਹਦੇ ਇਹ ਚਾਲੇ ਵੇਖ ਰਹੇ ਹਾਂ। ਅਸੀਂ ਮੋਰਚਿਆਂ ਵਿਚ ਬੈਠੇ ਪਾਣੀ ਉਡੀਕਦੇ ਰਹਿੰਦੇ ਹਾਂ, ਪਰ ਉਹ ਅਗ੍ਹਾਂ ਧੁਰ ਰਣ ਤੱਤੇ ਵਿਚ ਪਹੁੰਚ ਕੇ ਦੁਸ਼ਮਣ ਦੇ ਫਟੜਾਂ ਨੂੰ ਪਾਣੀ ਪਿਆਉਣ ਵਿਚ ਰੁੱਝਾ ਰਹਿੰਦਾ ਹੈ। ਹਾਂ ਕੋਈ ਸਿੱਖ ਘਾਇਲ ਵੀ ਲਾਗੇ ਪਿਆ ਹੋਵੇ, ਤਾਂ ਸਾਡੀਆਂ ਅੱਖਾਂ ਪੂੰਝਣ ਵਾਸਤੇ ਉਹ ਉਹਨੂੰ ਵੀ ਪਿਆ ਦੇਂਦਾ ਹੈ।''

ਗੁਰਦੇਵ ਨੇ ਓਸੇ ਵੇਲੇ ਭਾਈ ਘਨ੍ਹਈਏ ਨੂੰ ਸਾਮ੍ਹਣੇ ਬੁਲਾ ਲਿਆ। ਭਾਈ ਕਨ੍ਹਈਏ ਨੇ ਆ ਕੇ ਹਜ਼ੂਰ ਦੇ ਚਰਨ ਛੋਹੇ। ਮਹਾਰਾਜ ਨੇ ਮੁਸਕਰਾਉਂਦੇ ਚਿਹਰੇ

ਤੋਂ ਫ਼ੁਰਮਾਇਆ, ''ਭਾਈ ਕਨ੍ਹਈਆ ਜੀ ! ਇਹ ਸਿੱਖ ਤੁਹਾਡੀ ਸ਼ਕਾਇਤ ਕਰਦੇ ਨੇ, ਕਿ ਤੁਸੀਂ ਸਿੱਖਾਂ ਨੂੰ ਪਾਣੀ ਪਿਆਉਣ ਦੇ ਨਾਲ ਨਾਲ ਵੈਰੀ ਦਲ ਦੇ ਫੱਟੜਾਂ ਨੂੰ ਪਾਣੀ ਪਿਆਈ ਜਾਂਦੇ ਹੋ।''

''ਸੱਚੇ ਪਾਤਸ਼ਾਹ !'' ਭਾਈ ਕਨਈਏ ਨੇ ਹੱਥ ਜੋੜ ਕੇ ਬੜੀ ਨਮਰਤਾ ਨਾਲ ਕਿਹਾ, ''ਮੇਰੇ ਸਿੱਖ ਭਰਾ ਠੀਕ ਹੀ ਕਹਿੰਦੇ ਨੇ। ਇਹਨਾਂ ਦੀ ਨਜ਼ਰ ਵਿਚ ਕੁਛ ਆਪਣੇ ਹਨ ਤੇ ਕੁਛ ਦੁਸ਼ਮਣ। ਪਰ ਮਹਾਰਾਜ ਮੈਨੂੰ ਤਾਂ ਹਰ ਇਕ ਵਿਚ ਹਜ਼ੂਰ ਦਾ ਹੀ ਦੀਦਾਰ ਹੁੰਦਾ ਹੈ। ਨਾ ਮੈਂ ਕਿਸੇ ਆਪਣੇ ਨੂੰ ਤੇ ਨਾ ਕਿਸੇ ਦੁਸ਼ਮਣ ਨੂੰ, ਮੈਂ ਤਾਂ ਹਰ ਥਾਂ ਆਪ ਜੀ ਨੂੰ ਹੀ ਪਾਣੀ ਪਿਆਉਂਦਾ ਹਾਂ। ਆਪ ਜੀ ਨੇ ਇਕੋ ਪਾਠ ਪੜ੍ਹਾਇਆ ਹੈ।

''ਨਾ ਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ।
ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।

''ਸੱਚੇ ਪਾਤਸ਼ਾਹ ! ਮੈਨੂੰ ਤਾਂ ਹਰ ਇਕ ਵਿਚ ਆਪ ਹੀ ਨਜ਼ਰ ਆਉਂਦੇ ਹੋ।''

ਸੁਣਕੇ ਗੁਰਦੇਵ ਬੜੇ ਖ਼ੁਸ਼ ਹੋਏ। ਹਜ਼ੂਰ ਨਾ ਫ਼ੁਰਮਾਇਆ, '' ਭਾਈ ਕਨ੍ਹਈਆ! ਤੂੰ ਸਾਡੇ ਸਿਧਾਂਤ ਨੂੰ ਠੀਕ ਸਮਝਿਆ ਹੈ। ਆਹ ਲੈ ਮਲ੍ਹਮ ਦੀ ਡੱਬੀ। ਜਿਸ ਫੱਟੜ ਨੂੰ ਪਾਣੀ ਪਿਆਇਆ ਕਰੇਂ, ਉਸ ਦੇ ਜ਼ਖ਼ਮਾਂ ਉਤੇ ਮਲ੍ਹਮ ਵੀ ਲਾ ਦਿਆ ਕਰ।''

## ਸੇਵਾ ਪੰਥੀ

ਇਸ ਭਾਈ ਕਨ੍ਹਈਆ ਦੋਂ 'ਸੇਵਾ ਪੰਥੀ' (ਅੱਡਣ ਸ਼ਾਹੀ) ਸੰਸਥਾ ਚੱਲੀ। ਉਹਨਾਂ ਦਾ ਨਸ਼ਾਨਾ ਲੋੜਵੰਦਾਂ (ਖ਼ਾਸ ਕਰ ਫੱਟੜਾਂ ਤੇ ਰੋਗੀਆਂ) ਦੀ ਸੇਵਾ ਕਰਨਾ ਹੈ। ਭਾਈ ਕਨ੍ਹਈਆ ਸਫ਼ੈਦ ਬਸਤਰ ਪਹਿਨਦਾ ਸੀ ਤੇ ਐਨ ਰਣ ਤੱਤੇ ਵਿਚ ਫਿਰ ਕੇ ਫਟੜਾਂ ਦੀ ਸੇਵਾ ਸੰਭਾਲ ਕਰਦਾ ਸੀ । ਗੁਰੂ ਮਹਾਰਾਜ ਵੱਲੋਂ ਭਾਈ ਕਨ੍ਹਈਏ ਦਾ ਸਤਕਾਰ ਹੁੰਦਾ ਵੇਖ ਕੇ ਕੁਛ ਹੋਰ ਸਿੱਖ ਵੀ ਉਸਦਾ ਹੱਥ ਵਟਾਉਣ ਵਾਸਤੇ ਨਾਲ ਰਲ ਪਏ । ਇਸ ਤਰ੍ਹਾਂ ਉਸਦੀ ਇਹ ਸੰਸਥਾ ਸ਼ੁਰੂ ਹੋਈ। ਪਰ ਅਫ਼ਸੋਸ, ਏਨਾ ਉੱਚਾ ਨਸ਼ਾਨਾ ਹੁੰਦਿਆਂ ਹੋਇਆ ਵੀ ਉਸ ਸੰਪਰਦਾਇ ਨੂੰ ਉਹ ਮਾਨਤਾ ਨਾ ਮਿਲੀ, ਜੋ ਪਿਛੋਂ 'ਰੈੱਡ ਕਰਾਸ' ਸੁਸਾਇਟੀ ਨੂੰ ਮਿਲੀ । ਇਸ ਦਾ ਵੱਡਾ ਕਾਰਨ, ਸਮੇਂ ਦਾ ਫ਼ਰਕ ਹੈ । ਪੈਰੋ ਪੈਰ ਇਨਸਾਨ ਵਧੇਰੇ ਸਮਝਦਾਰ ਹੁੰਦਾ ਜਾ ਰਿਹਾ ਹੈ, ਤੇ ਆਪਸ ਵਿਚ ਲੜਨ ਝਗੜਨ ਵਧੇਰੇ ਸਮਝਦਾਰ ਹੁੰਦਾ ਜਾ ਰਿਹਾ ਹੈ, ਤੇ ਆਪਸ ਵਿਚ ਲੜਨ ਝਗੜਨ ਦੇ ਬਾਵਜੂਦ ਵੀ ਸਾਂਝੀਆਂ ਲੋੜਾਂ ਦੀ ਜ਼ਰੂਰਤ ਅਨੁਭਵ ਕਰਨ ਲੱਗ ਪਿਆ ਹੈ ।

## ਕਰਾਮਾਤ ਨਹੀਂ, ਅਭਿਆਸ

ਇਕ ਦਿਨ ਵਜ਼ੀਰ ਖ਼ਾਨ ਤੇ ਜ਼ਬਰਦਸਤ ਖ਼ਾਨ ਇਕ ਬਿਰਛ ਦੀ ਛਾਵੇਂ ਪਲੰਘ 'ਤੇ ਬੈਠੇ ਸਤਰੰਜ ਖੇਡ ਰਹੇ ਸਨ। ਕੁਛ ਰਾਜੇ ਵੀ ਲਾਗੇ ਬੈਠੇ ਵੇਖ ਰਹੇ ਸਨ। ਦੂਰੋਂ ਗੁਰੂ ਮਹਾਰਾਜ ਦੀ ਨਿਗ੍ਹਾ ਪੈ ਗਏ। ਹਜ਼ੂਰ ਨੇ ਧਰਮ 'ਤੇ ਤੀਰ ਚੜ੍ਹਾ ਕੇ ਨਸ਼ਾਨਾ ਮਾਰਿਆ। ਤੀਰ ਪਲੰਘ ਦੇ ਪਾਏ ਵਿਚ ਆ ਧਸਿਆ। ਦੋਵੇਂ ਨਵਾਬ ਇਕੇ ਵਾਰ ਤ੍ਰਭਕ ਉਠੇ।

''ਯਾ ਅੱਲਾਹ!'' ਦੋਹਾਂ ਦੇ ਮੂੰਹੋਂ ਇਕੇ ਵਾਰ ਨਿਕਲਿਆ। ''ਜੇ ਇਹ ਤੀਰ ਕਿਸੇ ਦੇ ਸਿਰ ਵਿਚ ਆ ਲਗਦਾ ਤਾਂ।''

ਪਾਵੇ ਵਿਚੋਂ ਤੀਰ ਪੁੱਟ ਕੇ ਵੇਖਿਆ ਗਿਆ। ਤੀਰ ਗੁਰੂ ਗੋਬਿੰਦ ਸਿੰਘ ਜੀ ਦਾ ਸੀ। ਮਹਾਰਾਜ ਦੇ ਤੀਰ ਨਾਲ ਸਵਾ ਤੋਲਾ ਸੋਨਾ ਲੱਗਾ ਹੁੰਦਾ ਸੀ। ਏਹਾ ਉਸਦੀ ਵੱਡੀ ਨਸ਼ਾਨੀ ਹੁੰਦੀ ਸੀ। ਉਸ ਸਮੇਂ ਸ਼ਸਤਰਾਂ ਨੂੰ ਸੋਨਾ ਲਾਉਣ ਦਾ ਆਮ ਰਵਾਜ ਸੀ। ਸੋਨੇ ਦੀ ਮੁੱਠ ਵਾਲੀਆਂ ਤਲਵਾਰਾਂ ਅਮੀਰੀ ਦੀ ਨਸ਼ਾਨੀ ਸਮਝੀਆਂ ਜਾਂਦੀਆਂ ਸਨ। ਤਲਵਾਰ ਦੇ ਵੱਖ ਵੱਖ ਸ਼ਕਲ ਦੇ ਨਮੂਨੇ ਤੇ ਫਲ ਦੇ ਉਪਰ ਸੋਨੇ ਦੀਆਂ ਧਾਰਾਂ ਹੁੰਦੀਆਂ ਸਨ। ਕਈ ਮੁਸਲਮਾਨ ਬਾਦਸ਼ਾਹ ਵੀ ਸੋਨੇ ਦੇ ਤੀਰ ਵਰਤਿਆ ਕਰਦੇ ਸਨ। ਸਿੱਖ, ਗੁਰੂ ਜੀ ਨੂੰ 'ਸੱਚਾ ਪਾਤਸ਼ਾਹ' ਮੰਨਦੇ ਸਨ। ਸੋ ਸ਼ਰਧਾਵਾਨ ਕਾਰੀਗਰ ਗੁਰੂ ਮਹਾਰਾਜ ਵਾਸਤੇ ਸੁਨਹਿਰੀ ਤੀਰ ਬਣਾਇਆ ਕਰਦੇ ਸਨ। ਫਿਰ ਇਹ ਰਵਾਜ ਹੀ ਬਣ ਗਿਆ, ਕਿ ਗੁਰਦੇਵ ਦੇ ਹਰ ਤੀਰ ਨਾਲ ਸੋਨਾ ਲਾਇਆ ਜਾਂਦਾ। ਮੁਸਲਮ ਬਾਦਸ਼ਾਹਾਂ ਤੇ ਗੁਰੂ ਜੀ ਦੇ ਤੀਰਾਂ ਵਿਚ ਵੱਡਾ ਫ਼ਰਕ ਇਹ ਸੀ, ਕਿ ਪਹਿਲਿਆਂ ਦੇ ਤੀਰ ਲੋਕਾਂ ਦੇ ਹੱਕ ਦਬਾਉਣ ਵਾਸਤੇ ਵਰਤੇ ਜਾਂਦੇ ਸਨ, ਤੇ ਗੁਰੂ ਜੀ ਦੇ ਗ਼ਰੀਬਾਂ ਦੀ ਰੱਖਿਆ ਵਾਸਤੇ।

ਤੀਰ ਪਛਾਣ ਕੇ ਵਜ਼ੀਰ ਖ਼ਾਨ ਨੇ ਕਿਹਾ, ''ਇਹ ਕਰਾਮਾਤ ਹੈ। ਕੋਈ ਇਨਸਾਨੀ ਸ਼ਕਤੀ ਨਾਲ ਏਨੀ ਦੂਰ ਤੀਰ ਨਹੀਂ ਘੱਲ ਸਕਦਾ।''

ਏਨੇ ਨੂੰ ਦੂਸਰਾ ਤੀਰ ਦਰਖ਼ਤ ਦੇ ਟਾਹਣ ਵਿਚ ਆ ਲੱਗਾ। ਉਸਦੇ ਨਾਲ ਇਕ ਚਿੱਠੀ ਬੱਧੀ ਹੋਈ ਸੀ। ਚਿੱਠੀ ਲਾਹ ਕੇ ਵਜ਼ੀਰ ਖ਼ਾਨ ਨੇ ਪੜ੍ਹੀ। ਫ਼ਾਰਸੀ ਵਿਚ ਲਿਖਿਆ ਸੀ, ''ਕਰਾਮਾਤ ਨਹੀਂ, ਇਹ ਅਭਿਆਸ ਹੈ। ਤੇ ਦੂਸਰੀ ਗੱਲ ਤੁਸੀਂ ਖ਼ੁਦਾ ਦੀ ਮੇਹਰ ਨਾਲ ਨਹੀਂ ਬਚ ਗਏ, ਅਸੀਂ ਤੁਹਾਨੂੰ ਮਾਰਨਾ ਹੀ ਨਹੀਂ ਸਾ ਚਾਹੁੰਦੇ। ਅਸੀਂ ਯੁੱਧ ਵਿਚ ਲੜ ਰਹੇ ਦੁਸ਼ਮਣ ਉਤੇ ਵਾਰ ਕਰਦੇ ਹਾਂ, ਕਿਸੇ ਸ਼ਸਤਰ-ਹੀਣ ਉਤੇ ਨਹੀਂ। ਨਹੀਂ ਤਾਂ, ਜਿਹੜਾ ਆਦਮੀ ਪਾਵੇ ਵਿਚ ਨਸ਼ਾਨਾ ਮਾਰ ਸਕਦਾ ਹੈ, ਉਹ

ਚਾਹੁੰਦਾ, ਤਾਂ ਤੁਹਾਡੇ ਵਿਚੋਂ ਕਿਸੇ ਦੇ ਸਿਰ ਵਿਚ ਵੀ ਮਾਰ ਸਕਦਾ ਸੀ। ਇਹ ਗੱਲਾਂ ਦੱਸਣਾ ਵੀ ਕਰਾਮਾਤ ਨਹੀਂ, ਸਾਡਾ ਅਨੁਭਵ ਹੈ । ਤੁਸੀਂ ਇਸ ਵੇਲੇ ਏਹਾ ਸੋਚ ਰਹੇ ਹੋ, ਹੋਰ ਕੁਝ ਸੋਚ ਹੀ ਨਹੀਂ ਸਕਦੇ।'' ਗੁਰਦੇਵ ਮਹਾਨ ਮਨੋ-ਵਿਗਿਆਨੀ ਸਨ।

ਯੁੱਧ ਸਮੇਂ ਵੀ ਅਜੇਹੇ ਕੋਈ ਕੌਤਕ ਹੁੰਦੇ ਰਹਿੰਦੇ ਸਨ ।

## ਘੇਰੇ ਦੀਆਂ ਮੁਸੀਬਤਾਂ

ਲੜਾਈ ਦਿਨੋ ਦਿਨ ਲੰਮੀ ਹੁੰਦੀ ਜਾ ਰਹੀ ਸੀ । ਵੈਰੀ ਅੱਗੇ ਵਧ ਕੇ ਹਮਲਾ ਨਹੀਂ ਸਨ ਕਰਦੇ, ਸਗੋਂ ਦੂਰ ਮੋਰਚਿਆਂ ਵਿਚ ਬੈਠੇ ਤੀਰ ਗੋਲੀਆਂ ਚਲਾਉਂਦੇ ਰਹਿੰਦੇ। ਓਸੇ ਤਰ੍ਹਾਂ ਅੱਗੋਂ ਸਿੱਖ ਜਵਾਬ ਦੇਂਦੇ ਰਹਿੰਦੇ। ਪਰ ਇਹ ਲੜਾਈ ਸਿੱਖਾਂ ਨੂੰ ਬਹੁਤ ਮਹਿੰਗੀ ਪੈ ਰਹੀ ਸੀ । ਅੰਦਰੋਂ ਦਾਣਾ ਪੱਠਾ ਖ਼ਤਮ ਹੁੰਦਾ ਜਾ ਰਿਹਾ ਸੀ । ਭੁੱਖ. ਦਾ ਦੈਂਤ ਸਾਮ੍ਹਣੇ ਮੂੰਹ ਅੱਡੀ ਖੜਾ ਨਜ਼ਰ ਆ ਰਿਹਾ ਸੀ । ਉਦਾਲੇ ਵੈਰੀ ਨੇ ਘੇਰਾ ਮੁਕੰਮਲ ਕਰ ਲਿਆ ਸੀ । ਬਾਹਰੋਂ ਕੋਈ ਮਦਦ ਨਹੀਂ ਸੀ ਆ ਰਹੀ, ਨਾ ਹੀ ਕਿਤੋਂ ਆਉਣ ਦੀ ਆਸ ਸੀ । ਘਾਹ ਪੱਠੇ ਹੀ ਅਣਹੋਂਦ ਕਾਰਨ ਜਾਨਵਰ ਮਰਨੇ ਸ਼ੁਰੂ ਹੋ ਗਏ ਸਨ । ਬੱਚਿਆਂ ਦੀ ਵਾਰੀ ਆਉਣ ਵਾਲੀ ਸੀ । ਇਸ ਮੁਸੀਬਤ ਦਾ ਕੋਈ ਹੱਲ ਨਜ਼ਰ ਨਹੀਂ ਸੀ ਆਉਂਦਾ। ਸ਼ਹਿਰ ਬਹੁਤ ਵੱਡਾ ਨਹੀਂ ਸੀ । ਨਾ ਹੀ ਓਥੇ ਕਿਸੇ ਕੋਲ ਅੰਨ ਦਾ ਭੰਡਾਰ ਸੀ। ਕਾਵਿ ਸੈਨਾਪਤੀ (ਸ੍ਰੀ ਗੁਰ ਸੋਭਾ) ਅੰਨ ਦੀ ਹਾਲਤ ਬਾਰੇ ਲਿਖਦਾ ਹੈ :

ਏਕ ਰੁਪੀਯੈ ਸੇਰ ਬਿਕਾਵੈ।
ਸੋ ਭੀ ਢੂੰਢਤ ਹਾਥ ਨ ਆਵੈ।

## ਸਿੰਘਾਂ ਛਾਪੇ ਮਾਰਨੇ ਆਰੰਭ ਦਿਤੇ

ਜਿੰਨਾ ਕੁ ਅੰਨ ਗੁਰੂ ਮਹਾਰਾਜ ਦੇ ਸਾਂਝੇ ਭੰਡਾਰ ਵਿਚ ਸੀ, ਓਸੇ ਨਾਲ ਹੀ ਕੰਮ ਸਾਰਿਆ ਜਾ ਰਿਹਾ ਸੀ । ਕੇਵਲ ਖ਼ਾਲਸਾ ਫ਼ੌਜ ਨੂੰ ਹੀ ਨਹੀਂ, ਬਹੁਤ ਸਾਰੀ ਸ਼ਹਿਰੀ ਵਸੋਂ ਨੂੰ ਵੀ ਉਸ ਵਿਚੋਂ ਦੇਣਾ ਪੈਂਦਾ ਸੀਂ । ਸਿੰਘਾਂ ਨੇ ਤੰਗ ਆ ਕੇ ਵੈਰੀ ਉਤੇ ਛਾਪੇ ਮਾਰਨੇ ਸ਼ੁਰੂ ਕਰ ਦਿਤੇ । ਸੌ ਕੁ ਸਿੰਘਾਂ ਦਾ ਜਥਾ ਵੈਰੀ ਉਤੇ ਰਾਤ ਦੇ ਹਨ੍ਹੇਰੇ ਵਿਚ ਜਾ ਛਾਪਾ ਮਾਰਦਾ । ਕੁਛ ਲੜ ਕੇ ਸ਼ਹੀਦ ਹੋ ਜਾਂਦੇ, ਕੁਝ ਵੈਰੀਆਂ ਨੂੰ ਪਾਰ ਬੁਲਾਉਂਦੇ ਤੇ ਉਹਨਾਂ ਦਾ ਸਾਮਾਨ ਲੁੱਟ ਕੇ ਵਾਪਸ ਆ ਜਾਂਦੇ। ਸ਼ਾਹੀ ਸੈਨਾਂ ਦੇ ਕੁਝ ਠੇਕੇਦਾਰ ਵੀ ਇਸ ਤਰ੍ਹਾਂ ਸਿੰਘਾਂ ਦੇ ਸਹਾਈ ਹੋਏ । ਉਹ ਅਗਲੇ ਮੋਰਚਿਆਂ ਵਿਚ ਖਾਣ ਪੀਣ ਦਾ ਸਾਮਾਨ ਜਮ੍ਹਾਂ ਕਰਕੇ ਸਿੰਘਾਂ ਨੂੰ ਖ਼ਬਰ ਕਰ ਦੇਂਦੇ । ਇਸ ਸਹਾਇਤਾ ਦੇ ਮੁੱਲ ਵਜੋਂ ਉਹ ਸਿੰਘਾਂ ਤੋਂ ਦੂਣਾ ਚੌਣਾ ਵਸੂਲ ਕਰ ਲੈਂਦੇ । ਸਿੰਘ ਦੱਸੇ ਥਾਂ ਉਤੇ ਰਾਤ ਛਾਪਾ ਮਾਰਦੇ । ਸਾਮਾਨ ਦੇ ਰਾਖੇ ਸਿੰਘਾਂ ਦੇ ਦਰਸ਼ਨ ਕਰਦੇ

ਸਾਰ ਨੱਸ ਜਾਂਦੇ । ਸਿੰਘ ਨਸਦਿਆਂ ਦੇ ਮਗਰ ਪੈਣ ਦੀ ਥਾਂ ਸਾਮਾਨ ਸੰਭਾਲ ਕੇ ਵਾਪਸ ਕਿਲ੍ਹਿਆਂ ਵਿਚ ਆ ਜਾਂਦੇ ।

ਪਰ ਇਹ ਢੰਗ ਬਹੁਤੇ ਦਿਨ ਸਫਲ ਨਾ ਹੋ ਸਕਿਆ । ਸ਼ਾਹੀ ਜਰਨੈਲਾਂ ਨੇ ਹੁਕਮ ਦੇ ਦਿਤਾ, ਕਿ ਖਾਣ ਪੀਣ ਦਾ ਸਾਮਾਨ ਮੋਰਚਿਆਂ ਤੋਂ ਬਹੁਤ ਪਿੱਛੇ ਰਖਿਆ ਜਾਵੇ । ਅਗਲੇ ਮੋਰਚਿਆਂ ਵਿਚ ਰੋਜ਼ ਹੀ ਫ਼ੌਜ ਬਦਲ ਦਿਤੀ ਜਾਂਦੀ। ਘੇਰਾ ਪਹਿਲਾਂ ਨਾਲੋਂ ਵਧੇਰੇ ਤੰਗ ਤੇ ਸਖ਼ਤ ਕਰ ਦਿਤਾ ਗਿਆ । ਸਿੰਘ ਛਾਪੇ ਮਾਰਦੇ, ਪਰ ਇਹਨਾਂ ਮੁਠਭੇੜਾਂ ਵਿਚ ਹੱਥ ਕੁਛ ਨਾ ਲਗਦਾ । ਹਾਂ, ਇਹਨਾਂ ਝੜਪਾਂ ਵਿਚ ਜਾਨੀ ਨੁਕਸਾਨ ਜ਼ਰੂਰ ਹੁੰਦਾ । ਸਿੰਘਾਂ ਨਾਲੋਂ ਦੁਸ਼ਮਣ ਕਈ ਗੁਣਾ ਵਧੇਰੇ ਮਾਰੇ ਜਾਂਦੇ, ਪਰ ਦਸ ਲੱਖ ਦੀ ਗਿਣਤੀ ਵਿਚ ਕੋਈ ਫ਼ਰਕ ਨਾ ਆਉਂਦਾ। ਜਿੰਨੀ ਕੁ ਫ਼ੌਜ ਮਾਰੀ ਜਾਂਦੀ, ਉਸ ਤੋਂ ਦੂਣੀ ਬਾਹਰੋਂ ਆ ਜਾਂਦੀ । ਪਰ ਸਿੰਘਾਂ ਦੀ ਗਿਣਤੀ ਦਿਨ ਬਦਿਨ ਘਟਦੀ ਜਾ ਰਹੀ ਸੀ । ਬਾਹਰੋਂ ਹੋਰ ਸਿੰਘ ਆ ਨਹੀਂ ਸੀ ਸਕਦੇ, ਤੇ ਅੰਦਰਲੇ ਸਹਿਜ ਸਹਿਜ ਸ਼ਹੀਦ ਹੋ ਰਹੇ ਸਨ।

## ਅੰਨ ਤੇ ਪਾਣੀ ਦੀ ਤੰਗੀ

ਅੰਨ ਨਾਲੋਂ ਵੀ ਵੱਡਾ ਸੰਕਟ ਸਿੰਘਾਂ ਵਾਸਤੇ ਪਾਣੀ ਦਾ ਆ ਬਣਿਆ। ਜਿਸ ਨਾਲੇ ਤੋਂ ਅਨੰਦਪੁਰ ਵਾਸਤੇ ਪਾਣੀ ਆਉਂਦਾ ਸੀ, ਵੈਰੀ ਨੇ ਉਸ ਉਤੇ ਕਬਜ਼ਾ ਕਰ ਲਿਆ । ਰਾਤ ਦਿਨੇ ਉਸਦੇ ਕੰਢਿਆਂ ਉਤੇ ਸਖ਼ਤ ਪਹਿਰਾ ਰਹਿੰਦਾ । ਸਿੰਘ ਜਥਾ ਬਣਕੇ ਜਾਂਦੇ। ਕੁਛ ਵੈਰੀ ਨਾਲ ਲੜਦੇ ਰਹਿੰਦੇ ਤੇ ਕੁਝ ਪਾਣੀ ਭਰ ਕੇ ਲੈ ਜਾਂਦੇ । ਸਿੰਘਾਂ ਨੂੰ ਅੰਨ ਤੇ ਪਾਣੀ-ਦੋਹਾਂ ਮੁਢਲੀਆਂ ਲੋੜਾਂ-ਬਦਲੇ ਲੜਨਾ ਪੈ ਰਿਹਾ ਸੀ । ਅਜੇਹੀਆਂ ਝੜਪਾਂ ਵਿਚ ਬਹੁਤ ਸਾਰੇ ਸਿੰਘ ਸ਼ਹੀਦੀ ਪਾ ਗਏ ।

ਕਈ ਵਾਰ ਰਾਤ ਹਮਲਾ ਕਰਕੇ ਸਿੰਘ, ਵੈਰੀ ਦਲ ਵਿਚ ਚੋਖਾ ਅੱਗੇ ਚਲੇ ਜਾਂਦੇ। ਇਹ ਛਾਪੇ ਬਹੁਤ ਹੀ ਖ਼ਤਰਨਾਕ ਸਨ । ਕਦੇ ਕੁਝ ਹੱਥ ਲੱਗ ਜਾਂਦਾ, ਤੇ ਅੱਧ ਪਚੱਧ ਸਿੰਘ—ਜੋ ਸ਼ਹੀਦ ਹੋਣ ਬਚ ਜਾਂਦੇ—ਥੋੜਾ ਬਹੁਤਾ ਸਾਮਾਨ ਲੈ ਕੇ ਵਾਪਸ ਪਰਤ ਆਉਂਦੇ । ਕਈ ਵਾਰ ਹਮਲਾ ਕਰਨ ਵਾਲੇ ਸਿੰਘ, ਘੇਰੇ ਵਿਚ ਆ ਕੇ ਸ਼ਹੀਦ ਹੋ ਜਾਂਦੇ[1] । ਕਦੇ ਐਸਾ ਵੀ ਹੁੰਦਾ, ਕਿ ਘੇਰੇ ਵਿਚ ਆਏ ਸਿੰਘਾਂ ਵਾਸਤੇ ਪਿਛੇ ਪਰਤਣਾ ਔਖਾ ਹੋ ਜਾਂਦੇ । ਉਹ ਮਰਦੇ ਮਾਰਦੇ ਘੇਰੇ ਵਿਚੋਂ ਬਾਹਰ ਨਿਕਲ ਜਾਂਦੇ । ਸ਼ਾਹੀ ਜਰਨੈਲਾਂ ਦੀ ਫ਼ੌਜ ਨੂੰ ਹਦਾਇਤ ਸੀ, ਕਿ ਬਾਹਰੋਂ ਕੋਈ ਸਿੰਘ ਅੰਦਰ ਨਾ ਆਵੇ, ਪਰ

---

1. ਸ੍ਰੀ ਗੁਰੂ ਸੋਭਾ, ਪੰਨਾ ੬੩ ।

ਜੇ ਅੰਦਰੋਂ ਕੋਈ ਜਥਾ ਬਾਹਰ ਜਾਵੇ, ਤਾਂ ਉਹਦਾ ਵਧੇਰੇ ਪਿੱਛਾ ਨਾ ਕੀਤਾ ਜਾਵੇ। ਇਸ ਤਰ੍ਹਾਂ ਘੇਰੇ ਵਿਚ ਆਏ ਸਿੱਖਾਂ ਦੀ ਤਾਕਤ ਘਟਦੀ ਸੀ, ਤੇ ਵੈਰੀ ਦਾ ਭਲਾ ਸੀ। ਵੈਰੀ, ਸਿੱਖਾਂ ਦੇ ਦਿਲ 'ਤੇ ਇਹ ਵੀ ਅਸਰ ਪਾਉਣਾ ਚਾਹੁੰਦਾ ਸੀ, ਕਿ ਜਿਹੜੇ ਸਿੱਖ ਗੁਰੂ ਨੂੰ ਛਡ ਕੇ ਜਾਣਾ ਚਾਹੁਣ, ਸ਼ਾਹੀ ਸੈਨਾ ਉਹਨਾਂ ਨੂੰ ਕੁਛ ਨਹੀਂ ਕਹਿੰਦੀ ।

## ਪ੍ਰਸਾਦੀ ਹਾਥੀ ਮਰ ਗਿਆ

ਵੈਰੀ ਨੇ ਇਕ ਹੋਰ ਖ਼ਤਰਨਾਕ ਵਾਰ ਕੀਤਾ । ਬਹੁਤ ਸਾਰੇ ਵੰਗਾਰੇ ਲਾ ਕੇ ਉਹਨਾਂ ਪਿਛੋਂ ਉਸ ਨਾਲੇ ਦਾ ਰੁਖ਼ ਬਦਲ ਦਿਤਾ, ਜੋ ਅਨੰਦਪੁਰ ਵਾਸਤੇ ਪਾਣੀ ਦਾ ਇਕੋ ਇਕ ਸਹਾਰਾ ਸੀ । ਹੁਣ ਸਿੰਘਾਂ ਵਾਸਤੇ ਬਹੁਤ ਔਖੀ ਬਣੀ। ਨਾ ਅੰਦਰ ਅੰਨ ਰਿਹਾ, ਨਾ ਪਾਣੀ । ਪ੍ਰਸਾਦੀ ਹਾਥੀ ਵਰਗੇ ਕੋਈ ਕੀਮਤੀ ਜਾਨਵਰ ਭੁੱਖ ਦੇ ਦੁੱਖੋਂ ਮਰ ਗਏ । ਆਦਮੀਆਂ ਦੀਆਂ ਮੌਤਾਂ ਵੀ ਭੁੱਖ ਦੇ ਕਾਰਨ ਹੋਰ ਲੱਗ ਪਈਆਂ।

## ਘੇਰੇ ਨੂੰ ਸੱਤ ਮਹੀਨੇ ਹੋ ਗਏ

ਮਹੀਨੇ ਸੱਤ ਹੋ ਗਏ ਸਨ, ਘੇਰਾ ਪਏ ਨੂੰ । ਗੱਲ ਕਿਸੇ ਸਿਰੇ ਲਗਦੀ ਨਹੀਂ ਸੀ ਦੀਹਦੀ । ਸ਼ਾਹੀ ਜਰਨੈਲ ਵੀ ਘਬਰਾ ਗਏ ਸਨ । ਉਹਨਾਂ ਵਾਸਤੇ ਵੀ ਲੋੜ ਦੀਆਂ ਚੀਜ਼ਾਂ ਪੂਰੀਆਂ ਨਹੀਂ ਸਨ ਮਿਲ ਰਹੀਆਂ । ਉਦਾਲੇ ਦਾ ਸਾਰਾ ਇਲਾਕਾ ਉੱਜੜ ਗਿਆ ਸੀ । ਉਤੋਂ ਆਏ ਦਿਨ ਬਾਦਸ਼ਾਹ ਵੱਲੋਂ ਤਾੜਨਾ ਭਰੇ ਹੁਕਮ ਆ ਰਹੇ ਸਨ, ਕਿ ਅਨੰਦਪੁਰ ਫ਼ਤਹਿ ਕਿਉਂ ਨਹੀਂ ਹੁੰਦਾ। ਲੰਮੇ ਘੇਰੇ ਦਾ ਇਹ ਸਿੱਟਾ ਵੀ ਨਿਕਲ ਸਕਦਾ ਸੀ, ਕਿ ਰਾਜਪੂਤਾਨੇ ਵਾਂਗ ਸਾਰੇ ਪੰਜਾਬ ਵਿਚ ਖੁੱਲ੍ਹੀ ਬਗ਼ਾਵਤ ਹੋ ਜਾਏ । ਇਹਨਾਂ ਕਾਰਨਾਂ ਕਰਕੇ ਔਰੰਗਜ਼ੇਬ ਇਹ ਮੁਹਿੰਮ ਛੇਤੀ ਖ਼ਤਮ ਹੋਈ ਵੇਖਣਾ ਚਾਹੁੰਦਾ ਸੀ । ਦੱਖਣ ਦੀ ਲੰਮੀ ਲੜਾਈ ਨੇ ਔਰੰਗਜ਼ੇਬ ਦਾ ਲੱਕ ਤੋੜ ਦਿਤਾ ਸੀ । ਪੰਜਾਬ ਵਿਚੋਂ ਹੀ ਹਾਲਤ ਪੈਦਾ ਹੋ ਜਾਂਦੀ, ਤਾਂ ਸੰਭਾਲਨੀ ਔਖੀ ਸੀ । ਤਜਰਬੇਕਾਰ ਔਰੰਗਜ਼ੇਬ ਇਹਨਾਂ ਸਾਰਿਆਂ ਖ਼ਤਰਿਆਂ ਨੂੰ ਸਮਝਦਾ ਸੀ । ਉਹਨੇ ਸਖ਼ਤ ਹੁਕਮ ਭੇਜਿਆ, ਕਿ ਜਿਵੇਂ ਵੀ ਹੋਵੇ, ਇਹ ਲੜਾਈ ਖ਼ਤਮ ਕੀਤੀ ਜਾਵੇ ।

## ਬਾਦਸ਼ਾਹ ਵੱਲੋਂ ਸਖ਼ਤ ਹੁਕਮ ਤੇ ਚਿੱਠੀ

ਬਾਦਸ਼ਾਹ ਦਾ ਹੁਕਮ ਲੈ ਕੇ ਖ਼ਵਾਜਾ ਮਹਿਮੂਦ ਅਲੀ ਅਨੰਦਪੁਰ ਆ ਪਹੁੰਚਾ। ਉਸ ਕੋਲ ਬਾਦਸ਼ਾਹ ਵੱਲੋਂ ਲਿਖੀ ਹੋਈ ਇਕ ਚਿੱਠੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਵੀ ਹੈ ਸੀ । ਉਹ ਚਿੱਠੀ ਵੇਖ ਕੇ ਸ਼ਾਹੀ ਜਰਨੈਲਾਂ ਤੇ ਰਾਜਿਆਂ ਨੂੰ ਇਕ ਹੋਰ ਵਿਉਂਤ ਸੁੱਝੀ । ਉਹਨਾਂ ਸਲਾਹ ਬਣਾਈ, 'ਏਸ ਤਰ੍ਹਾਂ ਧੋਖੇ ਨਾਲ ਗੁਰੂ ਜੀ ਨੂੰ ਕਿਲ੍ਹੇ

ਤੋਂ ਬਾਹਰ ਕਢ ਕੇ ਪਕੜ ਲਵੇ ਤੇ ਬਾਦਸ਼ਾਹ ਦੇ ਪੇਸ਼ ਕਰਕੇ ਆਪਣੀ ਜਾਨ ਤੇ ਇੱਜ਼ਤ ਬਚਾ ਲਵੇ।

## ਸ਼ਾਹੀ ਜਰਨੈਲਾਂ ਤੇ ਰਾਜਿਆਂ ਦੀ ਚਿੱਠੀ ਗੁਰੂ ਜੀ ਵੱਲ

ਰਾਜਿਆਂ ਤੇ ਸ਼ਾਹੀ ਜਰਨੈਲਾਂ ਨੇ ਇਕ ਚਿੱਠੀ ਲਿਖ ਕੇ ਗੁਰੂ ਮਹਾਰਾਜ ਵੱਲ ਭੇਜੀ । ਚਿੱਠੀ ਲੈ ਕੇ ਇਕ ਪੰਡਤ ਤੇ ਇਕ ਸੱਯਦ ਗਏ । ਪੰਡਤ ਕੋਲ ਇਕ ਥਾਲ ਵਿਚ ਰੱਖੀ ਆਟੇ ਦੀ ਗਊ ਤੇ ਸਾਲਗਰਾਮ ਸੀ, ਤੇ ਸੱਯਦ ਕੋਲ ਕੁਰਾਨ ਸ਼ਰੀਫ਼ । ਦੋਹਾਂ ਨੇ ਕਸਮਾਂ ਖਾ ਕੇ ਮਹਾਰਾਜ ਪਾਸ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਅਸੀਂ ਜਾਣਦੇ ਹਾਂ, ਕਿ ਹਜ਼ੂਰ ਦੇ ਦਿਲ ਵਿਚ ਕਿਸੇ ਵਾਸਤੇ ਵੈਰ ਵਰੋਧ ਨਹੀਂ ਹੈ । ਗ਼ਲਤੀ ਰਾਜਿਆਂ ਦੀ ਸੀ । ਪਰ ਹੁਣ ਇਹ ਸ਼ਾਹੀ ਵਕਾਰ ਦਾ ਸਵਾਲ ਬਣ ਗਿਆ ਸੀ । ਆਪ ਸਾਡੀ ਬੇਨਤੀ ਮੰਨ ਲਵੋ। ਉਸ ਤਰ੍ਹਾਂ ਰਾਜਿਆਂ ਤੇ ਸ਼ਾਹੀ ਜਰਨੈਲਾਂ ਦੀ ਇੱਜ਼ਤ ਵੀ ਬਚ ਜਾਵੇਗੀ, ਤੇ ਜੋ ਬਿਨਾਂ ਕਾਰਨ ਰੋਜ਼ ਇਨਸਾਨੀ ਲਹੂ ਡੁੱਲ੍ਹ ਰਿਹਾ ਹੈ, ਇਹ ਵੀ ਬੰਦ ਹੋ ਜਾਵੇਗਾ । ਆਪ ਕੁਝ ਦਿਨਾਂ ਵਾਸਤੇ ਅਨੰਦਪੁਰ ਛੱਡ ਕੇ ਬਾਹਰ ਚਲੇ ਜਾਉ। ਹਿੰਦੂ ਰਾਜਿਆਂ ਨੂੰ ਗਊ ਮਾਤਾ ਤੇ ਮੁਸਲਮਾਨ ਜਰਨੈਲਾਂ ਨੂੰ ਕੁਰਾਨ ਸ਼ਰੀਫ਼ ਦੀ ਕਸਮ ਹੈ । ਉਹ ਆਪ ਜੀ ਨੂੰ ਕੁਝ ਨਹੀਂ ਕਹਿਣਗੇ । ਉਹ ਬਾਦਸ਼ਾਹ ਵੱਲੋਂ ਸੱਚੇ ਹੋ ਜਾਣਗੇ, ਕਿ ਅਨੰਦਪੁਰ ਖਾਲੀ ਕਰਾ ਲਿਆ ਗਿਆ ਹੈ । ਸ਼ਾਹੀ ਫ਼ੌਜਾਂ ਚਲੀਆਂ ਜਾਣਗੀਆਂ, ਤਾਂ ਆਪ ਜੀ ਨੇ ਫੇਰ ਅਨੰਦਪੁਰ ਆ ਜਾਣਾ। ਆਪ ਜੀ ਨੇ ਆਪਣੇ ਸਿੱਖ ਜਰਨੈਲਾਂ ਨਾਲ ਸਲਾਹ ਕਰਕੇ ਸਾਨੂੰ ਉਤਰ ਦੇਣ ਦੀ ਕਿਰਪਾ ਕਰਨੀ ।''

## ਸਿੱਖ ਅਨੰਦਪੁਰ ਛੱਡਣ ਦੇ ਹੱਕ ਵਿਚ

ਪੰਡਤ ਤੇ ਸੱਯਦ ਵਾਪਸ ਚਲੇ ਗਏ । ਪਿੱਛੋਂ ਸਿੱਖਾਂ ਨੇ ਏਸ ਗੱਲ ਉਤੇ ਜ਼ੋਰ ਦਿਤਾ, ਕਿ ਘੇਰੇ ਵਿਚ ਭੁੱਖ ਦੇ ਦੁੱਖ ਮਰਨ ਨਾਲੋਂ ਅਨੰਦਪੁਰ ਛਡ ਦੇਣਾ ਚਾਹੀਦਾ ਹੈ। ਮਹਾਰਾਜ ਨੇ ਸਾਰਿਆਂ ਨੂੰ ਸੰਬੋਧਨ ਕਰਕੇ ਕਿਹਾ, ''ਖ਼ਾਲਸਾ ਜੀ ! ਵੈਰੀ ਦੀ ਇਹ ਧੋਖੇ ਭਰੀ ਚਾਲ ਹੈ । ਉਹ ਸਾਨੂੰ ਕਿਲ੍ਹਿਆਂ ਵਿਚੋਂ ਬਾਹਰ ਕਢ ਕੇ ਤਬਾਹ ਕਰਨਾ ਚਾਹੁੰਦਾ ਹੈ । ਇਹ ਨਾ ਸਮਝੋ, ਕਿ ਕੇਵਲ ਅਸੀਂ ਹੀ ਦੁਖੀ ਹਾਂ । ਵੈਰੀ ਵੀ ਤੰਗ ਪੈ ਗਿਆ ਹੈ । ਉਹ ਜਿੱਤ ਦੀ ਆਸ ਲਾਹ ਕੇ ਘਬਰਾ ਗਿਆ ਹੈ । ਸਾਨੂੰ ਕੁਝ ਦਿਨ ਹੋਰ ਇਸ ਮੁਸੀਬਤ ਦਾ ਟਾਕਰਾ ਕਰਕੇ ਡਟੇ ਰਹਿਣਾ ਚਾਹੀਦਾ ਹੈ । ਵੈਰੀ ਨੂੰ ਯਕੀਨ ਹੋ ਗਿਆ ਹੈ, ਕਿ ਸਾਨੂੰ ਕਿਲ੍ਹਿਆਂ ਵਿਚ ਬੈਠਿਆਂ ਨੂੰ ਉਹ ਜਿੱਤ ਨਹੀਂ ਸਕਦਾ। ਸੋ, ਕੁਝ ਦਿਨਾਂ ਤਕ ਉਹ ਏਹੋ ਜੇਹੀ ਸ਼ਰਤ ਪੇਸ਼ ਕਰਨ ਲਈ ਮਜਬੂਰ ਹੋ

ਜਾਵੇਗਾ, ਜਿਸ ਰਾਹੀਂ ਸਾਨੂੰ ਅਨੰਦਪੁਰ ਛੱਡਣਾ ਨਹੀਂ ਪਵੇਗਾ, ਤੇ ਵੈਰੀ ਸੁਲ੍ਹਾ ਕਰ ਕੇ ਵਾਪਸ ਚਲਾ ਜਾਵੇਗਾ । ਪਰ ਜੇ ਅਸੀਂ ਉਹਦੇ ਧੋਖੇ ਵਿਚ ਆ ਕੇ ਅਨੰਦਪੁਰ ਖ਼ਾਲੀ ਕਰ ਦਿਤਾ, ਤਾਂ ਸਾਨੂੰ ਬਹੁਤ ਵੱਡੀ ਤਬਾਹੀ ਦਾ ਮੂੰਹ ਵੇਖਣਾ ਪਵੇਗਾ । ਸਾਨੂੰ ਵੈਰੀ ਦੀਆਂ ਕਸਮਾਂ ਉਤੇ ਕੋਈ ਇਤਬਾਰ ਨਹੀਂ । ਉਹਦੇ ਅੰਦਰ ਧਰਮ ਤੇ ਸਚਾਈ ਨਹੀਂ ਹੈ । ਸਾਨੂੰ ਉਹਦੇ ਜਾਲ ਵਿਚ ਫਸਣ ਦੀ ਥਾਂ ਆਪਣੇ ਸਿਰੜ 'ਤੇ ਪੱਕਿਆਂ ਰਹਿਣਾ ਚਾਹੀਦਾ ਹੈ ।''

ਸਿੱਖਾਂ ਨੇ ਸਭ ਕੁਝ ਸੁਣਿਆਂ । ਪਰ ਉਹ ਭੁੱਖ ਦੇ ਹੱਥੋਂ ਤੰਗ ਆ ਚੁੱਕੇ ਸਨ । ਭੁੱਖੇ ਮਰਨ ਦੀ ਥਾਂ ਉਹ ਹਰ ਮੁਸੀਬਤ ਸਹਿਣ ਲਈ ਤਿਆਰ ਸਨ। ਸਿੱਖਾਂ ਦੀ ਥਾਂ ਕੋਈ ਹੋਰ ਹੁੰਦੇ, ਤਾਂ ਸ਼ਾਇਦ ਉਹ ਇਸ ਤੋਂ ਵੀ ਪਹਿਲਾਂ ਤੰਗ ਪੈ ਜਾਂਦੇ । ਸਿੱਖਾਂ ਨੇ ਗੁਰੂ ਮਹਾਰਾਜ ਉਤੇ ਜ਼ੋਰ ਪਾਇਆ, ਕਿ ਇਕ ਵਾਰ ਵੈਰੀ ਦੀਆਂ ਕਸਮਾਂ ਦੇ ਬਹਾਨੇ ਅਨੰਦਪੁਰ ਦੇ ਘੇਰੇ ਵਿਚੋਂ ਨਿਕਲ ਜਾਣਾ ਚਾਹੀਦਾ ਹੈ । ਅਗ੍ਹਾਂ ਜੋ ਹੋਵੇਗੀ, ਵੇਖੀ ਜਾਏਗੀ।

ਸਿੱਖਾਂ ਦੇ ਬਹੁਤ ਜ਼ੋਰ ਦੇਣ ਉਤੇ ਗੁਰਦੇਵ ਨੇ ਫ਼ੁਰਮਾਇਆ, ''ਲੌ, ਤੁਸੀਂ ਪਹਿਲਾਂ ਵੈਰੀ ਦੀਆਂ ਕਸਮਾਂ ਪਰਖ ਲਵੋ । ਭਲਕੇ ਹੀ ਤੁਹਾਨੂੰ ਸਾਰਿਆਂ ਨੂੰ ਪਤਾ ਲੱਗ ਜਾਵੇਗਾ, ਕਿ ਗਊ ਤੇ ਕੁਰਾਨ ਦੀਆਂ ਕਸਮਾਂ ਖਾਣ ਵਾਲਿਆਂ ਵਿਚ ਕਿੰਨੀ ਕੁ ਸਚਾਈ ਹੈ।''

## ਵੈਰੀ ਦਾ ਪਾਜ ਉਘੜ ਗਿਆ

ਅਗਲੇ ਦਿਨ ਹਜ਼ੂਰ ਨੇ ਦੁਸ਼ਮਣ ਦੇ ਦੂਤਾਂ ਨੂੰ ਕਿਹਾ, ''ਅਸੀਂ ਅਨੰਦਪੁਰ ਖ਼ਾਲੀ ਕਰਨ ਵਾਸਤੇ ਤਿਆਰ ਹਾਂ । ਪਹਿਲਾਂ ਅਸੀਂ ਆਪਣਾ ਅਸਬਾਬ ਖ਼ਾਲੀ ਕਰਨ ਵਾਸਤੇਂ ਤਿਆਰ ਹਾਂ । ਪਹਿਲਾਂ ਅਸੀਂ ਆਪਣਾ ਅਸਬਾਬ ਬਾਹਰ ਭੇਜਾਂਗੇ । ਇਸ ਕੰਮ ਵਾਸਤੇ ਕੁਝ ਖੱਚਰਾਂ ਭੇਜ ਦਿਹੋ।

ਸੁਣ ਕੇ ਵੈਰੀ ਬੜੇ ਖ਼ੁਸ਼ ਹੋਏ । ਉਹਨਾਂ ਓਸੇ ਦਿਨ ਭਾਰ ਢੋਣ ਵਾਸਤੇ ਖੱਚਰਾਂ ਭੇਜ ਦਿਤੀਆਂ । ਗੁਰਦੇਵ ਨੇ ਟੁੱਟੀਆਂ ਭੱਜੀਆਂ ਕਾਠੀਆਂ ਟੂਟੇ ਹੋਏ ਛਿੱਤਰ, ਪਾਟੇ ਪੁਰਾਣੇ ਕੱਪੜੇ ਤੇ ਹੋਰ ਏਹੋ ਜੇਹਾ ਨਕੰਮਾ ਪਿਆ ਬੇਕਾਰ ਸਾਮਾਨ ਲੱਦ ਕੇ ਰਾਤ ਖੱਚਰਾਂ ਬਾਹਰ ਨੂੰ ਤੋਰ ਦਿਤੀਆਂ । ਵਿਚੋਂ ਕਈਆਂ ਦੀਆਂ ਕਾਠੀਆਂ ਨਾਲ ਮਸ਼ਾਲਾਂ ਬਾਲ ਕੇ ਬੰਨ੍ਹ ਦਿਤੀਆਂ। ਜਿਹੜੇ ਕੁਝ ਸਿੱਖ ਪਹਿਲੇ 'ਤੇ ਨਾਲ ਤੋਰੇ, ਉਹਨਾਂ ਨੂੰ ਗੁਰੂ ਜੀ ਨੇ ਆਪਣਾ ਮੰਤਵ ਸਮਝਾ ਦਿਤਾ।

ਦੁਸ਼ਮਣ ਨੇ ਸੋਚਿਆ, ਗੁਰੂ ਜੀ ਦਾ ਸਭ ਕੀਮਤੀ ਸਾਮਾਨ ਬਾਹਰ ਜਾ ਰਿਹਾ ਹੈ । ਉਹ ਸਾਰੀਆਂ ਕਸਮਾਂ ਛਿੱਕੇ ਟੰਗ ਕੇ ਮਾਲ ਲੁੱਟਣ ਵਾਸਤੇ ਆ ਪਏ । ਉਹਨਾਂ ਦੇ ਹੱਲਾ ਬੋਲਦਿਆਂ ਸਾਰ, ਮਿਥੀ ਹੋਈ ਵਿਉਂਤ ਅਨੁਸਾਰ ਸਿੱਖ ਛੱਡ ਕੇ ਵਾਪਸ ਕਿਲ੍ਹੇ ਵਿਚ ਜਾ ਵੜੇ । ਗੁਰੂ ਜੀ ਨੇ ਸਾਰੇ ਸਿੱਖਾਂ ਨੂੰ ਸਮਝਾਉਂਦਿਆਂ ਫੁਰਮਾਇਆ, ''ਵੇਖ ਲਈਆਂ ਦੁਸ਼ਮਣ ਦੀਆਂ ਕਸਮਾਂ ? ਅਸੀਂ ਆਪ ਬਾਹਰ ਨਿਕਲਾਂਗੇ ਤਾਂ ਸਾਡੇ ਉੱਤੇ ਵੀ ਵੈਰੀ ਏਸੇ ਤਰ੍ਹਾਂ ਹੱਲਾ ਬੋਲ ਦੇਵ੍ਹੇਗਾ। ਵੈਰੀ 'ਤੇ ਇਤਬਾਰ ਨਾ ਕਰੋ । ਅਕਾਲ ਪੁਰਖ 'ਤੇ ਭਰੋਸਾ ਕਰਕੇ ਕੁਝ ਸਮਾਂ ਹੋਰ ਡਟੇ ਰਹੋ।''

ਸਿੱਖਾਂ ਕੋਲ ਜਵਾਬ ਕੋਈ ਨਹੀਂ ਸੀ । ਪਰ ਉਹ ਭੁੱਖ ਦੇ ਦੁਖੋਂ ਬਿਲਕੁਲ ਨਿਢਾਲ ਹੋ ਚੁਕੇ ਸਨ । ਇਸ ਤਰ੍ਹਾਂ ਦੀ ਜ਼ਿੰਦਗੀ ਨਾਲੋਂ ਉਹ ਹਰ ਤਰ੍ਹਾਂ ਦੀ ਮੌਤ ਮੁੱਲ ਲੈਣ ਵਾਸਤੇ ਤਿਆਰ ਸਨ ।

## ਔਰੰਗਜ਼ੇਬ ਦੀ ਚਿੱਠੀ ਗੁਰੂ ਜੀ ਦੇ ਪੇਸ਼

ਅਗਲੇ ਦਿਨ ਵੈਰੀ ਦੇ ਦੂਤ ਫਿਰ ਆ ਹਾਜ਼ਰ ਹੋਏ । ਇਸ ਵਾਰ ਉਹਨਾਂ ਔਰੰਗਜ਼ੇਬ ਦੀ ਆਪਣੀ ਲਿਖੀ ਚਿੱਠੀ ਵੀ ਲਿਆ ਪੇਸ਼ ਕੀਤੀ । ਬਾਦਸ਼ਾਹ ਵੱਲੋਂ ਸਾਫ਼ ਲਿਖਿਆ ਸੀ, ''ਆਪ ਕਿਲ੍ਹਾ ਖ਼ਾਲੀ ਕਰ ਕੇ ਮੇਰੇ ਪਾਸ ਚਲੇ ਆਉ । ਜ਼ਬਾਨੀ ਗੱਲ ਬਾਤ ਰਾਹੀਂ ਅਸੀਂ ਸਾਰੇ ਭੁਲੇਖੇ ਦੂਰ ਕਰ ਲਵਾਂਗੇ । ਆਪ ਮੇਰੇ ਪਾਸ ਨਾ ਆਉਣਾ ਚਾਹੋ, ਤਾਂ ਜਿਸ ਪਾਸੇ ਆਪ ਦੀ ਮਰਜ਼ੀ ਹੈ, ਜਾਓ । ਤੁਹਾਡਾ ਮੇਰਾ ਕੁਰਾਨ ਸ਼ਰੀਫ਼ ਜ਼ਾਮਨ ਹੈ । ਮੇਰੀਆਂ ਫ਼ੌਜਾਂ ਆਪ ਜੀ ਨੂੰ ਕੁਛ ਨਹੀਂ ਕਹਿਣਗੀਆਂ।''

ਆਉਣ ਵਾਲੇ ਪੰਡਤਾਂ ਤੇ ਮੌਲਵੀਆਂ ਨੇ, ਪਹਿਲਾਂ ਤਾਂ ਉਹਨਾਂ ਲੋਕਾਂ ਨੂੰ ਬੁਰਾ ਭਲਾ ਕਿਹਾ, ਜਿਨ੍ਹਾਂ ਪਿਛਲੀ ਰਾਤ ਮਾਲ ਲੁੱਟਣ ਵਾਸਤੇ, ਜਾ ਰਹੀਆਂ ਖੱਚਰਾਂ ਉਤੇ ਹਮਲਾ ਕੀਤਾ ਸੀ । (ਭਾਵੇਂ ਲੁੱਟ ਦੇ ਚਾਹਵਾਨਾਂ ਨੂੰ ਨਮੋਸ਼ੀ ਤੋ ਬਿਨਾਂ ਕੁਝ ਹੱਥ ਨਹੀਂ ਸੀ ਲੱਗਾ। ) ਫਿਰ ਉਹਨਾਂ ਇਕ ਇਕ ਸਾਹੇ ਸੌ ਸੌ ਕਸਮਾਂ ਖਾ ਕੇ ਕਿਲ੍ਹਾ ਛੱਡਣ ਵਾਸਤੇ ਬੇਨਤੀ ਕੀਤੀ । ਗੁਰੂ ਜੀ ਨਾ ਮੰਨੇ, ਤਾਂ ਉਹਨਾਂ ਮਾਤਾ ਗੁਜਰੀ ਜੀ ਤੇ ਹੋਰ ਨਾਮਵਰ ਸਿੱਖਾਂ ਪਾਸ ਵੀ ਬੇਨਤੀ ਕੀਤੀ। ਕਿਸੇ ਹੱਦ ਤਕ ਉਹ ਮਾਤਾ ਜੀ ਤੇ ਕੁਛ ਸਿੱਖਾਂ ਨੂੰ ਪ੍ਰੇਰਨ ਵਿਚ ਸਫਲ ਵੀ ਹੋ ਗਏ ।

## ਸਿੱਖਾਂ ਦੇ ਜ਼ੋਰ ਦੇਣ ਤੇ ਗੁਰੂ ਜੀ ਅਨੰਦਪੁਰ ਛਡਣਾ ਮੰਨ ਗਏ ।

ਮਾਤਾ ਗੁਜਰੀ ਜੀ ਤੇ ਬਹੁਤ ਸਾਰੇ ਨਾਮਵਰ ਸਿੱਖਾਂ ਨੇ ਗੁਰੂ ਜੀ 'ਤੇ ਜ਼ੋਰ ਪਾਉਂਦਿਆਂ ਕਿਹਾ, ''ਸੱਚੇ ਪਾਤਸ਼ਾਹ ! ਆਪ ਜੀ ਨੇ ਪੰਥ ਨੂੰ ਸਾਰੇ ਹੀ ਅਧਿਕਾਰ

ਸੌਂਪੇ ਹੋਏ ਹਨ । ਇਕ ਇਕ ਸਿੱਖ ਨਹੀਂ, ਅਸੀਂ ਸਾਰਾ ਪੰਥ ਮਿਲ ਕੇ ਜ਼ੋਰ ਦੇਂਦੇ ਹਾਂ, ਕਿ ਕਿਲ੍ਹਾ ਛਡ ਦਿਤਾ ਜਾਵੇ।''

ਇਹ ਦੋ ਟੁੱਕ ਫ਼ੈਸਲਾ ਸੁਣ ਕੇ ਮਹਾਰਾਜ ਚੁੱਪ ਹੋ ਗਏ । ਕੁਛ ਚਿਰ ਚੁੱਪ ਰਹਿਣ ਪਿਛੋਂ ਹਜ਼ੂਰ ਨੇ ਫ਼ੁਰਮਾਇਆ, ''ਗੋਬਿੰਦ ਸਿੰਘ ਪੰਥ ਦਾ ਫ਼ੈਸਲਾ ਮੋੜ ਨਹੀਂ ਸਕਦਾ, ਪਰ ਯਾਦ ਰੱਖੋ, ਸਾਨੂੰ ਏਨਾ ਨੁਕਸਾਨ ਉਠਾਉਣਾ ਪਵੇਗਾ, ਜਿਸ ਬਾਰੇ ਆਪ ਸੋਚ ਵੀ ਨਹੀਂ ਸਕਦੇ । ਵੈਰੀ ਦਗਾ ਕਰੇਗਾ । ਉਹ ਕਸਮਾਂ ਉਤੇ ਕਾਇਮ ਨਹੀਂ ਰਹੇਗਾ । ਤੁਸੀਂ ਕੁਛ ਦਿਨ ਹੋਰ ਇਹ ਤਕਲੀਫ਼ ਸਹਿ ਲੈਂਦੇ, ਤਾਂ ਚੰਗਾ ਸੀ, ਪਰ ਤੁਹਾਡੀ ਮਰਜ਼ੀ । ਹੁਣ ਚੰਗੇ ਮਾੜੇ ਦੀ ਜ਼ਿੰਮੇਵਾਰੀ ਤੁਹਾਡੇ ਸਿਰ ਹੈ । ਦੁਸ਼ਮਣ ਦੇ ਦੂਤਾਂ ਨੂੰ ਕਹਿ ਦਿਹੋ, ਕਿ ਅਸੀਂ ਦੋ-ਚਾਰ ਦਿਨਾਂ ਵਿਚ ਅਨੰਦਪੁਰ ਖ਼ਾਲੀ ਕਰ ਜਾਵਾਂਗੇ । ਸਾਡੇ ਵੱਲੋਂ ਲੜਾਈ ਬੰਦ ਹੈ । ਤੁਸੀਂ ਤੁਰਨ ਦੀ ਤਿਆਰੀ ਕਰੋ।''

ਦੁਸ਼ਮਣ ਦੇ ਨੁਮਾਇੰਦੇ ਖ਼ੁਸ਼ੀ ਖ਼ੁਸ਼ੀ ਵਾਪਸ ਚਲੇ ਗਏ ਤੇ ਸਿੰਘ ਅਨੰਦਪੁਰ ਖ਼ਾਲੀ ਕਰਨ ਦੀ ਤਿਆਰੀ ਕਰਨ ਲੱਗੇ ।

## ਕੀ ਬੇਦਾਵਾ ਠੀਕ ਲਿਖਿਆ ਗਿਆ ਹੈ ?

ਏਥੇ ਪਹੁੰਚ ਕੇ ਕਹਿੰਦੇ ਹਨ, ਕਿ ਕੁਛ ਸਿੰਘ ਗੁਰੂ ਜੀ ਨੂੰ ਬੇਦਾਵਾ ਦੇ ਕੇ ਚਲੇ ਗਏ । ਇਸ ਬਾਰੇ ਵੀ ਲੇਖਕਾਂ ਦੀਆਂ ਵੱਖ ਵੱਖ ਰਾਵਾਂ ਹਨ । ਕੋਈ ਕਹਿੰਦਾ ਹੈ, ਕਿ ਬੇਦਾਵਾ ਦੇਣ ਵਾਲੇ ਚਾਲੀ ਸਿੰਘ ਸਨ ਤੇ ਉਹ ਸਾਰੇ ਮਾਝੇ ਦੇ ਸਨ । ਕੋਈ ਕਹਿੰਦਾ ਹੈ, ਬੇਦਾਵਾ ਦੇਣ ਵਾਲਿਆਂ ਦੀ ਗਿਣਤੀ ਡੇਢ ਹਜ਼ਾਰ ਦੇ ਲਗਭਗ ਸੀ ਤੇ ਉਹ ਸਾਰਿਆਂ ਇਲਾਕਿਆਂ ਦੇ ਰਲੇ ਮਿਲੇ ਸਨ। ਫਿਰ ਕੋਈ ਬੇਦਾਵਾ ਇਕ ਵਾਰ ਲਿਖਿਆ ਗਿਆ ਮੰਨਦਾ ਹੈ, ਤੇ ਕੋਈ ਦੋ ਵਾਰ । ਬੇਦਾਵੇ ਦਾ ਭਾਵ ਲਿਆ ਜਾਂਦਾ ਹੈ, ਕਿ ਸਿੱਖਾਂ ਨੇ ਲਿਖ ਦਿਤਾ 'ਨਾ ਤੂੰ ਸਾਡਾ ਗੁਰੂ ਤੇ ਨਾ ਅਸੀਂ ਤੇਰੇ ਸਿੱਖ' । ਬਹੁਤ ਸਾਰੇ ਇਤਿਹਾਸਕਾਰ ਮੰਨਦੇ ਹਨ, ਕਿ ਬੇਦਾਵਾ ਲਿਖਿਆ ਗਿਆ ਸੀ ।

ਕੁਛ ਗੱਲਾਂ ਹੁੰਦੀਆਂ, ਜੋ ਸਾਰੇ ਇਤਿਹਾਸਕਾਰਾਂ ਦੇ ਲਿਖਣ ਦੇ ਬਾਵਜੂਦ ਵੀ ਦਲੀਲ ਦੀ ਕਸਵੱਟੀ ਤੇ ਲਾਈਆਂ ਸੱਚੀਆਂ ਸਾਬਤ ਨਹੀਂ ਹੁੰਦੀਆਂ। ਮਿਸਾਲ ਵਜੋਂ, ਅੱਠਵੇਂ ਗੁਰੂ ਜੀ ਨੇ ਫ਼ੁਰਮਾਇਆ, ਕਿ 'ਬਾਬਾ ਬਕਾਲੇ' ਹੈ। ਤਾਂ ਬਾਬਾ ਬਕਾਲਾ ਪਿੰਡ ਵਿਚ ਬਾਈ ਸੋਢੀ ਗੁਰੂ ਬਣ ਕੇ ਬਹਿ ਗਏ। ਪਰ ਗੁਰੂ ਰਾਮਦਾਸ ਜੀ ਦੀ ਬੰਸਾਵਲੀ ਵੇਖਣ ਤੋਂ ਇਹ ਗੱਲ ਸੱਚੀ ਸਾਬਤ ਨਹੀਂ ਹੁੰਦੀ[1]। ਸੋ, ਇਤਿਹਾਸ ਦੀ

---

1. ਵੇਖੋ 'ਮਨੁੱਖਤਾ ਦੇ ਗੁਰੂ' ਦੂਸਰਾ ਭਾਗ ।

ਲਿਖਤ ਦਲੀਲ ਤੇ ਪੂਰੀ ਨਾ ਉਤਰੀ। ਏਸੇ ਤਰ੍ਹਾਂ 'ਬੇਦਾਵੇ' ਵਾਲੀ ਸਾਖੀ ਵੀ ਮੰਨਣ ਤੇ ਦਿਲ ਮੰਨਦਾ ਨਹੀਂ।

ਸਾਡੇ ਪੁਰਾਣੇ ਇਤਿਹਾਸ ਵਧੇਰੇ ਕਵਿਤਾ ਵਿਚ ਲਿਖੇ ਮਿਲਦੇ ਹਨ। ਕਵਿਤਾ ਦੀ ਬੋਲੀ ਅਲੰਕ੍ਰਿਤ ਤੇ ਭਾਵਕ ਹੁੰਦੀ ਹੈ। ਕਈ ਵਾਰ ਕਵੀ ਜਜ਼ਬਾਤ ਵਿਚ ਆ ਕੇ ਤੋਲ ਤੁਕਾਂਤ ਨੂੰ ਨਿਭਾਉਣ ਵਾਸਤੇ ਅਜੇਹੇ ਸ਼ਬਦ ਲਿਖ ਜਾਂਦਾ ਹੈ, ਜਿਨ੍ਹਾਂ ਦਾ ਅਰਥ ਕਰਨ ਲੱਗਿਆਂ ਭੁਲੇਖਾ ਪੈ ਜਾਂਦਾ ਹੈ। ਪਹਿਲੇ ਕਵੀ ਤੋਂ ਪਰਭਾਵਤ ਹੋ ਕੇ ਦੂਸਰਾ ਕੁਛ ਹੋਰ ਅਜੇਹੇ ਸ਼ਬਦ ਨਾਲ ਜੋੜ ਦੇਂਦਾ ਹੈ, ਜਿਸ ਦੇ ਅਰਥ ਅਸਲੀਅਤ ਤੋਂ ਵਧੇਰੇ ਦੂਰ ਚਲੇ ਜਾਂਦੇ ਹਨ। ਏਸੇ ਤਰ੍ਹਾਂ ਏਥੇ ਟਪਲਾ ਲੱਗ ਗਿਆ ਜਾਪਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਬਾਰੇ ਸਭ ਤੋਂ ਪੁਰਾਣੀ ਇਤਿਹਾਸਕ ਪੁਸਤਕ 'ਸ੍ਰੀ ਗੁਰ ਸੋਭਾ' ਮਿਲਦੀ ਹੈ, ਜੋ ਗੁਰੂ ਮਹਾਰਾਜ ਦੇ ਹਜ਼ੂਰੀ ਕਵੀ 'ਸੈਨਾਪਤਿ' ਦੀ ਰਚਨਾ ਹੈ। ਇਸ ਪੁਸਤਕ ਦੇ ਗਿਆਰ੍ਹਵੇਂ ਅਧਿਆਏ ਵਿਚ ਇਸ ਘਟਨਾ ਬਾਰੇ ਇਉਂ ਲਿਖਿਆ ਹੈ:

''ਇਸ ਹੀ ਭਾਂਤਿ ਕਈ ਦਿਨ ਗਏ।
ਨਗਰ ਲੋਗ ਠਾਢੇ ਸਭਿ ਭਏ।
ਦਰ ਕੈ ਆਗੈ ਕਰੀ ਪੁਕਾਰਾ।
ਅੰਨਿ ਬਿਨਾ ਜੀਊ ਜਾਇ ਹਮਾਰਾ। ੫੭।
ਦੇਖਹੁ ਯਹ ਹਵਾਲ ਅਬ ਭਯੋ।
ਰਹੇ ਹਾਡ, ਚਾਮਿ ਉਡਿ ਗਇਯੋ।
ਬਿਨਾ ਭੋਜਨ ਜੀਵਨ ਅਬ ਨਾਹੀ।
ਸੋ ਬੀ ਜੈ ਹੈ ਸਾਂਝ ਸੁਬਾਹੀ। ੫੮।
ਇਹ ਬਿਧ ਨਗਰ ਸਬੈ ਹਠਿ ਰਹਿਓ।
ਤਾਹਿ ਸਮੈ ਪ੍ਰਭ ਨੇ ਇਮ ਕਹਿਓ।
ਕੇਤਕ ਦਿਨ ਤੁਮ ਔਰ ਬਤਾਵੋ।
ਫਿਰ ਮਨ ਇਛੇ ਭੋਜਨ ਖਾਵੋ। ੫੯।
ਛਾਡੇ ਤੇ ਆਨੰਦ ਗੜ੍ਹ ਹੋਤ ਬੀਰ ਸੰਗ੍ਰਾਮ।
ਬਡੇ ਸਿੰਘ ਜੋਧਾ ਬਲੀ ਤੇ ਜੂਝੇ ਤਿਹ ਥਾਨ। ੬੦।
ਸਭ ਸਿਖਨ ਐਸੇ ਕਹਿਓ ਬੁਰਾ ਹੋਤ ਨਹੀਂ ਕੋਈ।
ਛਾਡਿ ਚਲੇ ਆਨੰਦ ਗੜ੍ਹ ਭਲੀ ਬਾਤ ਹੈ ਸੋਈ। ੬੧।

ਸਤਿਗੁਰ ਕਹੀ, ਸਨੋ ਬਿਧਿ ਸਾਈ।
ਬੁਰੀ ਹੋਤ, ਤੁਮਰੇ ਸਿਰ ਭਾਈ।
ਯਉ ਸਬ ਸੋ ਤਉ ਹਦ ਲਿਖਵਾਏ।
ਹੋਹੁ ਤਯਾਰ, ਤਬੈ ਫੁਰਮਾਏ। ੬੨।
ਨਗਰ ਭਯੋ ਇਹ ਭਾਂਤਿ ਤਯਾਰ।
ਬਾਧੇ ਬੋਝ ਲੀਯੈ ਸਿਰ ਭਾਰ।
ਸਾਮਾਂ ਸਬਹੂੰ ਕੂਚ ਕਾ ਕੀਨੋ।
ਆਪਨ ਬੋਝ ਆਪ ਸਿਰ ਲੀਨੋ। ੬੩।
ਸਾਮਾਂ ਸਬੈ ਸਾਹਿਬ ਨੇ ਕੀਨਾ।
ਸਿਖਨ ਬਾਂਟ ਖਾਜਾਨ ਦੀਨਾ।
ਸਬਨ ਪਾਂਚ ਹਥਿਆਰ ਬਧਾਏ।
ਸਿੰਘ ਸੂਰ ਬਰਿ ਸਭਿ ਆਏ। ੬੪।
ਔਰ ਵਸਤੁ ਜੋਤੀ ਹੁਤੀ ਦੀਨੀ ਸਬੈ ਜਲਾਇ।
ਛੋਡਿ ਚਲੇ ਆਨੰਦ ਗੜ ਨਿਮਖ ਬਿਲਮ ਨਹੀਂ ਲਾਇ। ੬੫।

ਅਰਥ ਬੜੇ ਸਾਫ਼ ਹਨ। ਭੁੱਖ ਦੀ ਅੱਤ ਹੋ ਗਈ, ਤਾਂ ਨਗਰ ਦੇ ਲੋਕ ਤੇ ਸਾਰੇ ਸਿੱਖਾਂ ਨੇ ਮਿਲ ਕੇ, ਗੁਰੂ ਮਹਾਰਾਜ ਪਾਸ ਅਨੰਦਪੁਰ ਛਡ ਦੇਣ ਵਾਸਤੇ ਬੇਨਤੀ ਕੀਤੀ, ਸਗੋਂ ਸਾਰੇ ਇਸ ਗੱਲ ਉਤੇ ਹਠ ਕਰਨ ਲੱਗੇ। ਮਹਾਰਾਜ ਨੇ ਫ਼ਰਮਾਇਆ, ''ਕੁਛ ਦਿਨ ਹੋਰ ਕੱਟੋ। ਫਿਰ ਸਭ ਕਸ਼ਟ ਦੂਰ ਹੋ ਜਾਵੇਗਾ। ਅਨੰਦਪੁਰ ਛਡਣ ਨਾਲ ਬੜੀ ਭਾਰੀ ਲੜਾਈ ਲੜਨੀ ਪਵੇਗੀ, ਤੇ ਬਹੁਤ ਸਾਰੇ ਸਿੰਘ ਸੂਰਮੇ ਸ਼ਹੀਦ ਹੋ ਜਾਣਗੇ।'

ਅੱਗੋਂ ਸਾਰੇ ਸਿੱਖਾਂ ਨੇ ਜ਼ੋਰ ਦੇਂਦਿਆਂ ਕਿਹਾ, 'ਮਾਹਾਰਾਜ ! ਕੋਈ ਬੁਰਾ ਨਹੀਂ ਹੁੰਦਾ। ਇਸ ਵੇਲੇ ਅਨੰਦਪੁਰ ਛਡ ਦੇਣ ਵਿਚ ਹੀ ਭਲਾ ਹੈ।'

ਆਗੂ ਹੋਣ ਦੀ ਹੈਸੀਅਤ ਵਿਚ ਹਰ ਬੁਰੇ ਭਲੇ ਦੀ ਜ਼ਿੰਮੇਵਾਰੀ ਗੁਰੂ ਮਾਹਾਰਾਜ ਦੇ ਸਿਰ ਅਉਂਦੀ ਸੀ। ਏਸੇ ਵਾਸਤੇ ਉਹ ਅਨੰਦਪੁਰ ਛਡਣ ਦੇ ਹੱਕ ਵਿਚ ਨਹੀਂ ਸਨ। ਪਰ ਗੁਰੂ ਮਹਾਰਾਜ ਨਾ ਸਿੱਖਾਂ ਵਿਚ 'ਲੋਕ ਰਾਏ' ਦਾ ਰਵਾਜ ਪਾਇਆ ਸੀ, ਤੇ ਹਜ਼ੂਰ ਆਪ ਬਹੁ-ਸੰਮਤੀ ਦੀ ਰਾਏ ਦੀ ਬੜੀ ਕਦਰ ਕਰਦੇ ਸਨ। ਏਹੀ ਕਾਰਨ ਹੈ, ਕਿ ਗੁਰਦੇਵ ਬਹੁ-ਸੰਮਤੀ (ਸਾਰੇ ਸਿੱਖਾਂ) ਦੀ ਰਏ ਨੂੰ ਰੱਦ ਨਾ ਕਰ ਸਕੇ। ਹਜ਼ੂਰ ਨੇ ਵਾਪਰਨ ਵਾਲੇ ਭਲੇ ਬੁਰੇ ਦੀ ਜ਼ਿੰਮੇਵਾਰੀ ਸਿੱਖਾਂ ਦੇ ਸਿਰ ਪਾਉਂਦਿਆਂ ਸਾਫ਼ ਸ਼ਬਦਾਂ

ਵਿਚ ਕਹਿ ਦਿਤਾ, 'ਬੁਰਾ ਹੋਤ, ਤੁਮਰੇ ਸਿਰ ਭਾਈ' (ਜੇ ਕੁਛ ਬੁਰਾ ਹੋਇਆ, ਤਾਂ ਜ਼ਿੰਮੇਵਾਰੀ ਤੁਹਾਡੇ ਸਿਰ ਹੋਵੇਗੀ।) ਇਸ ਤੋਂ ਅਗਲੀ ਪੰਗਤੀ ਹੀ ਭੁਲੇਖਾ ਪਾਉਣ ਵਾਲੀ ਹੈ। ਤੇ ਉਹ ਚੌਪਈ ਦੇ ਚਾਰੇ ਚਰਣ ਪੂਰੇ ਕਰਨ ਵਾਸਤੇ ਲਿਖੀ ਗਈ ਜਾਪਦੀ ਹੈ। ਨਹੀਂ ਤਾਂ ਸਿੱਧਾ ਪ੍ਰਸੰਗ ਤਾਂ ਇਉਂ ਹੀ ਜਚਦਾ ਹੈ। ਗੁਰੂ ਜੀ ਨੇ ਫ਼ੁਰਮਾਇਆ 'ਹੁਣ ਜੋ ਵੀ ਚੰਗੀ ਮਾੜੀ ਵਾਪਰੇ, ਉਸਦੀ ਜ਼ਿੰਮੇਵਾਰੀ ਤੁਹਾਡੇ ਸਿਰ ਹੋਵੇਗੀ। ਚਲੋ, ਤਿਆਰ ਹੋਵੋ।' (ਹੋਹੁ ਤਯਾਰ ਤਬੈ ਫ਼ੁਰਮਾਏ।) ਗੁਰਦੇਵ ਨੇ ਸਿੱਖਾਂ ਦੀ ਬੇਨਤੀ ਮੰਨ ਲਈ, ਤੇ ਸਾਰੇ ਤਿਆਰ ਹੋ ਕੇ ਅਨੰਦਪੁਰ ਛਡ ਤੁਰੇ।

ਉਸ ਭੁਲੇਖਾ ਪਾਊ ਪੰਗਤੀ (ਯਉ ਸਭ ਸੋ ਤਉ ਹਦ ਲਿਖਵਾਏ) ਵਿਚ 'ਹਦ ਲਿਖਵਾਏ' ਹੀ ਟਪਲਾ ਲਾਉਣ ਵਾਲੇ ਸ਼ਬਦ ਹਨ, ਜਿਨ੍ਹਾਂ ਦੇ ਅਰਥ ਕਰਨ ਵਾਲਿਆਂ ਮੰਨ ਲਿਆ, ਕਿ ਗੁਰੂ ਜੀ ਨੇ 'ਬੇਦਾਵਾ' ਲਿਖਵਾ ਲਿਆ। ਪਰ 'ਬੇਦਾਵਾ ਲਿਖਿਆ' ਮੰਨਣ ਵਾਲੇ ਕਹਿੰਦੇ ਹਨ, ਕਿ ਕੁਛ ਸਿੱਖ (ਚਾਲੀ, ਜਾਂ ਡੇਢ ਹਜ਼ਾਰ) ਬੇਦਾਵਾ ਦੇ ਕੇ ਗੁਰੂ ਜੀ ਦਾ ਸਾਥ ਛਡ ਕੇ ਚਲੇ ਗਏ । ਇਸ ਦੇ ਉਲਟ ਸੈਨਾਪਤਿ ਕਹਿੰਦਾ ਹੈ, ਕਿ ਗੁਰੂ ਜੀ ਨੇ ਤਿਆਰੀ ਦਾ ਹੁਕਮ ਦੇ ਦਿਤਾ ਤੇ ਆਪ ਵੀ ਸਿੱਖਾਂ ਦੇ ਨਾਲ ਅਨੰਦਪੁਰ ਛੱਡ ਕੇ ਤੁਰ ਪਏ । ਭਾਵ, ਸਾਰੇ ਸਿੱਖ ਗੁਰੂ ਜੀ ਦੇ ਨਾਲ ਹੀ ਰਹੇ, ਵਿਚੋਂ ਕੋਈ ਸਿੱਖ ਗੁਰੂ ਜੀ ਨੂੰ ਛੱਡ ਕੇ ਨਹੀਂ ਗਿਆ ।

ਸੈਨਾਪਤਿ ਦੇ ਸ਼ਬਦ 'ਹਦ ਲਿਖਵਾਏ' ਕਵਿਤਾ ਦਾ ਤੁਕਾਂਤ ਤੇ ਚੌਪਈ ਦਾ ਚੌਥਾ ਚਰਣ ਪੂਰਾ ਕਰਨ ਵਾਸਤੇ ਕੇਵਲ ਭਰਤੀ ਵਜੋਂ ਜਾਪਦੇ ਹਨ । ਆਮ ਬੋਲ ਚਾਲ ਵਿਚ ਵੀ ਤਾਂ ਅਸੀਂ ਕਹਿੰਦੇ ਹਾਂ ' ਲਿਖਵਾ ਲਓ ਮੈਥੋਂ, ਅਹਿ ਗੱਲ ਜ਼ਰੂਰ ਹੋਵੇਗੀ।' ਜਾਂ 'ਲਿਖ ਦਿਹੋ, ਕਿ ਅਹਿ ਗੱਲ ਨਹੀਂ ਹੋਵੇਗੀ।' ਇਹ 'ਲਿਖਵਾ ਲਓ' ਤੇ 'ਲਿਖ ਦਿਹੋ' ਰਸਮੀ ਸ਼ਬਦ ਹੁੰਦੇ ਹਨ, ਜੋ ਅਮਲ ਵਿਚ ਨਹੀਂ ਆਉਂਦੇ ।

ਮੁਕਦੀ ਗੱਲ, ਸੈਨਾਪਤਿ ਦੀ ਲਿਖਤ ਤੋਂ ਇਹ ਸਿੱਧ ਨਹੀਂ ਹੁੰਦਾ, ਕਿ ਬੇਦਾਵਾ ਲਿਖਿਆ ਗਿਆ ਸੀ, ਜਾਂ ਕੁਛ ਸਿੱਖ ਗੁਰੂ ਜੀ ਦਾ ਸਾਥ ਛੱਡ ਕੇ ਚਲੇ ਗਏ ਸਨ ।

ਸੈਨਾਪਤਿ ਤੋਂ ਪਿਛੋਂ ਭਾਈ ਸੁੱਖਾ ਸਿੰਘ ਨੇ (੧੭੯੭ਈ. ਵਿਚ) 'ਗੁਰਬਿਲਾਸ' ਲਿਖਿਆ । ਭਾਈ ਸੁੱਖਾ ਸਿੰਘ, ਸੈਨਾਪਤਿ ਦੇ ਮਗਰ ਮਗਰ ਚਲਦਾ ਹੈ । ਏਥੋਂ ਤਕ, ਕਿ 'ਸ੍ਰੀ ਗੁਰ ਸੋਭਾ' ਦੀਆਂ ਕੋਈ ਪੰਗਤੀਆਂ ਜਿਉਂ ਦੀਆਂ ਤਿਉਂ 'ਗੁਰਬਿਲਾਸ ਵਿਚ ਆਉਂਦੀਆਂ ਹਨ।

ਗੁਰਬਿਲਾਸ, ਪੰਨਾ ੨੦੮ ਉਤੇ ਇਉਂ ਵਰਣਨ ਹੈ :

ਮਾਤਾ ਜੀ ਕੋ ਲੇ ਸਭ ਸਾਥਾ।
ਆਏ ਸਰਬ ਤੀਰ ਜਗੰਨਾਥਾ।
ਆਨ ਸਬੈ ਬਿਨਤੀ ਇਮ ਕੀਨੀ ।
ਦੀਨ ਭਾਂਤਿ ਹੈ ਕੈ ਕਹ ਦੀਨੀ ।੨੩੦।
ਦੇਖਹੁ ਅਸਟ ਮਾਸ ਅਬ ਭਏ।
ਭੋਗਨ ਬਿਨ ਪ੍ਰਾਨ ਚਲ ਗਏ।੨੩੧।
ਇਹ ਬਿਧ ਜਾਨ ਸਬੈ ਹਨ ਗਹਾ।
ਤਜੋ ਅਨੰਦ ਪੁਰ ਯੌ ਸਭ ਕਹਾ।੨੩੩।

(ਅੱਗੋਂ ਗੁਰੂ ਜੀ ਨੇ ਉੱਤਰ ਦਿਤਾ)

ਅਬ ਛਾਡੇ ਤੇ ਅਨੰਦ ਗੜ ਹੋਗ ਬੀਰ ਸੰਗ੍ਰਾਮ।
ਬਡੇ ਸਿੰਘ ਜੋਧਾ ਬਲੀ ਤੇ ਜੂਝੇਂ ਇਹ ਨਾਮ। ੨੩੯।
ਸਭ ਸਿੱਖਣ ਮਿਲ ਯੌ ਕਹਯੋ ਬੁਰਾ ਹੋਤ ਨਹੀਂ ਕੋਇ।
ਛਾਡ ਚਲੋ ਗੜ ਅਨੰਦ ਕੋ ਭਲੀ ਭਾਤ ਹੈ ਸੋਇ।੨੪੦।

ਸ੍ਰੀ ਮੁਖ ਕਹਾ, ਸੁਨੋ ਚਿਤ ਲਾਈ।
ਬੁਰੋ ਹੋਤ, ਤੁਮਰੇ ਸਿਰ ਭਾਈ।
ਤੁਮ ਯਹਿ ਬਾਤ ਭੇਵ ਨਹਿ ਜਾਨੋ ।
ਬਾਰਕ ਹੋ, ਬਚ ਐਸ ਬਖਾਨੋ। ੨੪੧।
ਯੌ ਕਹ ਸਭ ਸੋ ਹੱਦ ਲਿਖਾਈ।
ਸਿੱਖੀ ਗੁਰੂ ਬਿਦਾਵ ਕਰਾਈ।
ਯਾ ਬਿਧਿ ਸੌ ਸਭ ਨੈ ਲਿਖ ਦਯੋ।
ਕਾਹੂ ਧੀਰ ਨ ਮਨ ਮੈ ਕਯੋ। ੨੪੨।
ਏਕ ਕਹੈ, ਮੁਕਤਨ ਨਹੀਂ ਲਿਖਾ।
ਏਕ ਕਹੈ ਸਭਹੁ ਲਿਖ ਸਿਖਾ।
ਮੋਮਨ ਮੈ ਆਵਤ ਇਹ ਭਾਇ।
ਜੌ ਨਹੀਂ ਲਿਖਤੇ ਸਰਬ ਬਨਾਇ।੨੪੪।
ਮੁਕਤ ਸਰੋਵਰ ਪਹਿ ਜਗਦੀਸਾ।
ਲੇਵਤ ਲੇਇ ਕਹੋ ਕਿਮ ਸੀਸਾ।
ਸੀਸ ਲਾਇ ਗੁਰਦੇਵ ਰਿਝਾਈ।

ਕਾਗਦ ਪਰ ਯੇ ਪ੍ਰਗਟ ਬਨਾਈ। ੨੪੫।
ਤਾਤੇ ਯੌ ਜਨੀਐ ਮਨ ਮਾਹੀ।
ਸਭ ਲਿਖ ਦਯੋ ਸੇਸ ਕਛੁ ਨਾਹਿ। ੨੪੬।

ਇਕ ਗੱਲ ਚੇਤੇ ਰੱਖਣ ਵਾਲੀ ਹੈ, ਕਿ ਗੁਰਬਲਾਸ, ਉਸ ਘਟਨਾ ਤੋਂ ੯੩ ਸਾਲ ਪਿਛੋਂ ਲਿਖਿਆ ਗਿਆ ਹੈ। ਜਿਉਂ ਜਿਉਂ ਸਮਾਂ ਬੀਤਦਾ ਜਾਂਦਾ ਹੈ, ਇਤਿਹਾਸਕ ਕਥਾਵਾਂ ਨਾਲ ਲੋਕਾਂ ਦੇ ਮੂੰਹ ਚੜ੍ਹੀਆਂ ਅਫ਼ਵਾਹਾਂ ਮਿਲ ਕੇ ਸਚਾਈ ਨੂੰ ਧੁੰਦਲਾ ਕਰੀ ਜਾਂਦੀਆਂ ਹਨ। ਏਹਾ ਭੁਲੇਖਾ ਏਥੇ ਲੱਗਾ ਜਾਪਦਾ ਹੈ। ਸੈਨਾਪਤੀ ਦੇ ਸ਼ਬਦ 'ਹਦ ਲਿਖਵਾਏ' ਗੁਰਬਿਲਾਸ ਵਿਚ 'ਹੱਦ ਲਿਖਾਈ' ਬਣ ਗਏ। ਅਗਲੀ ਪ਼ੰਗਤੀ ਵਿਚ ਲੇਖਕ ਨੇ ਇਕ ਕਦਮ ਹੋਰ ਅੱਗੇ ਚੁੱਕਿਆ ਤੇ ਲਿਖ ਦਿਤਾ, ' ਸਿੱਖੀ ਗੁਰੂ ਬਿਦਾਵ ਕਰਾਈਂ '। ਖੰਭਾਂ ਦੀ ਡਾਰ ਵਾਲਾ ਮੁਹਾਵਰਾ ਵਰਤਿਆ ਗਿਆ ਜਾਪਦਾ ਹੈ। ਲੇਖਕ ਆਪ ਹੀ ਸ਼ੰਕਾ ਪ੍ਰਗਟ ਕਰਦਾ ਲਿਖਦਾ ਹੈ ' ਕਈ ਕਹਿੰਦੇ ਹਨ, ਮੁਕਤਿਆਂ (ਮੁਕਤਸਰ ਸ਼ਹੀਦ ਹੋਣ ਵਾਲਿਆਂ) ਬੇਦਾਵਾ ਨਹੀਂ ਲਿਖਿਆ। ਕਈ ਕਹਿੰਦੇ ਹਨ, ਸਾਰਿਆਂ ਲਿਖ ਦਿਤਾ ਹੈ। ਮੇਰੇ ਵਿਚਾਰ ਅਨੁਸਾਰ ਸਾਰਿਆਂ ਹੀ ਬੇਦਾਵਾ ਲਿਖ ਦਿਤਾ ਸੀ।'

ਤੇ ਲੇਖਕ ਅਨਸਾਰ, ਕੋਈ ਵੀ ਸਿੱਖ ਗੁਰੂ ਦਾ ਸਾਥ ਛਡ ਕੇ ਗਿਆ ਨਹੀਂ ਸਗੋਂ ਸਮੇਤ ਗੁਰੂ ਜੀ ਦੇ ਸਾਰੇ ਅਨੰਦਪੁਰ ਛੱਡ ਕੇ ਤੁਰ ਪਏ। ਸਵਾਲ ਪੈਦਾ ਹੁੰਦਾ ਹੈ, ਕਿ ਜੇ ਸਿੱਖਾਂ ਦੇ ਜ਼ੋਰ ਦੇਣ ਉਤੇ ਗੁਰੂ ਜੀ ਨੇ ਉਹਨਾਂ ਦੇ ਨਾਲ ਅਨੰਦਪੁਰ ਛੱਡ ਕੇ ਤੁਰ ਪੈਣਾ ਸੀ, ਤਾਂ ਫਿਰ 'ਬੇਦਾਵਾ' ਲਿਖਵਾਉਣ ਦੀ ਕੀ ਲੋੜ ਸੀ। ਦੂਸਰੇ ਪਾਸੇ ਜੇ ਸਿੱਖਾਂ ਨੇ ਬੇਦਾਵਾ ਲਿਖ ਕੇ ਵੀ ਗੁਰੂ ਜੀ ਦੇ ਨਾਲ ਹੀ ਰਹਿਣਾ ਸੀ, ਤਾਂ ਬੇਦਾਵਾ ਲਿਖਣ ਦਾ ਕੀ ਅਰਥ।

ਹੁਣ ਭਾਈ ਸੰਤੋਖ ਸਿੰਘ ਜੀ ਦੀ ਸੁਣੋ। ਉਹਨਾਂ 'ਸੂਰਜ ਪ੍ਰਕਾਸ਼' ਸੰਨ ੧੮੩੮ ਈ. ਤੋਂ ਸ਼ੁਰੂ ਕਰਕੇ ੧੮੪੩ ਈ. ਵਿਚ ਸੰਪੂਰਨ ਕੀਤਾ। ਭਾਵ ਗੁਰਬਿਲਾਸ ਤੋਂ ਵੀ ੪੬ ਸਾਲ ਪਿਛੋਂ ਸੂਰਜ ਪ੍ਰਕਾਸ਼ ਲਿਖਿਆ ਗਿਆ ਹੈ। ਨਾਨਕ ਪ੍ਰਕਾਸ਼ ਉਸ ਤੋਂ ਪਹਿਲਾਂ (੧੮੨੧ ਈ. ਤੋਂ ੧੮੨੩ ਈ.) ਲਿਖਿਆ ਗਿਆ ਸੀ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ (ਰੁੱਤ ਛੇਵੀਂ, ਅੱਸੂ ੨੯), ਮਾਤਾ ਗੁਜਰੀ ਜੀ ਨੇ ਵੀ ਗੁਰੂ ਜੀ ਪਾਸ ਅਨੰਦਪੁਰ ਛਡ ਦੇਣ ਉਤੇ ਜ਼ੋਰ ਦਿਤਾ, ਤਾਂ ਅੱਗੋਂ ਗੁਰੂ ਜੀ ਨੇ ਸਾਫ਼ ਸ਼ਬਦਾਂ ਵਿਚ ਕਹਿ ਦਿਤਾ,

ਕਾਗਦ ਪਰ ਯੇ ਪ੍ਰਗਟ ਬਨਾਈ।
ਤਾਤੇ ਯੋਂ ਜਨੀਐ ਮਨ
ਸਭ ਲਿਖ ਦਯੋ ਸੇਸ ਕਛੁ ਨਾਹਿ।

ਇਕ ਗੱਲ ਚੇਤੇ ਰੱਖਣ ਵਾਲੀ ਹੈ, ਕਿ ਗੁਰਬ
੯੩ ਸਾਲ ਪਿਛੋਂ ਲਿਖਿਆ ਗਿਆ ਹੈ। ਜਿਉਂ ਜਿ
ਹੈ, ਇਤਿਹਾਸਕ ਕਥਾਵਾਂ ਨਾਲ ਲੋਕਾਂ ਦੇ ਮੂੰਹ ਚੜ੍ਹੀ
ਸਚਾਈ ਨੂੰ ਧੁੰਦਲਾ ਕਰੀ ਜਾਂਦੀਆਂ ਹਨ। ਏਹਾ ਭੁਲੇ
ਹੈ। ਸੈਨਾਪਤੀ ਦੇ ਸ਼ਬਦ 'ਹਦ ਲਿਖਵਾਏ' ਗੁਰਬਿਲਾ
ਬਣ ਗਏ। ਅਗਲੀ ਪ੍ਰੰਗਤੀ ਵਿਚ ਲੇਖਕ ਨੇ ਨਿ
ਚੁੱਕਿਆ ਤੇ ਲਿਖ ਦਿਤਾ, ' ਸਿੱਖੀ ਗੁਰੂ ਬਿਦਾਵ
ਡਾਰ ਵਾਲਾ ਮੁਹਾਵਰਾ ਵਰਤਿਆ ਗਿਆ ਜਾਪਦਾ
ਸ਼ੰਕਾ ਪ੍ਰਗਟ ਕਰਦਾ ਲਿਖਦਾ ਹੈ ' ਕਈ ਕਹਿੰਦੇ ਹਨ
ਸ਼ਹੀਦ ਹੋਣ ਵਾਲਿਆਂ) ਬੇਦਾਵਾ ਨਹੀਂ ਲਿਖਿਆ
ਸਾਰਿਆਂ ਲਿਖ ਦਿਤਾ ਹੈ। ਮੇਰੇ ਵਿਚਾਰ ਅਨੁਸਾਰ
ਲਿਖ ਦਿਤਾ ਸੀ।'

ਤੇ ਲੇਖਕ ਅਨਸਾਰ, ਕੋਈ ਵੀ ਸਿੱਖ ਗੁਰੂ ਦਾ ਸ
ਸਗੋਂ ਸਮੇਤ ਗੁਰੂ ਜੀ ਦੇ ਸਾਰੇ ਅਨੰਦਪੁਰ ਛੱਡ ਕੇ ਤੁਰ ਪਏ
ਕਿ ਜੇ ਸਿੱਖਾਂ ਦੇ ਜ਼ੋਰ ਦੇਣ ਉਤੇ ਗੁਰੂ ਜੀ ਨੇ ਉਹਨਾਂ ਦੇ
ਤੁਰ ਪੈਣਾ ਸੀ, ਤਾਂ ਫਿਰ 'ਬੇਦਾਵਾ' ਲਿਖਵਾਉਣ ਦੀ ਕੀ
ਸਿੱਖਾਂ ਨੇ ਬੇਦਾਵਾ ਲਿਖ ਕੇ ਵੀ ਗੁਰੂ ਜੀ ਦੇ ਨਾਲ ਹੀ
ਲਿਖਣ ਦਾ ਕੀ ਅਰਥ।

ਹੁਣ ਭਾਈ ਸੰਤੋਖ ਸਿੰਘ ਜੀ ਦੀ ਸੁਣੋ। ਉਹਨ
੧੮੩੮ ਈ. ਤੋਂ ਸ਼ੁਰੂ ਕਰਕੇ ੧੮੪੩ ਈ. ਵਿਚ ਸੰਪੂਰਨ
ਤੋਂ ਵੀ ੪੬ ਸਾਲ ਪਿਛੋਂ ਸੂਰਜ ਪ੍ਰਕਾਸ਼ ਲਿਖਿਆ ਗਿਆ
ਤੋਂ ਪਹਿਲਾਂ (੧੮੨੧ ਈ. ਤੋਂ ੧੮੨੩ ਈ.) ਲਿਖਿ

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ (ਰੁੱਤ ਛੇ
ਗੁਜਰੀ ਜੀ ਨੇ ਵੀ ਗੁਰੂ ਜੀ ਪਾਸ ਅਨੰਦਪੁਰ ਛਡ ਦੇਣ ਉ
ਗੁਰੂ ਜੀ ਨੇ ਸਾਫ਼ ਸ਼ਬਦਾਂ ਵਿਚ ਕਹਿ ਦਿਤਾ,

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ, ਕਿ ਪੰਜਾਂ ਪਿਆਰਿਆਂ, ਪੰਜਾਂ ਮੁਕਤਿਆਂ, ਉਦੇ ਸਿੰਘ, ਆਲਮ ਸਿੰਘ ਆਦਿ ਚਾਲੀ ਸਿੰਘਾਂ ਬੇਦਾਵਾ ਨਹੀਂ ਲਿਖਿਆ। ਬਾਕੀ ਸਭ ਨੇ ਲਿਖ ਦਿਤਾ। ਤੇ ਇਹਨਾਂ ਬੇਦਾਵਾ ਲਿਖਣ ਵਾਲਿਆਂ ਦੇ ਮੋਢੀ ਸਨ ਮਾਤਾ ਗੁਜਰੀ ਜੀ, ਜਿਨ੍ਹਾਂ ਸਭ ਤੋਂ ਪਹਿਲਾਂ ਲਿਖਿਆ। ਬਾਕੀ ਸਿੱਖਾਂ ਨੇ ਤਾਂ ਮਾਤਾ ਜੀ ਵੱਲੇ ਵੇਖ ਕੇ ਲਿਖਿਆ। (ਸੋ, ਵਧੇਰੇ ਦੋਸ਼ੀ ਮਾਤਾ ਜੀ ਹੋਏ।)

ਗੁਰੂ ਜੀ ਨੇ ਬੇਦਾਵੇ ਵਾਲਾ ਕਾਗਜ਼ ਤੇ ਔਰੰਗਜ਼ੇਬ ਦੀ ਕਸਮਾਂ ਵਾਲੀ ਚਿੱਠੀ ਜੇਬ ਵਿਚ ਪਾ ਲਈ, ਤੇ ਹੁਕਮ ਦਿਤਾ,

''ਸਭ ਕੋ ਕਹਯੋ ਤਯਾਰ ਹੁਇ ਜਾਵੋ।
ਨਿਕਸਹੁ ਵਹਿਰ ਭਲੇ ਮਗ ਪਾਵਹੁ। ੩੫।''

ਏਥੇ ਵੀ ਏਹਾ ਗੱਲ ਸਿੱਧ ਹੁੰਦੀ ਹੈ, ਕਿ ਕੋਈ ਵੀ ਸਿੱਖ ਗੁਰੂ ਜੀ ਦਾ ਸਾਥ ਛੱਡ ਕੇ ਨਹੀਂ ਗਿਆ। ਜਦ ਸਣੇ ਮਾਤਾ ਗੁਜਰੀ ਜੀ ਬਹੁਤ ਸਾਰੇ ਸਿੱਖ (ਜਾਂ ਚਾਲੀ ਸਿੰਘਾਂ ਨੂੰ ਛਡ ਕੇ ਬਾਕੀ ਸਾਰੇ ਹੀ) ਇਕ ਪਾਸੇ ਹੋ ਗਏ, ਤਾਂ ਗੁਰੂ ਜੀ ਨੇ ਅਨੰਦਪੁਰ ਛੱਡ ਦੇਣ ਦਾ ਹੁਕਮ ਦੇ ਦਿਤਾ।

ਏਸ ਬੇਦਾਵੇ ਨੂੰ ਸੱਚਾ ਮੰਨ ਲਿਆ ਜਾਵੇ, ਤਾਂ ਬੇਦਾਵੀਆਂ ਦੇ ਮੋਢੀ ਮਾਤਾ ਗੁਜਰੀ ਜੀ ਹੋਏ। ਪਰ ਇਹ ਗੱਲ ਮੰਨਣ ਵਿਚ ਨਹੀਂ ਆਉਂਦੀ। ਜਿਸ ਮਾਂ ਨੇ ਅਕਾਲ ਪੁਰਖ ਦੀ ਕਠਨ ਤਪੱਸਿਆ ਕਰਕੇ, ਅੱਧ ਉਮਰ ਵਿਚ ਗੁਰੂ ਗੋਬਿੰਦ ਸਿੰਘ ਜੀ ਵਰਗਾ ਪੁੱਤਰ ਪਰਾਪਤ ਕੀਤਾ ਹੋਵੇ, ਉਹ ਆਖ਼ਰੀ ਉਮਰ ਵਿਚ ਪ੍ਰਾਣਾਂ ਦਾ ਮੋਹ ਕਰਕੇ ਪੁੱਤਰ (ਗੁਰੂ) ਨੂੰ ਬੇਦਾਵਾ ਲਿਖ ਦੇਵੇ, ਦਿਲ ਮੰਨਦਾ ਨਹੀਂ।

ਭਾਈ ਸੰਤੋਖ ਸਿੰਘ ਜੀ ਇਕ ਥਾਂ ਹੋਰ ਵੀ 'ਬੇਦਾਵਾ' ਲਿਖਿਆ ਗਿਆ ਮੰਨਦੇ ਹਨ। (ਪ੍ਰਥਮ ਐਨ, ਅੰਸੂ ਅੱਠ)। ਗੁਰਦੇਵ ਜਿਸ ਵੇਲੇ ਖਿਦਰਾਣੇ ਦੀ ਢਾਬ ਵੱਲ ਜਾ ਰਹੇ ਸਨ, ਤੇ ਵਜ਼ੀਰ ਖ਼ਾਨ ਫ਼ੌਜ ਲੈ ਕੇ ਮਗਰ ਮਗਰ ਆ ਰਿਹਾ ਸੀ, ਤਾਂ ਮਾਝੇ ਤੇ ਬਹੁਤ ਸਾਰੇ ਸਿੱਖ ਗੁਰੂ ਜੀ ਨੂੰ ਆ ਕੇ ਮਿਲੇ। ਮਾਝੇ ਦੇ ਆਗੂਆਂ ਨੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ! ਮਾਝੇ ਦੇ ਸਾਰੇ ਸਿੱਖ ਬੜੀ ਚਿੰਤਾ ਕਰ ਰਹੇ ਹਨ। ਆਪ ਬਾਦਸ਼ਾਹ ਨਾਲ ਵੈਰ ਤਿਆਗ ਦਿਹੋ। ਬਾਦਸ਼ਾਹ ਨਾਲ ਸੁਲ੍ਹਾ ਅਸੀਂ ਕਰਾ ਦਿਆਂਗੇ। ਏਸ ਤਰਾਂ ਸਿੱਖੀ ਵਧ ਫੁੱਲ ਸਕੇਗੀ।''

ਗੁਰਦੇਵ ਨੇ ਅੱਗੋਂ ਰੋਸ ਨਾਲ ਕਿਹਾ, ''ਤੁਸੀਂ ਮੈਨੂੰ ਗੁਰੂ ਸਮਝ ਕੇ ਮੈਥੋਂ ਸਿੱਖਿਆ ਲੈਣ ਆਏ ਹੋ, ਜਾਂ ਮੈਨੂੰ ਉਪਦੇਸ਼ ਕਰਨ ਆਏ ਹੋ। ਜਦੋਂ ਗੁਰੂ ਅਰਜਨ

ਦੇਵ ਜੀ ਸ਼ਹੀਦ ਕੀਤੇ ਗਏ ਸਨ, ਓਦੋਂ ਤੁਸੀਂ ਕਿਥੇ ਸੀ ? ਜਦੋਂ ਗੁਰੂ ਤੇਗ ਬਹਾਦਰ ਜੀ 'ਤੇ ਜ਼ੁਲਮ ਕੀਤੇ ਗਏ, ਓਦੋਂ ਤੁਸੀਂ ਕਉਂ ਚੁੱਪ ਰਹੇ । ਜਾਓ, ਬੇਦਾਵਾ ਲਿਖ ਦਿਹੋ ਤੇ ਚਲੇ ਜਾਓ ।

ਤੁਮ ਕੋ ਸਿਖ ਕਰ ਕਿਆ ਹਮ ਲੈ ਹੇ ।
ਪਰੇ ਕਾਜ ਜਬ ਦਗਾ ਕਮੈ ਹੈ ।
ਅਬ ਲਿਖ ਦੇਹੁ ਤੁਮ, 'ਹਮ ਸਿਖ ਨਾਹੀ'।
ਚਲੇ ਜਾਹੁ ਨਿਜ ਦੇਸਨ ਮਾਹੀ । ੪੮ ।

ਅੱਗੇ ਲਿਖਿਆ ਹੈ, ਮਾਝੇ ਦੇ ਪਿੰਡਾਂ ਦੇ ਪੰਚਾਂ ਨੇ ਸਲਾਹ ਕਰਕੇ ਬੇਦਾਵਾ ਲਿਖ ਦਿਤਾ ।

ਇਮ ਵਿਚਾਰ ਕਰ ਲਿਖਯੋ ਬਿਦਾਵਾ ।
ਗੁਰੂ ਲਿਖਾਇ ਜੇਬ ਮਹਿ ਪਾਵਾ ।
ਸਭ ਮਾਝਾ ਸਿੱਖੀ ਤੇ ਖਾਰਜ ।
ਲਿਖ ਦੀਨੋ ਧਰ ਤ੍ਰਾਸ ਅਨਾਰਜ । ਪ੩।''

ਅੱਗੇ ਲਿਖਿਆ ਹੈ, ਕਿ ਮਝੈਲ ਬੇਦਾਵਾ ਲਿਖ ਕੇ ਵਾਪਸ ਮੁੜ ਪਏ । ਏਨੇ ਨੂੰ ਪਿਛੋਂ ਦੁਸ਼ਮਣ ਨੇੜੇ ਆ ਗਏ । ਮਝੈਲਾਂ ਵਿਚੋਂ ਚਾਲੀ ਸਿੰਘ (ਜਿਨ੍ਹਾਂ ਵਿਚ ਭਾਈ ਮਹਾਂ ਸਿੰਘ ਤੇ ਮਾਈ ਭਾਗੋ ਵੀ ਸਨ) ਰਾਹੋਂ ਹੀ ਪਰਤ ਕੇ ਗੁਰੂ ਜੀ ਦੇ ਪਿਛੇ ਲੱਗ ਤੁਰੇ, ਤੇ ਉਹ ਖਿਦਰਾਣੇ ਦੀ ਢਾਬ ਕੰਢੇ ਲੜ ਕੇ ਸ਼ਹੀਦ ਹੋ ਗਏ । ਪਰ ਕੁਛ ਕਮਜ਼ੋਰ ਦਿਲ ਵਾਪਸ ਮਾਝੇ ਨੂੰ ਪਰਤ ਗਏ ।[1] (ਇਹ ਪੰਚ, ਚੌਧਰੀ ਜਾਂ ਮਸੰਦ ।)

ਇਹ ਹੈ ਦੋ 'ਬੇਦਾਵਿਆਂ' ਦੀ ਸਾਖੀ । ਦੂਸਰੀ ਵਾਰ ਬੇਦਾਵੇ ਦਾ ਜ਼ਿਕਰ ਕੇਵਲ ਸੂਰਜ ਪ੍ਰਕਾਸ਼ ਵਿਚ ਹੀ ਹੈ । (ਓਥੇ ਵੀ ਬੇਦਾਵਾ ਲਿਖੇ ਜਾਣ ਦੀ ਕੋਈ ਮਜਬੂਰੀ ਨਹੀਂ ਜਾਪਦੀ) । ਭਾਈ ਸੰਤੋਖ ਸਿੰਘ ਤੇ ਭਾਈ ਸੁੱਖਾ ਸਿੰਘ, ਇਕ ਗੱਲ ਦੋਵੇਂ ਮੰਨਦੇ ਹਨ, ਕਿ ਅਨੰਦਪੁਰ ਬੇਦਾਵਾ ਲਿਖਣ ਵਾਲਿਆਂ ਵਿਚੋਂ ਗੁਰੂ ਜੀ ਦਾ ਸਾਥ ਛੱਡ ਕੇ ਕੋਈ ਨਹੀਂ ਗਿਆ । ਫਿਰ ਬੇਦਾਵਾ ਕੇਹਾ ਹੋਇਆ?

ਮੇਰੀ ਰਾਏ ਹੈ, ਕਿ ਬੇਦਾਵਾ ਕਦੇ ਵੀ ਲਿਖਿਆ ਨਹੀਂ ਗਿਆ । ਦੁੱਖਾਂ ਦੀ ਅਖ਼ੀਰ ਹੋ ਗਈ, ਤਾਂ ਸਣੇ ਮਾਤਾ ਜੀ, ਸਾਰਿਆਂ ਸਿੱਖਾਂ ਦੇ ਜ਼ੋਰ ਦੇਣ ਉਤੇ ਗੁਰਦੇਵ ਅਨੰਦਪੁਰ ਛੱਡ ਕੇ ਤੁਰ ਪਏ ।

---

1. ਪ੍ਰਥਮ ਐਨ, ਅੰਸੂ ੪੯ ।

ਜੇ ਕਿਸੇ ਨੂੰ ਬੇਦਾਵੀਆ ਮੰਨਣਾ ਹੀ ਹੈ, ਤਾਂ ਉਹ ਮਸੰਦ ਦੂਨੀ ਚੰਦ (ਤੇ ਉਹਦੇ ਸਾਥੀ) ਸੀ, ਜੋ ਰਾਜਾ ਕੇਸਰੀ ਚੰਦ ਦੇ ਹਾਥੀ ਨਾਲ ਲੜਨ ਤੋਂ ਡਰਦਾ ਗੁਰੂ ਜੀ ਦਾ ਸਾਥ ਛੱਡ ਕੇ ਰਾਤ ਚੋਰੀ ਨੱਸ ਗਿਆ ਸੀ । ਓਸੇ ਭੁੱਲ ਨੂੰ ਪਿਛੋਂ ਉਹਦੇ ਪੋਤਰਿਆਂ (ਸਰੂਪ ਸਿੰਘ ਤੇ ਅਨੂਪ ਸਿੰਘ) ਨੇ ਗੁਰੂ ਜੀ ਦੀ ਸ਼ਰਣ ਆ ਕੇ ਬਖ਼ਸ਼ਾਇਆ ।

ਜਦ ਅਨੰਦਪੁਰ ਦੀ ਲੜਾਈ ਸ਼ੁਰੂ ਹੋਈ ਸੀ, ਗੁਰੂ ਮਹਾਰਾਜ ਪਾਸ ਦਸ ਹਜ਼ਾਰ ਸਿੰਘ ਸਨ । ਅਨੰਦਪੁਰ ਛੱਡਣ ਵੇਲੇ ਗੁਰਦੇਵ ਦੇ ਨਾਲ ਕੇਵਲ ਪੰਜ ਸੌ ਲੜਾਕੇ ਸਿੰਘ ਰਹਿ ਗਏ ਸਨ । ਉਹਨਾਂ ਵਿਚੋਂ ਵੀ ਬਹੁਤੇ ਜਵਾਨ ਭੁੱਖ ਦੇ ਦੁੱਖੋਂ ਮਰਨ ਕਨਾਰੇ ਪਹੁੰਚ ਚੁਕੇ ਸਨ । ਅੰਤ ਇਕ ਉਦਾਸੀ ਸਾਧੂ 'ਗੁਰਬਖ਼ਸ਼' ਨੂੰ ਗੁਰਦਵਾਰਿਆਂ ਦੀ ਸੇਵਾ ਵਾਸਤੇ ਛਡ ਕੇ, ਗੁਰੂ ਮਹਾਰਾਜ ਪੋਹ ਦੀ ਕਕਰੀਲੀ ਰਾਤ ਸਮੇਂ ਅਨੰਦਪੁਰ ਛਡ ਕੇ ਤੁਰ ਪਏ ।

— 0 —

ਕਾਂਡ ੧੭.

# ਅਨੰਦਪੁਰ ਛੱਡਣਾ ਤੇ ਚਮਕੌਰ ਯੁੱਧ

ਨਕਦ ਰਕਮ ਜੋ ਵੀ ਖ਼ਜ਼ਾਨੇ ਵਿਚ ਸੀ, ਗੁਰਦੇਵ ਨੇ ਸਭ ਸਿੱਖਾਂ ਵਿਚ ਵੰਡ ਦਿਤੀ । ਮਾਤਾ ਗੁਜਰੀ ਜੀ ਨੇ ਆਪਣੀ ਜਮ੍ਹਾਂ-ਪੂੰਜੀ ਇਕ ਖੁਰਜੀ ਵਿਚ ਪਾ ਲਈ । ਲਿਖਤੀ ਗ੍ਰੰਥ ਤੇ ਹੋਰ ਜ਼ਰੂਰੀ ਸਾਮਾਨ, ਜੋ ਉਠਾਇਆ ਜਾ ਸਕਦਾ ਸੀ, ਸਿੱਖਾਂ ਨੇ ਨਾਲ ਉਠਾ ਲਿਆ । ਬਰਤਨ ਤੇ ਹੋਰ ਧਾਤਾਂ ਦਾ ਸਾਮਾਨ ਧਰਤੀ ਵਿਚ ਦੱਬ ਦਿਤਾ। ਤੰਬੂ-ਕਨਾਤਾਂ ਆਦਿ ਜਲਾਇਆ ਜਾਣ ਵਾਲਾ ਸਾਮਾਨ ਅੱਗ ਲਾ ਕੇ ਸਾੜ ਦਿਤਾ ਗਿਆ । ਵੈਰੀ ਦੇ ਹੱਥ ਆਉਣ ਜੋਗਾ ਕੁਛ ਵੀ ਪਿਛੇ ਨਾ ਛੱਡਿਆ, ਜਿਸ ਤੋਂ ਉਸ ਨੂੰ ਕੋਈ ਲਾਭ ਪਹੁੰਚ ਸਕਦਾ ਸੀ । ਅੱਜ ਦੇ ਜੰਗਾਂ ਯੁੱਧਾਂ ਵਿਚ ਸਾੜ-ਫੂਕ ਦੀ ਪਾਲਸੀ ਅਪਨਾਈ ਜਾਂਦੀ ਹੈ । ਇਸ ਨੂੰ ਯੁੱਧ ਨੀਤੀ ਦਾ ਇਕ ਅੰਗ ਮੰਨਿਆ ਜਾਂਦਾ ਹੈ । ਅੱਜ ਤੋਂ ਦੋ ਸੌ ਬਾਹਠ ਸਾਲ ਪਹਿਲਾਂ ਗੁਰਦੇਵ ਨੇ ਏਸੇ ਨੀਤੀ ਉਤੇ ਅਮਲ ਕੀਤਾ ਸੀ ।

## ਅਨੰਦਪੁਰ ਛੱਡ ਤੁਰੇ

ਛੇ ਪੋਹ ਦੀ ਕਕਰੀਲੀ ਰਾਤ, ਆਸਮਾਨ ਬੱਦਲਾਂ ਨਾਲ ਢਕਿਆ ਹੋਇਆ ਸੀ, ਤੇ ਠੰਢੀ ਹਵਾ ਚੱਲ ਰਹੀ ਸੀ । ਅੱਧੀ ਰਾਤ ਤੋਂ ਕੁਛ ਚਿਰ ਪਹਿਲਾਂ ਗੁਰਦੇਵ ਨੇ ਅਨੰਦਪੁਰ ਤੋਂ ਕੂਚ ਕੀਤਾ । ਉਸ ਸਮੇਂ ਹਜ਼ੂਰ ਦੇ ਨਾਲ ਪੰਜ ਸੌ ਯੋਧੇ ਸਨ, ਦਸ ਹਜ਼ਾਰਾਂ ਵਿਚੋਂ ਕੇਵਲ ਪੰਜ ਸੌ ਬਾਕੀ । ਦਇਆ ਸਿੰਘ, ਧਰਮ ਸਿਘ ਦੇ ਜਥੇ ਅੱਗੇ ਅੱਗੇ ਸਨ । ਉਦੇ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਦੇ ਜਥੇ ਪਿਛੇ ਸਨ । ਕੁਛ ਯੋਧੇ ਖੱਬੇ ਸੱਜੇ ਚੱਲ ਰਹੇ ਸਨ । ਵਿਚਕਾਰ ਗੁਰਦੇਵ ਤੇ ਉਹਨਾਂ ਦਾ ਪਰਵਾਰ ਜਾ ਰਿਹਾ ਸੀ । ਰਾਤ ਦੇ ਸੰਘਣੇ ਹਨ੍ਹੇਰੇ ਵਿਚ, ਭੁੱਲੀਆਂ ਰੂਹਾਂ ਨੂੰ ਰੌਸ਼ਨੀ ਦੇਣ ਵਾਲਾ 'ਮਨੁੱਖਤਾ ਦਾ ਗੁਰੂ' ਚਲਿਆ ਜਾ ਰਿਹਾ ਸੀ ।

ਕੀਰਤਪੁਰ ਪਹੁੰਚ ਕੇ, ਬਜ਼ੁਰਗਾਂ ਦੇ ਅਸਥਾਨ ਉਤੇ ਸੱਚੇ ਪਾਤਸ਼ਾਹ ਜ਼ਰਾ ਕੁ ਠਹਿਰੇ । ਸੂਰਜ ਮੱਲ ਦੇ ਪੋਤਰਿਆਂ (ਗੁਲਾਬ ਰਾਏ ਤੇ ਸ਼ਾਮ ਸਿੰਘ) ਨੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਸਾਡੇ ਵਾਸਤੇ ਕੀ ਹੁਕਮ ਹੈ ।''

ਜਿਥੇ ਧੀਰ ਮੱਲ ਸਦਾ ਹੀ ਗੁਰੂ ਮਹਾਰਾਜ ਦਾ ਦੋਖੀ ਰਿਹਾ, ਉਥੇ ਸੂਰਜ ਮੱਲ (ਗੁਰੂ ਹਰਗੋਬਿੰਦ ਸਾਹਿਬ ਜੀ ਦਾ ਸਾਹਿਬਜ਼ਾਦਾ) ਦੀ ਔਲਾਦ ਹਮੇਸ਼ਾਂ ਆਗਿਆਕਾਰ ਰਹੀ ।

''ਤੁਸੀਂ ਦੋਵੇਂ ਸਿਰਮੌਰ ਚਲੇ ਜਾਉ ।'' ਮਹਾਰਾਜ ਨੇ ਸਿਰਮੌਰ ਦੇ ਰਾਜੇ ਦੇ ਨਾਮ ਹੁਕਮਨਾਮਾ ਲਿਖ ਦਿਤਾ, ਕਿ ਉਹ ਗੁਲਾਬ ਰਾਏ ਤੇ ਸ਼ਾਮ ਸਿੰਘ ਦੇ ਗੁਜ਼ਾਰੇ ਵਾਸਤੇ ਇਕ ਪਿੰਡ ਦੇ ਦੇਵੇ ।

ਗੁਲਾਬ ਰਾਏ ਤੇ ਸ਼ਾਮ ਸਿੰਘ ਓਥੋਂ ਸਿਰਮੌਰ ਰਿਆਸਤ ਨੂੰ ਚਲੇ ਗਏ।

## ਵੈਰੀ ਦਾ ਹਮਲਾ

ਗੁਰੂ ਮਹਾਰਾਜ ਕੀਰਤਪੁਰ ਤੋਂ ਰੋਪੜ ਵੱਲ ਵਧੇ ।ਏਨੇ ਤਕ ਦੁਸ਼ਮਣ ਨੂੰ ਵੀ ਪਤਾ ਲਗ ਗਿਆ । ਉਹਨਾਂ ਸਾਰੀਆਂ ਕਸਮਾਂ ਭੁਲਾ ਕੇ ਪਿਛਲੇ ਪਾਸਿਓਂ ਧਾਵਾ ਬੋਲ ਦਿਤਾ ।ਸ. ਉਦੇ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਫ਼ੌਜ ਪਿਛੇ ਪਿਛੇ ਆ ਰਹੀ ਸੀ । ਉਹਨਾਂ ਪਿੱਛੇ ਪਰਤ ਕੇ ਅਜੇਹਾ ਜਵਾਬੀ ਹੱਲਾ ਕੀਤਾ, ਕਿ ਦੁਸ਼ਮਣ ਦੇ ਪੈਰ ਉੱਖੜ ਗਏ । ਵੈਰੀ ਦੇ ਮਗਰ ਜਾਣ ਦੀ ਥਾਂ ਸ. ਉਦੇ ਸਿੰਘ ਨੇ ਆਪਣਾ ਬਚਾਉ ਕਰਦਿਆਂ ਗੁਰਦੇਵ ਦੇ ਪਿਛੇ ਪਿਛੇ ਜਾਣਾ ਠੀਕ ਜਾਤਾ । ਮਹਾਰਾਜ ਦਾ ਹੁਕਮ ਸੀ, ਕਿ ਵੈਰੀ ਨੂੰ ਰੋਕਦੇ ਹੋਏ, ਅੱਗੇ ਵਧਦੇ ਜਾਣਾ ਹੈ ।

ਵੈਰੀ ਦਸਤੇ ਬਦਲ ਬਦਲ ਕੇ ਸਿੱਖਾਂ ਉਤੇ ਵਾਰ ਕਰਦੇ, ਪਰ ਅੱਗੋਂ ਮੂੰਹ ਦੀ ਖਾ ਕੇ ਪਿੱਛੇ ਹਟਦੇ । ਸਿੰਘ ਪਿੱਛੇ ਨੂੰ ਮੂੰਹ ਕਰਕੇ ਤੀਰ ਗੋਲੀਆਂ ਚਲਾਉਂਦੇ ਆਪਣੀ ਮੰਜ਼ਲ ਵੱਲ ਅੱਗੇ ਵਧਦੇ ਜਾਂਦੇ ।

ਵੈਰੀ ਦਲ ਵਿਚੋਂ ਇਹ ਵੀ ਵਾਜਾਂ ਆਉਂਦੀਆਂ, ''ਸਿੱਖੋ ! ਹਥਿਆਰ ਸੁੱਟ ਕੇ ਜਾਨਾਂ ਬਚਾ ਲਵੋ । ਹੁਣ ਤੁਸੀਂ ਕਿਲ੍ਹਿਆਂ ਵਿਚ ਨਹੀਂ, ਖੁੱਲ੍ਹੇ ਮੈਦਾਨ ਵਿਚ ਹੋ । ਏਥੇ ਕੋਈ ਤਾਕਤ ਵੀ ਤੁਹਾਨੂੰ ਸਾਡੀ ਤਲਵਾਰ ਤੋਂ ਨਹੀਂ ਬਚਾ ਸਕਦੀ ।''

ਅੱਗੋਂ ਸਿੱਖ ਸ਼ੇਰਾਂ ਵਾਂਗ ਭਬਕ ਕੇ ਜਵਾਬ ਦੇਂਦੇ, ''ਜਿਉਂਦੀਆਂ ਕੌਮਾਂ ਸਿਰ ਦੇ ਦਿਆ ਕਰਦੀਆਂ ਹਨ, ਪਰ ਸਿਰੜ ਨਹੀਂ ਹਾਰਦੀਆਂ । ਅਸੀਂ ਲੜਨਾ ਤੇ ਮਰਨਾ ਜਾਣਦੇ ਹਾਂ । ਅਸੀਂ ਓਨਾ ਚਿਰ ਲੜਦੇ ਰਹਾਂਗੇ, ਜਿੰਨਾ ਚਿਰ ਜਿੱਤ ਪਰਾਪਤ ਨਹੀਂ ਕਰ ਲੈਂਦੇ । ਤੇ ਤੁਸੀਂ ? ਬੇਜ਼ਬਾਨੇ ਹੋ, ਝੂਠੇ ਹੋ,

ਕਾਇਰ ਹੋ । ਜੋ ਬਚਨ ਕਰਕੇ ਹਾਰ ਜਾਏ, ਉਹ ਮਰਦ ਅਖਵਾਉਣ ਦਾ ਹੱਕਦਾਰ ਨਹੀਂ । ਉਹਨਾਂ ਰਾਜਿਆਂ ਤੇ ਨਵਾਬਾਂ ਨੂੰ ਕਹੋ, ਸਾਡੇ ਸਾਮ੍ਹਣੇ ਆਉਣ, ਜਿਨ੍ਹਾਂ ਗਊ ਤੇ ਕੁਰਾਨ ਦੀਆਂ ਕਸਮਾਂ ਖਾ ਕੇ ਸਾਥੋਂ ਕਿਲ੍ਹੇ ਖ਼ਾਲੀ ਕਰਵਾਏ ਸਨ । ਤੁਹਾਨੂੰ ਜਨਤਾ ਦੇ ਆਮ ਲੋਕਾਂ ਨੂੰ ਕਿਉਂ ਮਰਵਾਉਂਦੇ ਹਨ। ਯਾਦ ਰੱਖੋ, ਜ਼ੁਲਮ ਦਾ ਨਾਸ ਹੋ ਕੇ ਰਹੇਗਾ। ਇਹ ਧਰਮ ਅਤੇ ਜ਼ੁਲਮ ਦੀ ਲੜਾਈ ਹੈ । ਜਿੱਤ ਆਖ਼ਰ ਧਰਮ ਦੀ ਹੀ ਹੋਵੇਗੀ ।''

## ਨਦੀ ਸਰਸਾ ਕੰਢੇ ਯੁੱਧ

ਦੋਵੇਂ ਧਿਰਾਂ ਲੜਦੇ ਭਿੜਦੇ ਸਰਸਾ ਨਦੀ ਦੇ ਕੰਢੇ ਪਹੁੰਚ ਗਏ । ਪਹਾੜਾਂ ਵਿਚ ਸਖ਼ਤ ਬਾਰਸ਼ ਹੋਣ ਦੇ ਕਾਰਨ ਸਰਸਾ ਵਿਚ ਚੋਥਾ ਚੜ੍ਹਾ ਆਇਆ ਹੋਇਆ ਸੀ। ਛੋਟੀਆਂ ਛੋਟੀਆਂ ਪਹਾੜੀ ਨਦੀਆਂ ਬਾਰਸ਼ ਨਾਲ ਛੇਤੀ ਹੀ ਭਰ ਵਗਦੀਆਂ ਹਨ । ਕਈ ਵਾਰ ਉਹਨਾਂ ਵਿਚ ਬੜੇ ਮਾਰੂ ਚੜ੍ਹਾ ਆ ਜਾਂਦੇ ਹਨ । ਜਿੰਨੀ ਛੇਤੀ ਚੜ੍ਹਾ ਆਉਂਦੇ ਹਨ, ਓਨੀ ਹੀ ਛੇਤੀ ਕੁਛ ਘੰਟਿਆਂ ਪਹਿਰਾਂ ਵਿਚ ਉੱਤਰ ਜਾਂਦੇ ਹਨ । ਸਿੱਖਾਂ ਕੋਲ ਚੜ੍ਹਾ ਤੇ ਉਤਰਨ ਦੀ ਉਡੀਕ ਕਰਨ ਦਾ ਸਮਾਂ ਨਹੀਂ ਸੀ । ਮੁਸੀਬਤ ਬੜੀ ਭਿਆਨਕ ਸੀ । ਘੁੱਪ ਹਨ੍ਹੇਰੀ ਰਾਤ, ਹੱਡਾਂ ਨੂੰ ਚੀਰਦਾ ਠੱਕਾ, ਤੇ ਬੂੰਦਾ ਬਾਂਦੀ ਹੋ ਰਹੀ ਸੀ । ਸਾਮ੍ਹਣੇ ਸਰਸਾ ਨਦੀ ਠਾਠਾਂ ਮਾਰ ਰਹੀ ਸੀ । ਪਿੱਛੇ ਲੱਖਾਂ ਵੈਰੀ ਅੰਧਾ ਧੁੰਧ ਗੋਲੀ ਵਰ੍ਹਾਉਂਦੇ ਚਲੇ ਆ ਰਹੇ ਸਨ ।

ਗੁਰਦੇਵ ਨੇ ਹੁਕਮ ਦਿਤਾ ''ਭਾਈ ਉਦੇ ਸਿੰਘ ਤੇ ਅਜੀਤ ਸਿੰਘ ਦੇ ਜਥੇ ਵੈਰੀ ਦਲ ਨੂੰ ਰੋਕਣਗੇ । ਪਰਵਾਰ ਭਾਈ ਮਨੀ ਸਿੰਘ ਜੀ ਨਾਲ ਸਰਸਾ ਪਾਰ ਕਰਕੇ ਦਿੱਲੀ ਨੂੰ ਜਾਵੇਗਾ । ਦਿੱਲੀ ਦੇ ਕੁਛ ਸਿੰਘ ਉਹਨਾਂ ਦੇ ਨਾਲ ਹੋਣਗੇ । ਅਸੀਂ ਏਥੋਂ ਪਾਰ ਹੋ ਕੇ ਸਿੱਧੇ ਰੋਪੜ ਵੱਲ ਵਧਾਂਗੇ । ਜਿਹੜੇ ਸਿੰਘ ਵੀ ਨਦੀ ਤੋਂ ਪਾਰ ਹੋ ਸਕਣ, ਉਹ ਸਾਡੇ ਨਾਲ ਮਿਲਨ ਦਾ ਯਤਨ ਕਰਨ ।''

ਗੁਰਦੇਵ ਦਾ ਹੁਕਮ ਸੁਣ ਕੇ ਤਿੰਨ ਕੁ ਸੌ ਸਿੰਘ ਵੈਰੀ ਦੇ ਸਾਮ੍ਹਣੇ ਛਾਤੀਆਂ ਡਾਹ ਖਲੇ । ਭਾਈ ਦਇਆ ਸਿੰਘ ਨੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਦੇ ਨਦੀਓਂ ਪਾਰ ਲੰਘਣ ਦਾ ਪਰਬੰਧ ਕੀਤਾ। ਭਾਈ ਮਨੀ ਸਿੰਘ ਤੇ ਕੁਛ ਦਿੱਲੀ ਨਿਵਾਸੀ ਸਿੱਖ ਉਹਨਾਂ ਦੇ ਨਾਲ ਸਨ। ਹਜ਼ੂਰ ਦੇ ਦੋਵੇਂ ਮਹਿਲ ਰਾਹ ਦੀਆਂ ਮੁਸੀਬਤਾਂ ਝੱਲਦੇ ਦਿੱਲੀ ਪਹੁੰਚ ਗਏ । ਮਾਤਾ ਗੁਜਰੀ ਜੀ ਏਥੇ ਬਾਕੀ ਸਾਥ ਨਾਲੋਂ ਵਿਛੜ ਗਏ । ਛੋਟੇ ਦੋਵੇਂ ਸਾਹਿਬਜ਼ਾਦੇ ਉਹਨਾਂ ਦੇ ਨਾਲ ਸਨ । ਉਹਨਾਂ ਨਾਲ ਉਸ ਵੇਲੇ

ਸਿਰਫ਼ ਘਰ ਦਾ ਰਸੋਈਆ ਨੌਕਰ ਗੰਗੂ ਬ੍ਰਹਿਮਣ ਸੀ । ਗੰਗੂ, ਮਾਤਾ ਜੀ ਨੂੰ ਆਪਣੇ ਪਿੰਡ 'ਖੇੜੀ' ਲੈ ਗਿਆ।

## ਭਾਈ ਉਦੇ ਸਿੰਘ ਸ਼ਹੀਦ

ਸਰਸਾ ਦੇ ਕੰਢੇ ਬੜੀ ਸਖ਼ਤ ਲੜਾਈ ਹੋਈ । ਸਿੰਘ ਸਿਰ ਧੜ ਦੀ ਲਾ ਕੇ ਲੜੇ। ਜਿੱਥੇ ਇਕ ਸਿੰਘ ਸ਼ਹੀਦ ਹੋ ਕੇ ਡਿੱਗਾ, ਓਥੇ ਦਸ ਵੈਰੀ ਵੀ ਮੌਤ ਦੀ ਭੇਟ ਹੋ ਗਏ । ਗੁਰਦੇਵ ਦਾ ਨਿਰਭੈ ਯੋਧਾ ਭਾਈ ਉਦੇ ਸਿੰਘ ਏਥੇ ਸ਼ਹੀਦ ਹੋਇਆ । ਸਾਹਿਬਜ਼ਾਦਾ ਅਜੀਤ ਸਿੰਘ ਦੁਸ਼ਮਣ ਦੇ ਘੇਰੇ ਵਿਚ ਆ ਚੱਲਿਆ ਸੀ, ਪਰ ਉਹਦੀ ਮਦਦ ਵਾਸਤੇ ਭਾਈ ਜੀਵਨ ਸਿੰਘ ਆਪਣਾ ਜੱਥਾ ਲੈ ਕੇ ਪਹੁੰਚ ਗਿਆ । ਉਹਨੇ ਆਉਂਦਿਆਂ ਸਾਹਿਬ ਅਜੀਤ ਸਿੰਘ ਨੂੰ ਕਿਹਾ, ''ਗੁਰਦੇਵ ਨਦੀ ਤੋਂ ਪਾਰ ਹੋ ਗਏ ਹਨ । ਸਾਹਿਬਜ਼ਾਦਾ ਜੁਝਾਰ ਸਿੰਘ ਜੀ ਪਾਰ ਹੋ ਰਹੇ ਸਨ । ਆਪ ਵੀ ਆਪਣੇ ਜਥੇ ਸਮੇਤ ਨਦੀ ਪਾਰ ਕਰਕੇ ਗੁਰਦੇਵ ਨਾਲ ਜਾ ਮਿਲੇ । ਮੈਂ ਸਭ ਤੋਂ ਪਿਛੋਂ ਪਿੜ ਛੱਡਾਂਗਾ ।''

## ਪਰਵਾਰ ਵਿਛੜ ਗਿਆ

ਸਾਰੇ ਸਿੰਘਾਂ ਕੋਲ ਘੋੜੇ ਨਹੀਂ ਸਨ । ਜਿੰਨਿਆਂ ਕੋਲ ਸਨ, ਉਹਨਾਂ ਵਿਚੋਂ ਵੀ ਬਹੁਤੇ ਅਨੰਦਪੁਰ ਵਿਚ ਭੁੱਖ ਦੇ ਦੁਖੋਂ ਮਰ ਗਏ ਸਨ । ਵਧੇਰੇ ਸਿੰਘ ਪੈਦਲ ਹੀ ਸਨ। ਮਹਾਰਾਜ ਦਾ ਹੁਕਮ ਮਿਲਣ 'ਤੇ ਸਿੰਘ ਸਰਸਾ ਵਿਚ ਠਿੱਲ੍ਹ ਪਏ । ਕੁਛ ਤਰ ਕੇ ਪਾਰ ਹੋ ਗਏ, ਕੁਛ ਰੁੜ੍ਹ ਗਏ, ਤੇ ਕੁਛ ਪਾਣੀ ਦੇ ਵਹਿਣ ਵਿਚ ਪਏ ਥੱਲੇ ਦੂਰ ਜਾ ਲੱਗੇ। ਇਸ ਤਰ੍ਹਾਂ ਸਾਰਾ ਜਥਾ ਖੇਰੂੰ ਖੇਰੂੰ ਹੋ ਗਿਆ । ਦੋਵੇਂ ਮਹਿਲ (ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ) ਭਾਈ ਮਨੀ ਸਿੰਘ ਜੀ ਦੇ ਨਾਲ ਇਕ ਰਾਤ ਰੋਪੜ ਗੁਜ਼ਾਰ ਕੇ ਦਿੱਲੀ ਭਾਈ ਜਵਾਹਰ ਸਿੰਘ ਦੇ ਘਰ ਚਲੇ ਗਏ । ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ, ਗੰਗੂ ਬ੍ਰਹਿਮਣ ਨਾਲ ਖੇੜੀ ਪੁੱਜ ਗਏ । ਗੁਰੂ ਮਹਾਰਾਜ, ਵੱਡੇ ਦੋਵੇਂ ਸਾਹਿਬਜ਼ਾਦੇ ਤੇ ਛੱਤੀ ਸਿੰਘ ਹੋਰ ਸਰਸਾ ਪਾਰ ਹੋ ਕੇ ਰੋਪੜ ਵੱਲ ਹੋ ਤੁਰੇ । ਅਨੰਦਪੁਰ ਤੋਂ ਲਿਆਂਦਾ ਹੋਇਆ ਬਹੁਤ ਸਾਰਾ ਸਾਮਾਨ ਸਰਸਾ ਵਿਚ ਰੁੜ੍ਹ ਗਿਆ । ਰੋਪੜ ਤੋਂ ਅੱਗੇ ਲੰਘ ਕੇ ਗੁਰੂ ਮਹਾਰਾਜ ਨਾਲ ਪੰਜ ਸਿੰਘ ਹੋਰ ਆ ਮਿਲੇ, ਜੋ ਸਰਸਾ ਕੰਢੇ ਵਿਛੜ ਗਏ ਸਨ । ਕੁਛ ਸਿੰਘ, ਜੋ ਰੁੜ੍ਹ ਕੇ ਦੂਰ ਕਿਨਾਰੇ ਜਾ ਲੱਗੇ ਸਨ, ਮਹਾਰਾਜ ਨੂੰ ਨਾ ਮਿਲ ਸਕੇ ।

## ਚਮਕੌਰ ਪੁੱਜੇ

ਗੁਰਦੇਵ ਬਾਰੂ ਮਾਜਰਾ ਕੋਲ ਪੁੱਜੇ, ਤਾਂ ਖ਼ਬਰ ਮਿਲੀ, ਕਿ ਚੜ੍ਹਦੇ ਪਾਸਿਓਂ

ਵੈਰੀ ਦੀ ਇਕ ਹੋਰ ਫ਼ੌਜ ਆ ਰਹੀ ਹੈ । ਗੁਰਦੇਵ ਅਕਾਲ ਪੁਰਖ 'ਤੇ ਓਟ ਰਖ ਕੇ ਆਪਣੀ ਸੇਧ 'ਤੇ ਚਲਦੇ ਗਏ । ਸੱਤ ਪੋਹ ਦੀ ਸ਼ਾਮ ਹੁੰਦਿਆਂ ਤਕ ਮਹਾਰਾਜ ਪਿੰਡ 'ਚਮਕੌਰ' ਦੇ ਬਾਹਰ ਇਕ ਬਾਗ਼ ਵਿਚ ਜਾ ਉਤਰੇ । ਉਸ ਵੇਲੇ ਮਹਾਰਾਜ ਦੇ ਨਾਲ ਵੱਡੇ ਦੋਵੇਂ ਸਾਹਿਬਜ਼ਾਦੇ ਤੇ ਇਕਤਾਲੀ ਸਿੰਘ ਹੋਰ ਸਨ ।

ਚਮਕੌਰ ਦੇ ਇਕ ਪਾਸੇ ਜ਼ਿਮੀਂਦਾਰ ਦੀ ਵਾਹਵਾ ਖੁੱਲ੍ਹੀ ਹਵੇਲੀ ਸੀ । ਉਸ ਵਿਚ ਏਨੇ ਕੁ ਘੋੜਿਆਂ ਤੇ ਆਦਮੀਆਂ ਜੋਗੀ ਜਗ੍ਹਾ ਹੈ ਸੀ । ਮਾਲਕ ਜ਼ਿਮੀਂਦਾਰ ਨੇ ਮਹਾਰਾਜ ਪਾਸ ਜਾ ਕੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਆਪ ਸਾਡੇ ਵਾਸਤੇ ਐਨੇ ਦੁੱਖ ਤਸੀਹੇ ਸਹਿ ਰਹੇ ਹੋ । ਅਸੀਂ ਵੀ ਜਿੰਨੇ ਜੋਗੇ ਹਾਂ, ਹਾਜ਼ਰ ਹਾਂ । ਆਪ ਮੇਰੀ ਹਵੇਲੀ ਵਿਚ ਚੱਲ ਟਿਕੋ, ਰਾਤ ਆਰਾਮ ਦੀ ਗੁਜ਼ਾਰੋ ਤੇ ਭੋਜਨ ਪਾਵੋ । ਵੈਰੀ ਦੇ ਹਮਲੇ ਦਾ ਹਰ ਵੇਲੇ ਖ਼ਤਰਾ ਹੈ । ਏਥੇ ਖੁੱਲ੍ਹੇ ਮੈਦਾਨ ਵਿਚ ਰਾਤ ਕੱਟਣ ਨਾਲੋਂ ਹਵੇਲੀ ਵਿਚ ਠੀਕ ਰਹੇਗਾ ।'

ਮਾਲਕ ਜ਼ਿਮੀਂਦਾਰ, ਗੁਰਦੇਵ ਨੂੰ ਆਪਣੀ ਹਵੇਲੀ ਵਿਚ ਲੈ ਗਿਆ[1]। ਆਪ ਉਹ ਪਿੰਡ ਦੇ ਵਿਚਾਲੇ ਪੁਰਾਣੇ ਘਰ ਵਿਚ ਚਲਾ ਗਿਆ । ਹਵੇਲੀ ਵਿਚ ਮਾਲ ਡੰਗਰ ਵਾਸਤੇ ਕੁਛ ਕਮਰੇ ਤੇ ਇਕ ਚੁਬਾਰਾ ਵੀ ਹੈ ਸੀ । ਏਥੇ ਅੱਠ ਪਹਿਰ ਪਿਛੋਂ (ਜਾਂ ਕਹੋ, ਕਈ ਦਿਨਾਂ ਪਿਛੋਂ) ਸਿੱਖਾਂ ਨੇ ਰੱਜਵਾਂ ਭੋਜਨ ਛਕਿਆ। ਗੁਰਦੇਵ ਤੇ ਦੋਵੇਂ ਸਾਹਿਬਜ਼ਾਦੇ ਚੁਬਾਰੇ ਵਿਚ ਜਾ ਬਿਰਾਜੇ । ਸਿੰਘਾਂ ਨੇ ਹੇਠਲੇ ਕਮਰੇ ਸੰਭਾਲ ਲਏ । ਭਾਵੇਂ ਲੰਮੇ ਪੰਧ ਤੇ ਉਨੀਂਦਰੇ ਨਾਲ ਚੂਰ ਹੋਏ ਹੋਏ ਸਨ, ਪਰ ਸਿੰਘ ਅਵੇਸਲੇ ਨਹੀਂ ਸਨ । ਉਹ ਜਥੇ ਬਣਾ ਕੇ ਵਾਰੀ ਵਾਰੀ ਰਾਤ ਪਹਿਰਾ ਦੇਂਦੇ ਰਹੇ ।

ਰਾਤ ਚੜ੍ਹੀ ਹੋਈ ਸਰਸਾ ਨਦੀ ਵਿਚ ਠਿੱਲ੍ਹਣ ਦਾ ਵੈਰੀ ਨੇ ਖ਼ਤਰਾ ਨਾ ਸਹੇੜਿਆ । ਦਿਨ ਚੜ੍ਹਦੇ ਤਕ ਨਦੀ ਦਾ ਚੜ੍ਹ ਅਸਲੋਂ ਉਤਰ ਗਿਆ । ਵੈਰੀ ਦਲ ਨਦੀ ਪਾਰ ਕਰਕੇ ਮਹਾਰਾਜ ਦੇ ਮਗਰ ਲੱਗ ਤੁਰਿਆ । ਸੱਤ ਤੇ ਅੱਠ ਪੋਹ ਦੀ ਦਰਮਿਆਨੀ ਰਾਤ ਵੈਰੀ ਦਲ ਨੇ ਵੀ ਚਮਕੌਰ ਨੂੰ ਆ ਘੇਰਾ ਪਾਇਆ।

## ਚਮਕੌਰ ਯੁੱਧ

ਚਮਕੌਰ ਦਾ ਯੁੱਧ ਦੁਨੀਆਂ ਭਰ ਦੇ ਇਤਿਹਾਸ ਵਿਚੋਂ ਅਨੋਖਾ ਘਸਮਾਣ ਸੀ। ਇਕ ਪਾਸੇ ਦਸ ਲੱਖ ਤੇ ਇਕ ਪਾਸੇ ਚਾਲੀ-ਇਕਤਾਲੀ ।

---

1. ਸ੍ਰੀ ਗੁਰ ਸੋਭਾ, ਅੰਕ [illegible]

'ਜ਼ਫ਼ਰ ਨਾਮਾ' ਵਿਚ ਗੁਰੂ ਮਹਾਰਾਜ ਆਪ ਗਿਣਤੀ ਵੱਲ ਇਸ਼ਾਰਾ ਕਰਦੇ ਲਿਖਦੇ ਹਨ:

'ਗੁਰਿਸਨਹ ਚਿ ਕਾਰੇ ਕੁਨੱਦ ਚਿਹਲ ਨਰ ।
ਕਿ ਦਹ ਲਕ ਬਰ ਆਇਦ ਬਰੋ ਬੇ ਖ਼ਬਰ । ੧੯ ।'

ਚਾਲੀ ਭੁੱਖੇ ਮਰਦ ਕੀ ਕਰਦੇ, ਜਦ ਉਹਨਾਂ ਉਤੇ ਬੇਖ਼ਬਰੇ ਹੀ ਦਸ ਲੱਖ ਆ ਪਏ ।)

'ਚਾਲੀ' ਤੇ 'ਦਸ ਲੱਖ' ਦੋਵੇਂ ਸ਼ਬਦ ਮੁਹਾਵਰੇ ਵਜੋਂ ਵਰਤੇ ਗਏ ਹਨ, ਜਿਨ੍ਹਾਂ ਦਾ ਅਰਥ ਅਟਸਟੇ ਗਿਣਤੀ ਤੋਂ ਹੈ । ਸਿੰਘਾਂ ਦੀ ਗਿਣਤੀ ਇਕਤਾਲੀ ਸੀ, ਦੋ ਵੱਡੇ ਸਾਹਿਬਜ਼ਾਦੇ ਤੇ ਚੁਤਾਲੀਵੇਂ ਗੁਰੂ ਮਹਾਰਾਜ ਆਪ। ਉਹਨਾਂ ਵਿਚੋਂ ਅਠੱਤੀ ਸਿੱਖ, ਤੇ ਦੋਵੇਂ ਸਾਹਿਬਜ਼ਾਦੇ (ਕੁੱਲ ਚਾਲੀ) ਸ਼ਹੀਦ ਹੋ ਗਏ । ਤਿੰਨ ਸਿੰਘ ਗੁਰੂ ਮਹਾਰਾਜ ਦੇ ਨਾਲ ਸਹੀ ਸਲਾਮਤ ਚਮਕੌਰ ਵਿਚੋਂ ਨਿਕਲ ਗਏ ਸਨ । 'ਦਸ ਲੱਖ' ਦਾ ਅਰਥ ਵੀ ਲੱਖਾਂ' ਹੈ । ਉਹ ਦਸ ਲੱਖ ਤੋਂ ਵੱਧ ਵੀ ਹੋ ਸਕਦੇ ਹਨ, ਤੇ ਕੁਛ ਘੱਟ ਵੀ । ਇਹ ਗਿਣਤੀ ਅਟਸਟੇ ਹੈ । ਇਨਸਾਨ ਦੇ ਇਤਿਹਾਸ ਵਿਚ ਇਸਦੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ। ਇਕ ਪਾਸੇ ਚਾਲੀ, ਇਕ ਪਾਸੇ ਦਸ ਲੱਖ।

ਫਿਰ ਕੀ ਚਾਲੀ ਸਿਪਾਹੀਆਂ ਦਾ ਜਰਨੈਲ, ਦੁਸ਼ਮਣ ਦੀ ਭਾਰੀ ਗਿਣਤੀ ਵੇਖ ਕੇ ਘਬਰਾ ਗਿਆ ? ਡੋਲ ਗਿਆ ? ਦਿਲ ਹਾਰ ਗਿਆ ? ਜਵਾਬ ਹੈ, 'ਨਹੀਂ' । ਗੁਰੂ ਮਹਾਰਾਜ ਨੇ ਆਪਣੇ ਸਾਥੀਆਂ ਨੂੰ ਲਲਕਾਰ ਕੇ ਕਿਹਾ, ''ਮੇਰੇ ਬਹਾਦਰੋ ! ਇਹ ਸਾਡੇ ਮਰਦਊਪੁਣੇ ਦੀ ਪ੍ਰੀਖਿਆ ਹੈ। ਸਾਡਾ ਹੀ ਨਹੀਂ, ਇਹ ਸਾਰੀ ਕੌਮ ਦਾ ਇਮਤਿਹਾਨ ਹੈ । ਜਾਂ ਅੱਜ 'ਖ਼ਾਲਸਾ ਪੰਥ' ਨੇ ਮਿਟ ਜਾਣਾ ਹੈ, ਜਾਂ ਸਦਾ ਵਾਸਤੇ ਅਮਰ ਹੋ ਜਾਣਾ ਹੈ। ਤੇ ਏਥੇ ਸਾਰੇ ਪੰਥ ਦੀ ਜ਼ਿਮੇਵਾਰੀ ਸਾਡੇ ਸਿਰ ਹੈ । ਅਸੀਂ ਸੂਰਮਿਆਂ ਵਾਂਗ ਸ਼ਹੀਦ ਹੋ ਕੇ ਪੰਥ ਨੂੰ ਅਮਰ-ਜੀਵਨ ਦੇ ਸਕਦੇ ਹਾਂ ਤੇ ਕਾਇਰਾਂ ਵਾਂਗ ਦਿਲ ਹਾਰ ਕੇ ਕੌਮ ਦੀ ਮੌਤ ਦਾ ਕਾਰਨ ਬਣ ਸਕਦੇ ਹਾਂ । ਪਰ ਸਾਡੇ ਸਾਮ੍ਹਣੇ ਦਿਲ ਹਾਰਨ ਦਾ ਤਾਂ ਸਵਾਲ ਹੀ ਨਹੀਂ । ਖ਼ਾਲਸਾ ਨਾਮ ਹੀ 'ਚੜ੍ਹਦੀ ਕਲਾ ਵਿਚ ਰਹਿਣ ਵਾਲੇ' ਦਾ ਹੈ । ਮੈਂ ਅਕਾਲ ਪੁਰਖ ਤੋਂ ਪਹਿਲਾਂ ਵਰ ਹੀ ਇਹ ਮੰਗਿਆ ਸੀ:

'ਦੇਹ ਸਿਵਾ[1] ਬਰ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਟਰੋ ।

---

1. ਈਸ਼ਵਰ

ਨ ਡਰੋ ਅਰਿ[1] ਸੋ ਜਬ ਜਾਇ ਲਰੋ,
ਨਿਸਚੈ ਕਰ ਅਪਨੀ ਜੀਤ ਕਰੋ ।'

''ਸੋ, ਸਾਡਾ ਨਸ਼ਾਨਾ ਹੈ 'ਨਿਸ਼ਚੈ ਕਰ ਅਪਨੀ ਜੀਤ ਕਰੋ' । ਏਸੇ 'ਨਿਸ਼ਚੈ' ਦਾ ਨਾਮ ਹੀ ਸਿੱਖੀ ਹੈ । ਧਰਮ ਕੀ ਹੈ ? ਇਕ ਦ੍ਰਿੜ੍ਹ ਵਿਸ਼ਵਾਸ । ਅੱਜ ਅਸਾਂ ਇਸ 'ਧਰਮ' ਨੂੰ ਜ਼ਿੰਦਾ ਰਖਣ ਵਾਸਤੇ ਸੂਰਮਿਆਂ ਦੀ ਮੌਤ ਮਰਨਾ ਹੈ । ਤਕੜੇ ਹੋ ਕੇ ਵੈਰੀ ਦਾ ਟਾਕਰਾ ਕਰੋ ।''

ਚਮਕੌਰ ਦੀ ਕੱਚੀ ਹਵੇਲੀ[2] ਦੇ ਅੰਦਰ ਖ਼ਾਲਸੇ ਦਾ 'ਕੇਸਰੀ ਨਸ਼ਾਨ' ਲਹਿਰਾ ਰਿਹਾ ਸੀ । 'ਸੱਤ ਸ੍ਰੀ ਅਕਾਲ' ਦਾ ਜੰਗੀ ਜੈਕਾਰਾ ਹਵਾ ਵਿਚ ਗੂੰਜ ਰਿਹਾ ਸੀ । ਵੈਰੀ ਸੁਣ ਕੇ ਚਿੜ ਗਿਆ । ਬਹੁ-ਗਿਣਤੀ ਇਹ ਸਹਾਰ ਹੀ ਨਹੀਂ ਸਕਦੀ, ਕਿ ਘੱਟ-ਗਿਣਤੀ ਉੱਚੀ ਸਾਹ ਵੀ ਕੱਢੇ । ਅੱਜ ਦੀ ਸਾਊ ਦੁਨੀਆਂ ਵਿਚ ਵੀ-ਜਦ ਕਿ ਲੋਕ ਰਾਇ ਦਾ ਬੋਲ ਬਾਲਾ ਹੈ– ਘੱਟ-ਗਿਣਤੀ ਉਤੇ ਬਹੁ-ਗਿਣਤੀ ਧੱਕਾ ਕਰਨੋਂ ਨਹੀਂ ਟਲਦੀ, ਤਾਂ ਅਠ੍ਹਾਰਵੀਂ ਸਦੀ ਦੇ ਆਰੰਭ ਵਿਚ– ਜਦ ਸਖ਼ਸ਼ੀ ਰਾਜ ਹੁੰਦਾ ਸੀ–ਜੋ ਹਾਲਤ ਹੁੰਦੀ ਹੋਵੇਗੀ, ਸੌਖਾ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ।

ਵੈਰੀ ਨੂੰ ਪਤਾ ਲੱਗ ਗਿਆ ਸੀ, ਕਿ ਗੁਰੂ ਜੀ ਨਾਲ ਸਭੋ ਚਾਲੀ ਸਿਪਾਹੀ ਹਨ । ਹੋਰ ਕਿਤੋਂ ਮਦਦ ਆਉਣ ਦੀ ਸੰਭਾਵਨਾ ਹੀ ਨਹੀਂ ਸੀ । ਤੇ ਨਾ ਹੀ ਮਦਦ ਆਈ । ਮੁਗ਼ਲਾਂ ਦੀ ਗ਼ੁਲਾਮੀ ਥੱਲੇ ਲੋਕ ਏਨੇ ਦਬਾਏ ਹੋਏ ਸਨ, ਦਿਲੋਂ ਸਿੱਖ ਅਖਵਾਉਣ ਵਾਲੇ ਵੀ ਸਾਰੇ ਉਸ ਵੇਲੇ ਗੁਰੂ ਮਹਾਰਾਜ ਦਾ ਸਾਥ ਨਾ ਦੇ ਸਕੇ । ਸਰਕਾਰ ਦੇ ਭੈ, ਥੱਲੇ ਸਾਰੀ ਜਨਤਾ ਦਿਲ ਹਾਰ ਬੈਠੀ ਸੀ । ਇਹ ਤਾਂ ਚਮਕੌਰ ਤੇ ਸਰਹਿੰਦ ਵਿਚ ਹੋਈਆਂ ਅਦੁੱਤੀ ਕੁਰਬਾਨੀਆਂ ਨੇ ਆਮ ਲੋਕਾਂ ਨੂੰ ਸਿਰ ਉਠਾਉਣ ਵਾਸਤੇ ਪ੍ਰੇਰਿਆ । ਖ਼ਾਸ ਕਰ, ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੇ ਤਾਂ ਲੋਕਾਂ ਦੇ ਅੰਦਰ ਅੱਗ ਲਾ ਦਿਤੀ । ਸਾਰੇ ਪੰਜਾਬ ਵਿਚ ਅਜੇਹੀ ਜਵਾਲਾ ਭੜਕੀ, ਜਿਸਨੂੰ ਦਿੱਲੀ ਦੀ ਸਰਕਾਰ ਕਦੇ ਵੀ ਬੁਝਾ ਨਾ ਸਕੀ ।

ਸਾਰੀ ਮੁਹਿਮ ਦੀ ਜ਼ਿੰਮੇਵਾਰੀ ਸੂਬੇਦਾਰ ਸਰਹਿੰਦ ਨਵਾਬ ਵਜ਼ੀਰ ਖ਼ਾਨ ਦੇ ਸਿਰ ਸੀ । ਅੱਠ ਪੋਹ ਦਾ ਸੂਰਜ ਚੜ੍ਹਦਿਆਂ ਹੀ ਉਹਨੇ ਚਮਕੌਰ ਦੀ ਉਸ ਕੱਚੀ ਹਵੇਲੀ ਉਤੇ ਧਾਵਾ ਬੋਲਣ ਦਾ ਹੁਕਮ ਦੇ ਦਿਤਾ । ਚੁਫੇਰਿਓਂ ਵੈਰੀ ਨਾਲ ਦਲ ਤੀਰ ਗੋਲੀਆਂ ਚਲਾਉਂਦਾ ਅੱਗੇ ਵਧਿਆ ।

---

1. ਅਰਿ = ਦੁਸ਼ਮਣ 2. ਏਸੇ ਨੂੰ ਭੁਲੇਖੇ ਨਾਲ ਕੁਛ ਲੇਖਕਾ ਨੇ 'ਗੜ੍ਹੀ' (ਛੋਟਾ ਕਿਲਾ) ਲਿਖਿਆ ਹੈ ।

ਅੱਗੇ ਸਿੱਖ ਵੀ ਟਾਕਰੇ ਵਾਸਤੇ ਤਿਆਰ ਬੈਠੇ ਸਨ । ਹਵੇਲੀ ਦੀਆਂ ਬਾਹੀਆਂ ਉਤੇ ਅੱਠ ਅੱਠ ਸਿੰਘ ਮੋਰਚੇ ਮੱਲੀ ਬੈਠੇ ਸਨ । ਹਰ ਜਥੇ ਦੀ ਸਰਕਾਰੀ ਇਕ ਇਕ 'ਪਿਆਰੇ' ਨੇ ਸੰਭਾਲੀ ਹੋਈ ਸੀ । ਪੰਜਵਾਂ ਜਥਾ ਭਾਈ ਦਇਆ ਸਿੰਘ ਜੀ ਦਾ ਸੀ । ਉਹ ਅੱਠੇ ਸਿੰਘ ਹਵੇਲੀ ਵਿਚ ਚੁਫੇਰੇ ਫਿਰ ਕੇ ਸਭ ਦਾ ਹੌਸਲਾ ਵਧਾ ਰਹੇ ਸਨ । ਗੁਰੂ ਮਹਾਰਾਜ, ਦੋਵੇਂ ਸਾਹਿਬਜ਼ਾਦੇ ਤੇ ਭਾਈ ਸੰਗਤ ਸਿੰਘ ਜੀ ਹਵੇਲੀ ਵਿਚਲੇ ਚੁਬਾਰੇ ਵਿਚ ਬੈਠੇ ਹੋਏ ਸਨ ।

ਵੈਰੀ ਮਾਰ ਦੇ ਹੇਠ ਆਇਆ, ਤਾਂ ਅੱਗੋਂ ਚੁਤਾਲੀ ਯੋਧਿਆਂ ਨੂੰ ਦੁਸ਼ਮਣ-ਦਲ ਦਾ ਤੀਰਾਂ ਗੋਲੀਆਂ ਨਾਲ ਸਵਾਗਤ ਕੀਤਾ । ਸਿੱਖਾਂ ਦਾ ਕੋਈ ਵੀ ਵਾਰ ਖ਼ਾਲੀ ਨਾ ਗਿਆ । ਹੇਠ ਉਤੇ ਦੋ-ਚਾਰ ਵਾਰਾਂ ਵਿਚ ਵੈਰੀ ਦੀਆਂ ਮੋਹਰਲੀਆਂ ਪਾਲਾਂ ਦੇ ਸਥਾਰ ਲਹਿ ਗਏ । ਪਿਛਲੀਆਂ ਪਾਲਾਂ ਵਿਚ ਭਾਜੜ ਪੈ ਗਈ ।

ਇਹ ਟਾਕਰਾ ਵੈਰੀ ਦੇ ਕਿਆਸ ਦੇ ਉਲਟ ਸੀ । ਵਜ਼ੀਰ ਖਾਂ ਦੇ ਢੰਡੋਰਚੀ ਅੱਧੀ ਰਾਤ ਤੋਂ ਹਵੇਲੀ ਦੇ ਬਾਹਰ ਰੌਲਾ ਪਾ ਰਹੇ ਸਨ, ''ਸ਼ਹਿਨਸ਼ਾਹ ਸਲਾਮਤ ਦੇ ਹੁਕਮ ਮੁਤਾਬਕ, ਜੇ ਗੁਰੂ ਮਹਾਰਾਜ ਹਥਿਆਰ ਸੁੱਟ ਕੇ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦੇਣ, ਤਾਂ ਉਹਨਾਂ ਨੂੰ ਕੋਈ ਦੁੱਖ ਨਹੀਂ ਦਿਤਾ ਜਾਵੇਗਾ, ਸਗੋਂ ਬਾਦਸ਼ਾਹ ਪਾਸ ਉਹਨਾਂ ਦੀ ਜਾਨਬਖ਼ਸ਼ੀ ਦੀ ਸਫਾਰਸ਼ ਕੀਤੀ ਜਾਵੇਗੀ । ਜੇ ਗੁਰੂ ਜੀ ਇਹ ਨੇਕ ਸਲਾਹ ਨਾ ਮੰਨਣ, ਤਾਂ ਉਹਨਾਂ ਦੇ ਸਾਥੀਆਂ ਨੂੰ ਚਾਹੀਦਾ ਹੈ' ਉਹ ਹਥਿਆਰ ਤਿਆਗ ਕੇ ਸਾਡੇ ਪਾਸ ਆ ਜਾਣ। ਉਹਨਾਂ ਸਾਮ੍ਹਣੇ ਏਹੋ ਇਕ ਰਸਤਾ ਹੈ ਜਾਨ ਬਚਾਉਣ ਦਾ । ਆਸ ਹੈ, ਹਰ ਸਮਝਦਾਰ ਇਸ ਮੌਕਿਆਂ ਤੋਂ ਫ਼ਾਇਦਾ ਉਠਾਵੇਗਾ। ਹਠ ਕਰਕੇ ਅਣਿਆਈ ਮੌਤੇ ਮਰਨਾ ਅਕਲਮੰਦੀ ਨਹੀਂ ।'' ਹਮਲਾ ਕਰਨ ਤਕ ਇਹ ਢੰਡੋਰਾ ਪਿੱਟੀਦਾ ਰਿਹਾ ।

ਦੁਸ਼ਮਣ ਦੇ ਖ਼ਿਆਲ ਮੁਤਾਬਕ ਏਨੀ ਥੋੜੀ ਗਿਣਤੀ ਦੇ ਸਿੱਖਾਂ ਨੂੰ ਜਿੱਤਣ ਜਾਂ ਬਚ ਨਿਕਲਨ ਦੀ ਆਸ ਹੀ ਨਹੀਂ । ਸੋ, ਉਹ ਜਾਨ ਬਚਾਉਣ ਦੇ ਖ਼ਿਆਲ ਤੋਂ ਹਥਿਆਰ ਉਠਾਉਣਗੇ ਹੀ ਨਹੀਂ, ਪਰ ਕਿਆਸ ਤੋਂ ਉਲਟ ਜਦ ਸਿੱਖਾਂ ਨੇ ਅਜੇਹੇ ਨਿਸ਼ਾਨੇ ਮਾਰੇ, ਜਿਨ੍ਹਾਂ ਦੀ ਭੇਟਾ ਕੇਈ ਜਿੱਤ ਦੇ ਚਾਹਵਾਨ ਹੋ ਗਏ, ਤਾਂ ਦੁਸ਼ਮਣ ਘਬਰਾ ਗਿਆ । ਫਿਰ ਕੋਈ ਅਣਡਿੱਠੇ ਜੰਨਤ ਦੇ ਲਾਰੇ ਉਤੇ ਅਗ੍ਹਾਂ ਹੋਣ ਵਾਸਤੇ ਤਿਆਰ ਨਹੀਂ ਸੀ । ਅੰਤ ਸ਼ਾਹੀ ਜਰਨੈਲਾਂ ਤਾਹਨੇ ਮਿਹਣੇ ਤੇ ਝਿੜਕਾਂ ਦੇ ਕੇ ਆਪਣੀ ਫ਼ੌਜ ਨੂੰ ਲੜਨ ਵਾਸਤੇ ਮਜਬੂਰ ਕੀਤਾ ।

ਹਵੇਲੀ ਭਾਵੇਂ ਕੱਚੀ ਹੀ ਸੀ, ਫਿਰ ਵੀ ਉਹਦੀਆਂ ਕੰਧਾਂ ਤੇ ਕੋਠਿਆਂ ਤੇ ਬਨੇਰਿਆਂ ਦਾ ਬੜਾ ਆਸਰਾ ਸੀ । ਵੈਰੀ ਦੇ ਬਾਹਰੋਂ ਆਉਣ ਵਾਲੇ ਤੀਰ ਤੇ ਗੋਲੀਆਂ ਸਿੰਘਾਂ ਦਾ ਕੁਝ ਨਹੀਂ ਸਨ ਵਿਗਾੜਦੇ । ਪਰ ਸਿੰਘਾਂ ਦਾ ਕੋਈ ਵਾਰ ਵੀ ਖ਼ਾਲੀ ਨਹੀਂ ਸੀ ਜਾਂਦਾ । ਵੈਰੀ ਹੱਲਾ ਕਰ ਕਰ ਅੱਗੇ ਵਧਦੇ ਤੇ ਮੂੰਹ ਦੀ ਖਾ ਕੇ ਪਿਛੇ ਹਟਦੇ । ਏਸੇ ਤਰ੍ਹਾਂ ਦੁਪਹਿਰ ਤਕ ਦੂਰੋਂ ਦੂਰੋਂ ਤੀਰਾਂ ਤੇ ਗੋਲੀਆਂ ਦੀ ਲੜਾਈ ਹੁੰਦੀ ਰਹੀ ।

## ਨਾਹਰ ਖ਼ਾਂ ਦਾ ਹਵੇਲੀ 'ਤੇ ਹਮਲਾ

ਮਲੇਰ ਕੋਟਲੀਏ ਕੁਛ ਸੱਜਰ-ਸਾਰ ਫ਼ੌਜ ਲੈ ਕੇ ਹੁਣੇ ਹੁਣੇ ਆਏ ਸਨ। ਉਹ ਵਜ਼ੀਰ ਖ਼ਾਂ ਦੇ ਲਲਕਾਰੇ ਹੋਏ ਹਵੇਲੀ ਵੱਲ ਅੱਗੇ ਵਧੇ । ਗੋਂਦ ਇਹ ਸੀ, ਕਿ ਪੌੜੀਆਂ ਲਾ ਕੇ ਕੰਧਾਂ ਉਤਦੀ ਅੰਦਰ ਟੱਪ ਕੇ ਗੁਰੂ ਜੀ ਨੂੰ ਸਮੇਤ ਸਿੱਖਾਂ ਜਿਉਂਦਿਆਂ ਫੜ ਲਿਆ ਜਾਵੇ । ਨਾਹਰ ਖ਼ਾਂ ਬੜਾ ਦਲੇਰ ਜਵਾਨ ਸੀ । ਉਹ ਕੰਧ ਤੋਂ ਜ਼ਰਾ ਉੱਚਾ ਹੋਇਆ ਹੀ ਸੀ, ਜਾਂ ਗੁਰੂ ਮਹਾਰਾਜ ਦਾ ਤੀਰ ਉਹਦੀ ਛਾਤੀ ਵਿਚਦੀ ਨਿਕਲ ਗਿਆ । ਨਾਲ ਦੀ ਪੌੜੀ ਉਤੇ ਉਸਦੇ ਬਰਾਬਰ ਗ਼ਨੀ ਖ਼ਾਂ ਨੇ ਸਿਰ ਕਢਿਆ, ਜਾਂ ਗੁਰਦੇਵ ਦਾ ਦੂਸਰਾ ਤੀਰ ਉਸਨੂੰ ਆ ਲੱਗਾ । ਦੋਵੇਂ ਜਵਾਨ ਪ੍ਰਾਣ ਤਿਆਗ ਕੇ ਧਰਤੀ 'ਤੇ ਆ ਡਿੱਗੇ । ਉਹਨਾਂ ਦੇ ਨਾਲ ਤੀਸਰਾ ਖ਼ਵਾਜਾ ਮਹਿਮੂਦ ਅਲੀ (ਮੁਹੰਮਦ ਅਲੀ ?) ਪੌੜੀ ਚੜ੍ਹ ਰਿਹਾ ਸੀ। ਸਾਥੀਆਂ ਨੂੰ ਡਿਗਦਿਆਂ ਵੇਖ ਕੇ ਉਹ ਬਿਨਾਂ ਤੀਰ ਖਾਧੇ ਹੀ ਕੰਧ ਉਹਲੇ ਹੋ ਕੇ ਜਾਨ ਬਚਾ ਗਿਆ । ਗੁਰੂ ਮਹਾਰਾਜ ਉਸ ਬਾਰੇ 'ਜ਼ਫ਼ਰਨਾਮਾ' ਵਿਚ ਲਿਖਦੇ ਸਨ:

''ਕਿ ਆਂ ਖ਼੍ਵਾਜਹ ਮਰਦੂਦ[1] ਸਾਯਹ ਦੀਵਾਰ ।
ਬਮੈਦਾਂ ਨਿਯਾਮਦ ਬ-ਮਰਦਾਨਹ ਵਾਰ । ੨੪।
ਦਰੇਗ਼ਾ ਅਗਰ ਰੂਇ ਓ ਦੀਦਮੇ ।
ਬਯੱਕ ਤੀਰ ਲਾਚਾਰ ਬਖ਼ਸ਼ੀਦਮੇ । ੩੫।''

(ਉਹ ਕਾਇਰ ਖ਼੍ਵਾਜਾ ਮਹਿਮੂਦ ਅਲੀ ਕੰਧ ਦੇ ਉਹਲੇ ਲੁਕਿਆ ਰਿਹਾ। ਉਹ ਸੂਰਮਿਆਂ ਵਾਂਗ ਮੈਦਾਨ ਵਿਚ ਨਾ ਆਇਆ । ਅਫ਼ਸੋਸ, ਜੇ ਮੈਂ ਉਹਦਾ ਮੂੰਹ ਵੇਖ ਲੈਂਦਾ, ਤਾਂ ਇਕ ਤੀਰ ਉਹਨੂੰ ਵੀ ਬਖ਼ਸ਼ ਦੇਂਦਾ, ਭਾਵ ਤੀਰ ਮਾਰ ਦੇਂਦਾ ।)

---

1 ਰੱਦ ਕੀਤਾ ਹੋਇਆ, ਭੰਨਿਆਂ ਹੋਇਆ ।

ਦੋ ਨਾਮਵਰ ਸਰਦਾਰਾਂ ਦੇ ਮਾਰੇ ਜਾਣ ਪਿੱਛੋਂ, ਫਿਰ ਕਿਸੇ ਦਾ ਹੌਸਲਾ ਨਹੀਂ ਪਿਆ, ਕਿ ਉਹ ਕੰਧਾਂ ਉਤੇ ਚੜ੍ਹਨ ਦੀ ਦਲੇਰੀ ਕਰੇ।

ਦਿਨ ਢਲਨਾ ਸ਼ੁਰੂ ਹੋ ਗਿਆ ਸੀ। ਸਿਆਲੀ ਦਿਨ ਬਹੁਤ ਛੋਟੇ ਹੁੰਦੇ ਹਨ। ਵਜ਼ੀਰ ਖ਼ਾਂ ਦੇ ਸਾਮ੍ਹਣੇ ਇਕ ਹੋਰ ਚਿੰਤਾ ਆ ਖਲੀ ਹੋਈ। ਜੇ ਦਿਨ ਛਿਪਣ ਤਕ ਹਵੇਲੀ ਉਤੇ ਕਬਜ਼ਾ ਨਾ ਹੋਇਆ, ਤਾਂ ਰਾਤ ਦੇ ਹਨੇਰੇ ਵਿਚ ਸਿੱਖਾਂ ਦੇ ਬਚ ਕੇ ਨਿਕਲ ਜਾਣ ਦਾ ਖ਼ਤਰਾ ਸੀ। ਵਜ਼ੀਰ ਖ਼ਾਂ ਨੇ ਹੁਕਮ ਦਿਤਾ, ਕਿ ਕੁਛ ਚੋਣਵੀਂ ਫ਼ੌਜ ਅੱਗੇ ਵਧ ਕੇ ਸਿੱਧੀ ਬੂਹੇ ਉਤੇ ਹਮਲਾ ਕਰੇ, ਤੇ ਬੂਹੇ ਤੋੜ ਕੇ ਹਵੇਲੀ ਵਿਚ ਦਾਖ਼ਲ ਹੋ ਕੇ ਸਣੇ ਸਿੱਖਾਂ ਗੁਰੂ ਨੂੰ ਜਿਉਂਦਿਆਂ ਫੜ ਲਵੇ।

## ਹਿੰਮਤ ਸਿੰਘ 'ਪਿਆਰੇ' ਦੀ ਸ਼ਹੀਦੀ

ਏਸ ਇਰਾਦੇ ਨਾਲ ਵੈਰੀ ਦਾ ਸੱਜਰ-ਸਾਹ ਦਲ ਨਗਾਰੇ ਖੜਕਾਉਂਦਾ ਅੱਗੇ ਵਧਿਆ। ਸਿੱਖਾਂ ਨੇ ਵੀ ਵੈਰੀ ਦਾ ਇਰਾਦਾ ਸਮਝ ਲਿਆ। ਭਾਈ ਹਿੰਮਤ ਸਿੰਘ ਜੀ 'ਪਿਆਰਾ' ਹੱਥ ਜੋੜ ਕੇ ਗੁਰਦੇਵ ਦੇ ਸਾਮ੍ਹਣੇ ਆ ਖਲਾ। ਉਹਦੇ ਨਾਲ ਚਾਰ ਸਿੰਘ ਹੋਰ ਸਨ। ਭਾਈ ਹਿੰਮਤ ਸਿੰਘ ਜੀ ਨੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ! ਆਪ ਫ਼ੁਰਮਾਇਆ ਕਰਦੇ ਹੋ, ਕਿ ਜਿਉਂਦੇ ਜੀ ਕਦੇ ਦੁਸ਼ਮਣ ਨੂੰ ਆਪਣੇ ਘਰ ਵਿਚ ਪੈਰ ਨਾ ਰਖਣ ਦਿਓ। ਇਸ ਵੇਲੇ ਇਹ ਕੱਚੀ ਹਵੇਲੀ ਹੀ ਪੰਥ ਦਾ ਘਰ ਹੈ। ਅਸੀਂ ਜਿਉਂਦੇ ਜੀ ਵੈਰੀ ਨੂੰ ਇਹ ਅਪਵਿੱਤਰ ਨਹੀਂ ਕਰਨ ਦਿਆਂਗੇ। ਵੈਰੀ ਦਰਵਾਜ਼ਾ ਤੋੜਨ ਵਾਸਤੇ ਅੱਗੇ ਵਧ ਰਿਹਾ ਹੈ। ਆਗਿਆ ਬਖ਼ਸ਼ੋ; ਅਸੀਂ ਪੰਜੇ ਹਵੇਲੀ ਤੋਂ ਬਾਹਰ ਨਿਕਲ ਕੇ ਵੈਰੀ ਦਾ ਟਾਕਰਾ ਕਰਨਾ ਚਾਹੁੰਦੇ ਹਾਂ।''

''ਪਿਆਰੇ ਭਾਈ ਹਿੰਮਤ ਸਿੰਘ ਜੀ!'' ਗੁਰਦੇਵ ਨੇ ਸੱਜਾ ਹੱਥ ਉਪਰ ਉਠਾ ਕੇ ਫ਼ੁਰਮਾਇਆ, ''ਤੁਸੀਂ ਪੰਜ ਨਹੀਂ, ਪੰਜ ਲੱਖ ਹੋ। ਮੇਰਾ ਹਰ ਅੰਮ੍ਰਿਤਧਾਰੀ ਸਿੰਘ 'ਸਵਾ ਲੱਖ' ਫ਼ੌਜ ਹੈ। ਮੈਂ ਲੋਕਾਂ ਨਾਲ ਵਾਹਦਾ ਕੀਤਾ ਸੀ, ਕਿ ਸਵਾ ਸਵਾ ਲੱਖ ਨਾਲ ਇਕੱਲਾ-ਇਕੱਲਾ ਲੜਨ ਵਾਲੇ ਸੂਰਮੇ ਪੈਦਾ ਕਰ ਦਿਆਂਗਾ। ਜਾਓ, ਸਾਡਾ ਬਚਨ ਪੂਰਾ ਕਰੋ। ਅੱਜ ਤੋਂ ਸਾਡਾ ਹਰ ਇਕ ਤਿਆਰ-ਬਰ-ਤਿਆਰ ਸਿੰਘ 'ਸਵਾ-ਲੱਖ' ਅਖਵਾਏਗਾ। ਆਪਣੇ ਧਰਮ ਦੀ, ਆਪਣੇ ਘਰ ਦੀ, ਆਪਣੇ ਦੇਸ਼ ਦੀ ਰੱਖਿਆ ਕਰਨਾ ਜਿਉਂਦੀਆਂ ਕੌਮਾਂ ਦਾ ਪਹਿਲਾ ਫ਼ਰਜ਼ ਹੁੰਦਾ ਹੈ। ਜੋ ਇਹ ਫ਼ਰਜ਼ ਨਿਭਾਉਂਦਾ ਸ਼ਹੀਦ ਹੋ ਜਾਂਦਾ ਹੈ, ਅਕਾਲ ਪੁਰਖ ਦੇ ਦਰ ਪਰਵਾਨ ਹੁੰਦਾ ਹੈ।''

ਗੁਰਦੇਵ ਦੀ ਅੱਗਿਆ ਪਾ ਕੇ ਉਹ ਪੰਜੇ ਸਿੰਘ 'ਸਤ ਸ੍ਰੀ ਅਕਾਲ' ਦੇ ਜੈਕਾਰੇ ਛਡਦੇ ਹਵੇਲੀ 'ਚੋਂ ਬਾਹਰ ਨਿਕਲੇ । ਵੈਰੀ ਦਲ ਵੇਖ ਕੇ ਇਉਂ ਸਹਿਮ ਗਿਆ, ਜਿਵੇਂ ਸ਼ੇਰਾਂ ਨੂੰ ਵੇਖ ਕੇ ਗਿੱਦੜ । ਦਿਲ ਵਿਚ ਮਰਨ-ਚਾ ਲੈ ਕੇ ਜੂਝਣ ਵਾਲਿਆਂ ਤੇ ਜਾਨ ਬਚਾ ਕੇ ਲੜਨ ਵਾਲਿਆਂ ਵਿਚ ਬੜਾ ਫ਼ਰਕ ਹੁੰਦਾ ਹੈ । ਸਿੱਖ ਕੇਵਲ ਸ਼ਹੀਦ ਹੋਣ ਵਾਸਤੇ ਮੈਦਾਨ ਵਿਚ ਨਿੱਤਰੇ ਸਨ । ਉਹਨਾਂ ਸਾਮ੍ਹਣੇ ਬੱਧੇ-ਰੁੱਧੀ ਲੜਨ ਵਾਲਿਆਂ ਕੀ ਖਲੋਣਾ ਸੀ । ਜਿਹੜੇ ਪਾਸੇ ਉਹ ਪੰਜ ਸ਼ੇਰ ਭਬਕ ਕੇ ਧਾਵਾ ਬੋਲਦੇ, ਵੈਰੀਆਂ ਨੂੰ ਨਸਦਿਆਂ ਵਾਰੀ ਨਾ ਆਉਂਦੀ । ਅੰਤ ਆਪਣੇ ਨਾਲੋਂ ਕਈ ਗੁਣਾਂ ਵਧੇਰੇ ਦੁਸ਼ਮਣਾਂ ਨੂੰ ਮਾਰ ਕੇ ਉਹ ਪੰਜੇ ਮਰਦ ਸ਼ਹੀਦ ਹੋ ਗਏ । ਪਿਛੋਂ ਹਵੇਲੀ ਵਿਚਲੇ ਸਿੰਘਾਂ ਨੇ ਏਨੇ ਜੋਸ਼ ਵਿਚ ਜੈਕਾਰੇ ਛੱਡੇ, ਜਿਵੇਂ ਉਹਨਾਂ ਵੈਰੀ ਉਤੇ ਫ਼ਤਹਿ ਪਰਾਪਤ ਕਰ ਲਈ ਹੋਵੇ । ਸੂਰਮਿਆਂ ਵਾਂਗ ਸਨਮੁਖ ਜੂਝ ਕੇ ਮੌਤ ਉਤੇ ਜਿੱਤ ਪਰਾਪਤ ਕਰਨਾ, ਦੁਨੀਆਂ ਵਿਚ ਸਭ ਤੋਂ ਵੱਡੀ ਫ਼ਤਹਿ ਹੈ ।

## ਸਿੰਘਾਂ ਦਾ ਦੂਸਰਾ ਜਥਾ ਸ਼ਹੀਦ

ਪਹਿਲੇ ਪੰਜਾਂ ਦੇ ਸ਼ਹੀਦ ਹੋ ਜਾਣ ਪਿਛੋਂ, ਵੈਰੀ ਫ਼ਿਰ ਹਵੇਲੀ ਦੇ ਬੂਹੇ ਵੱਲ ਵਧੇ । ਇਸ ਵਾਰ ਉਹ ਪਹਿਲਾਂ ਨਾਲੋਂ ਵੀ ਵਧੇਰੇ ਰੌਲਾ ਪਾਉਂਦੇ ਆ ਰਹੇ ਸਨ । ਉਹਨਾਂ ਦੇ ਟਾਕਰੇ ਵਾਸਤੇ ਗੁਰਦੇਵ ਦੇ ਸ਼ੇਰਾਂ ਦਾ ਇਕ ਹੋਰ ਜਥਾ ਹਵੇਲੀ ਚੋਂ ਬਾਹਰ ਨਿਕਲ ਆਇਆ । ਉਹ ਗਿਣਤੀ ਵਿਚ ਸਭੋ ਛੇ ਸਨ, ਪਰ ਗੁਰੂ ਜੀ ਦੇ ਵਰ ਨਾਲ ਛੇ ਲੱਖ ਨਾਲ ਟਕਰਾ ਜਾਣ ਵਾਲੇ । ਪਹਿਲੇ ਭਰਾਵਾਂ ਵਾਂਗ, ਸੂਰਮਿਆਂ ਵਾਲੇ ਜੌਹਰ ਵਿਖਾ ਉਹ ਛੀਏ ਵੀ ਸ਼ਹੀਦੀ ਪਰਾਪਤ ਕਰ ਗਏ । ਇਕ ਇਕ ਯੋਧਾ ਕਈਆਂ ਕਈਆਂ ਨੂੰ ਮਾਰ ਕੇ ਤੇ ਛਾਤੀ ਵਿਚ ਕਈ ਕਈ ਫੱਟ ਖਾ ਕੇ ਮੂੰਹ ਭਾਰ ਡਿੱਗਾ। ਪ੍ਰਾਣ ਤਿਆਗਦਿਆਂ ਵੀ ਉਹਨਾਂ ਦੀ ਜ਼ਬਾਨ ਉਤੇ 'ਫ਼ਤਹਿ' ਦਾ ਨਾਹਰਾ ਹੁੰਦਾ।

## ਸਿੰਘਾਂ ਦਾ ਤੀਸਰਾ ਜਥਾ ਸ਼ਹੀਦ

ਉਹਨਾਂ ਦੇ ਗੁਰਪੁਰੀ ਸਿਧਾਰਨ ਪਿਛੋਂ ਛੇ ਸਿੰਘਾਂ ਦਾ ਜਥਾ ਹੋਰ ਮੈਦਾਨ ਵਿਚ ਆ ਗਿਆ । ਬੜਾ ਅਨੋਖਾ ਘੋਲ ਸੀ । ਇਕ ਪਾਸੇ ਤਰ੍ਹਾਂ ਗਿਣਤੀ ਦੇ ਪੰਜ-ਛੇ ਸਿੰਘ, ਤੇ ਇਕ ਪਾਸੇ ਲੱਖਾਂ । ਸੂਰਮੇ ਦਾ ਦਾਈਆ ਜਿੱਤ ਪਰਾਪਤ ਕਰਨ ਨਾਲ ਨਹੀਂ, ਮਰਦਾਂ ਵਾਂਗ ਮੌਤ ਨਾਲ ਜੂਝਣ ਵਿਚ ਹੁੰਦਾ ਹੈ । ਤੀਸਰੇ ਜਥੇ ਦੇ ਸਿੰਘ ਵੀ ਪਹਿਲਿਆਂ ਵਾਂਗ ਸ਼ਹੀਦ ਹੋ ਗਏ, ਪਰ ਕਿਸੇ ਇਕ ਨੇ ਵੀ ਕੰਡ ਉਤੇ ਫੱਟ ਨਹੀਂ ਲਗਣ ਦਿਤਾ । ਯੋਧਾ ਸਦਾ ਹਿੱਕ ਵਿਚ ਮਾਰਦਾ ਤੇ ਹਿੱਕ ਵਿਚ ਹੀ ਸਹਾਰਦਾ ਹੈ ।

## ਸਾਹਿਬ ਅਜੀਤ ਸਿੰਘ ਜੀ ਦੀ ਸ਼ਹੀਦੀ

ਦੱਸ ਲੱਖ ਵਿਚੋਂ ਕੁਛ ਹਜ਼ਾਰਾਂ ਦੇ ਮਾਰੇ ਜਾਣ ਨਾਲ ਵੀ ਫ਼ਰਕ ਨਹੀਂ ਸੀ ਪਿਆ, ਪਰ ਹਵੇਲੀ ਵਿਚਲੇ ਸਭੋ ਚੁਤਾਲੀ ਯੋਧਿਆਂ ਵਿਚੋਂ ਸਤਾਰਾਂ ਸ਼ਹੀਦ ਹੋ ਗਏ ਸਨ। ਇਹ ਬੜਾ ਵੱਡਾ ਫ਼ਰਕ ਸੀ। ਵੈਰੀ ਫਿਰ ਲਲਕਾਰੇ ਮਾਰਦਾ ਅੱਗੇ ਵਧ ਰਿਹਾ ਸੀ। ਐਨ ਇਸ ਵੇਲੇ ਅੱਠਾਂ ਸਿੰਘਾਂ ਨੂੰ ਨਾਲ ਲੈ ਕੇ ਵੱਡੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਗੁਰਦੇਵ ਦੇ ਸਾਮ੍ਹਣੇ ਆ ਖਲੇ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਉਮਰ ਉਸ ਵੇਲੇ ਸਤਾਰਾਂ ਸਾਲ, ਦਸ ਮਹੀਨੇ ਤੇ ਪੰਦਰਾਂ ਦਿਨ ਦੀ ਸੀ। ਉਹਨਾਂ ਦੇ ਨਾਲ ਸਨ ਪਿਆਰਾ ਮੁਹਕਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਕੀਰਤੀ ਸਿੰਘ, ਮੋਹਰ ਸਿੰਘ, ਨੰਦ ਸਿੰਘ, ਲਾਲ ਸਿੰਘ ਤੇ ਕੇਸਰਾ ਸਿੰਘ[1]।

ਇਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੇ ਹੌਸਲੇ ਨੂੰ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ। ਪੁੱਤਰ ਮੌਤ ਨਾਲ ਜੂਝਣ ਦੀ ਆਗਿਆ ਮੰਗ ਰਿਹਾ ਹੈ। ਅਜੇਹੇ ਵੇਲੇ ਵੱਡੇ ਵੱਡੇ ਪੀਰ, ਅਵਤਾਰ, ਪੈਗ਼ੰਬਰ, ਯੋਧੇ ਡੋਲ ਜਾਇਆ ਕਰਦੇ ਹਨ। ਮਹਾਰਾਜ ਦਸ਼ਰਥ, ਮਹਾਰਥੀ ਦਰੋਣਾਚਾਰਯ ਤੇ ਹਜ਼ਰਤ ਇਬਰਾਹੀਮ ਜੀ ਦੀਆਂ ਮਿਸਾਲਾਂ ਸਾਡੇ ਸਾਮ੍ਹਣੇ ਹਨ। ਪਰ ਧੰਨ ਹੈ ਜਿਗਰਾ ਗੁਰੂ ਗੋਬਿੰਦ ਸਿੰਘ ਜੀ ਦਾ। ਹਜ਼ੂਰ ਨੇ ਪੁੱਤਰ ਦਾ ਮੱਥਾ ਚੁੰਮ ਕੇ ਭਰਪੂਰ ਜੋਸ਼ ਨਾਲ ਫ਼ੁਰਮਾਇਆ, ''ਜਾਓ ਮੇਰੇ ਅਜੀਤ ਸਿੰਘ ! ਸਾਡਾ ਵਾਕ ਯਾਦ ਰਖਣਾ।

''ਜਬ ਆਵ ਕੀ ਔਧਿ ਨਿਦਾਨ ਬਨੈ,
ਅਤ ਹੀ ਰਨ ਮੈ ਤਬ ਜੂਝ ਮਰੋ।'

'ਯੁੱਧ ਦੀ ਮੌਤ ਸਭ ਤੋਂ ਉੱਤਮ ਹੁੰਦੀ ਹੈ। ਜਾਓ, ਸੂਰਮਿਆਂ ਵਾਂਗ ਮੌਤ 'ਤੇ ਫ਼ਤਹਿ ਪਰਾਪਤ ਕਰੋ। ਇਹ ਵੀ ਯਾਦ ਰੱਖਣਾ, ਕਿ ਮਾਤਾ ਪਿਤਾ ਨੇ ਤੇਰਾ ਨਾਮ 'ਅਜੀਤ' ਰੱਖਿਆ ਹੈ।''

''ਗੁਰਦੇਵ !'' ਸਾਹਿਬਜ਼ਾਦੇ ਨੇ ਸਿਰ ਝੁਕਾ ਕੇ ਕਿਹਾ, ''ਨਾਮ ਕਾ ਅਜੀਤ ਹੂੰ, ਜੀਤਾ ਨਾ ਜਾਊਂਗਾ। ਸੂਰਮੇਂ ਜਿੱਤਣ ਵਾਸਤੇ ਜਾਂ ਸ਼ਹੀਦ ਹੋਣ ਵਾਸਤੇ ਪੈਦਾ ਹੁੰਦੇ ਹਨ। ਮੈਂ ਆਪਣੇ ਵੱਡ-ਵਡੇਰਿਆਂ ਦੇ ਨਾਮ ਨੂੰ ਕਦੇ ਨੀਵਾਂ ਨਹੀਂ ਹੋਣ ਦਿਆਂਗਾ। ਆਗਿਆ ਹੋਵੇ।'' ਫ਼ਤਹਿ ਬੁਲਾ ਕੇ ਸਾਹਿਬਜ਼ਾਦਾ ਹਵੇਲੀ ਦੇ ਦਰਵਾਜ਼ੇ ਵੱਲ ਵਧਿਆ।

---

1. ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੨੬੯।

ਸਾਹਿਬਜ਼ਾਦੇ ਦੀ ਸੁੰਦਰ ਛਬ ਦੁਸ਼ਮਣ ਨੂੰ ਵੀ ਮੋਹ ਰਹੀ ਸੀ। ਸਿਰ 'ਤੇ ਸੁਨਹਿਰੀ ਚਕਰ, ਮੱਥੇ ਉਤੇ ਹੀਰਿਆਂਜੜੀ ਕਲਗੀ, ਪੰਜੇ ਸ਼ਸਤਰ ਸਸ਼ੋਭਤ, ਸਡੌਲ ਸਰੀਰ, ਮਨਮੋਹਣਾ ਰੂਪ। ਗਿ. ਗਿਆਨ ਸਿੰਘ ਜੀ 'ਪੰਥ ਪ੍ਰਕਾਸ਼'[1] ਵਿਚ ਇਉਂ ਲਿਖਦੇ ਹਨ।

''ਗੁਰ ਬਾਲਕ ਬਾਲਕ ਰੂਪ ਅਨੂਪਮ
ਅੰਗਨ ਪੇਖ ਅਨੰਗ ਸੁ ਲਾਜੈ।
ਅਤਿ ਛੈਲ ਛਬੀਲੇ ਛਟੇ ਛਪ ਛੂੰਗਨ
ਛੋਭ ਛਕੇ ਛੱਤ੍ਰੀ ਛਿਤ ਛਾਜੈ।
ਰਖ ਤਾਲਕ ਖ਼ਾਲਕ ਮਾਲਕ ਸੋ,
ਅਰਿ ਗਾਲਕ ਪਾਲਕ ਹਿੰਦਨ ਲਾਜੈ।
ਜਨ ਕੰਦਰ ਅੰਦਰ ਤੇ ਨਿਕਸੇ,
ਮਰਗਿੰਦ ਨਿਹਾਰ ਗਜਿੰਦ ਸਮਾਜੈ।'

ਹਵੇਲੀਓਂ ਬਾਹਰ ਨਿਕਲਦਿਆਂ ਸਿੰਘਾਂ ਨੇ ਬੜੀ ਰੁਹਬ ਭਰੀ ਸੁਰ ਵਿਚ ਜੈਕਾਰਾ ਛਡਿਆ। ਸਿੰਘਾਂ ਦੇ ਅੰਦਰ ਅਨੋਖਾ ਮਾਣ ਸੀ, ਕਿ ਉਹਨਾਂ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਥੇਦਾਰੀ ਹੇਠ ਸ਼ਹੀਦੀ ਪਰਾਪਤ ਕਰਨ ਦਾ ਮੌਕਿਆ ਮਿਲਿਆ ਸੀ। ਜਿਹੜਾ ਗੁਰੂ ਆਪਣੇ ਪੁੱਤਰਾਂ ਨੂੰ ਕੁਰਬਨ ਕਰਾਉਣ ਤੋਂ ਪਾਸਾ ਨਹੀਂ ਮੋੜਦਾ, ਉਸ ਗੁਰੂ ਦੇ ਨਾਮ ਉਤੇ ਸ਼ਹੀਦ ਹੋਣ ਵਿਚ ਸ਼ਰਧਾਲੂ ਨੂੰ ਕਿੰਨੀ ਖ਼ੁਸ਼ੀ ਹੁੰਦੀ ਹੈ। ਸਿੱਖ ਇਸ ਵਿਸ਼ਵਾਸ ਨਾਲ ਚੜ੍ਹੇ ਸਨ, ਕਿ ਸ਼ਹੀਦੀ ਉਹਨਾਂ ਨੂੰ ਅਮਰ ਜੀਵਨ ਪ੍ਰਦਾਨ ਕਰੇਗੀ।

ਸਾਹਿਬ ਅਜੀਤ ਸਿੰਘ ਜੀ ਦੀ ਚੜ੍ਹਤ ਵੇਖ ਕੇ ਵੈਰੀ ਪਲ ਦਾ ਪਲ ਠੰਠਬਰ ਗਏ। ਪਿਛੋਂ ਕਿਸੇ ਜਰਨੈਲ ਨੇ ਆਵਾਜ਼ ਦਿਤੀ, ''ਇਹ ਗੁਰੂ ਦਾ ਵੱਡਾ ਸਾਹਿਬਜ਼ਾਦਾ ਹੈ। ਤਕੜੇ ਹੋਵੋ। ਇਹ ਬਚ ਕੇ ਨਿਕਲ ਨਾ ਜਾਵੇ। ਹੋ ਸਕੇ, ਤਾਂ ਇਹਨੂੰ ਜਿਉਂਦੇ ਨੂੰ ਫੜ ਲਵੋ।''

ਚੁਫੇਰਿਓਂ ਵੈਰੀ ਇਕੋ ਵਾਰ ਸਾਹਿਬਜ਼ਾਦੇ ਉਤੇ ਟੁੱਟ ਪਏ। ਅੱਗੋਂ ਉਹ ਨੌਂ ਯੋਧੇ ਵੀ ਇਕ-ਇਕੜੀ ਕਰਨ ਦੀ ਧਾਰ ਕੇ ਆਏ ਸਨ। ਉਹਨਾਂ ਦੇ ਤਿੱਖੇ ਤੀਰਾਂ ਨੇ

---

1. ਪੰਥ ਪ੍ਰਕਾਸ਼, ਛੇਵੀਂ ਐਡੀਸ਼ਨ, ਪੰਨਾ ੨੪੮।

ਕਈਆਂ ਦੀਆਂ ਛਾਤੀਆਂ ਚੀਰ ਦਿਤੀਆਂ । ਜਿਸ ਪਾਸੇ ਉਹ ਸ਼ੇਰ ਮੂੰਹ ਕਰਕੇ ਵਧਦੇ, ਦੁਸ਼ਮਣ ਦਲ ਵਿਚ ਭਾਜੜ ਪੈ ਜਾਂਦੀ । ਚੁਫੇਰੇ ਲੋਥਾਂ ਹੀ ਲੋਥਾਂ ਦਿਸਣ ਲੱਗੀਆਂ । ਸ਼ਾਹੀ ਫ਼ੌਜ ਦੇ ਅਫ਼ਸਰ ਦੂਰ ਖਲੇ ਲਲਕਾਰੇ ਮਾਰਦੇ, ਪਰ ਆਪ ਅਗ੍ਹਾਂ ਕੋਈ ਨਾ ਹੁੰਦਾ । ਉਹ ਸਿਪਾਹੀਆਂ ਨੂੰ ਝਿੜਕਾਂ ਤੇ ਤਾਹਨੇ ਦੇ ਦੇ ਕੇ ਅੱਗੇ ਵਧਣ ਵਾਸਤੇ ਮਜਬੂਰ ਕਰਦੇ ।

ਸਿੰਘਾਂ ਕੋਲੋਂ ਤੀਰ ਗੋਲੀਆਂ ਮੁੱਕ ਗਏ, ਤਾਂ ਉਹਨਾਂ ਤਲਵਾਰਾਂ ਸੰਭਾਲ ਲਈਆਂ । ਜਿਸ ਪਾਸੇ ਯੋਧੇ ਹੱਲਾ ਕਰਕੇ ਪੈਂਦੇ, ਵੈਰੀ ਦੇ ਸੱਥਰ ਵਿਛਾ ਦੇਂਦੇ । ਸੂਰਮਿਆਂ ਮੈਦਾਨ ਵਿਚ ਕਮਾਲ ਕਰ ਦਿਤੀ । ਪਰ ਬਹੁਤਿਆਂ ਤੇ ਥੋੜਿਆਂ ਦੀ ਲੜਾਈ ਦਾ ਸਿੱਟਾ ਸਦਾ ਇਕੋ ਹੀ ਨਿਕਲਿਆ ਕਰਦਾ ਹੈ । ਨੌਂ ਦੇ ਨੌਂ ਯੋਧੇ ਕਈ ਕਈ ਫੱਟ ਖਾ ਕੇ ਸ਼ਹੀਦੀਆਂ ਪਰਾਪਤ ਕਰ ਗਏ । ਡਿਗਦੇ ਵੀ ਮਰਦ ਮੂੰਹ ਭਾਰ ਹੀ ਡਿੱਗੇ । ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਸ਼ਹੀਦ ਹੋਣ ਉਤੇ ਗੁਰੂ ਮਹਾਰਾਜ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ ।

ਵਜ਼ੀਰ ਖ਼ਾਂ ਨੇ ਆਪਣੇ ਅਫ਼ਸਰਾਂ ਨੂੰ ਲਲਕਾਰਦਿਆਂ ਕਿਹਾ, ''ਹੁਣ ਕੀ ਵੇਖਦੇ ਹੋ । ਸਾਹਿਬਜ਼ਾਦਾ ਸ਼ਹੀਦ ਹੋ ਗਿਆ ਹੈ । ਇਸ ਦਾ ਮਤਲਬ ਹੈ, ਕਿ ਗੁਰੂ ਨਾਲ ਮਸਾਂ ਦੋ ਚਾਰ ਸਿੱਖ ਹੀ ਰਹਿ ਗਏ ਹਨ । ਤਕੜੇ ਹੋ ਕੇ ਅੱਗੇ ਵਧੋ । ਗੁਰੂ ਕਿਤੇ ਕਿਲ੍ਹੇ ਵਿਚ ਆਕੀ ਨਹੀਂ । ਮਾਮੂਲੀ ਜੇਹੀ ਕੱਚੀ ਹਵੇਲੀ ਹੈ । ਬੂਹਾ ਤੋੜ ਕੇ ਅੰਦਰ ਦਾਖ਼ਲ ਹੋ ਜਾਓ ।''

### ਸਾਹਿਬ ਜੁਝਾਰ ਸਿੰਘ ਜੀ ਦੀ ਸ਼ਹੀਦੀ

'ਯਾ ਅਲੀ' ਦੇ ਨਾਹਰੇ ਮਾਰਦੇ ਜੰਨਤ ਦੇ ਚਾਹਵਾਨ ਹਵੇਲੀ ਵੱਲ ਵਧੇ। ਐਨ ਓਸੇ ਵੇਲੇ ਛੋਟੇ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਮਹਾਰਾਜ ਦੇ ਸਾਮ੍ਹਣੇ ਆ ਖਲੇ। ਉਸ ਵੇਲੇ ਸਾਹਿਬ ਜੁਝਾਰ ਸਿੰਘ ਜੀ ਦੀ ਉਮਰ ਚੌਦਾਂ ਸਾਲ, ਅੱਠ ਮਹੀਨੇ ਤੇ ਸਤਾਰਾਂ ਦਿਨ ਦੀ ਸੀ । ਉਹਨਾਂ ਦੇ ਨਾਲ ਕੇਵਲ ਪੰਜ ਸਿੰਘ ਹੋਰ ਤਿਆਰ ਹੋਏ । ਸਾਹਿਬ ਜੁਝਾਰ ਸਿੰਘ ਜੀ ਨੇ ਹੱਥ ਜੋੜ ਕੇ ਕਿਹਾ, ''ਗੁਰਦੇਵ ਪਿਤਾ ਜੀ ! ਆਪ ਜੀ ਦਾ ਫ਼ੁਰਮਾਨ ਹੈ :

''ਮੁਖ ਤੇ ਹਰਿ ਚਿਤ ਮੈ ਜੁਧ ਵਿਚਾਰੈ ।
''ਜਬ ਆਵ ਕੀ ਔਧਿ ਨਿਦਾਨ ਬਨੈ,
ਅਤ ਹੀ ਰਨ ਮੇ ਤਬ ਜੂਝ ਮਰੋ ।

''ਵੱਡੇ ਵੀਰ ਜੀ ਮੇਰਾ ਰਾਹ ਉਡੀਕ ਰਹੇ ਹਨ । ਆਗਿਆ ਬਖ਼ਸ਼ੋ, ਮੈਂ ਵੀ ਧਰਮ ਪਾਲਣ ਵਾਸਤੇ ਮੈਦਾਨ ਵਿਚ ਸੂਰਮਿਆਂ ਵਾਂਗ ਜੂਝ ਕੇ ਸ਼ਹੀਦ ਹੋਵਾਂ ।''

ਚਾਰ ਪੁੱਤਰਾਂ ਦੇ ਪਿਤਾ ਦੀਆਂ ਅੱਖਾਂ ਸਾਮ੍ਹਣੇ ਉਸ ਵੇਲੇ ਇਕੋ ਹੀ ਰਹਿ ਗਿਆ ਸੀ । ਸਰਸਾ ਪਾਰ ਕਰਦਿਆਂ ਛੋਟੇ ਦੋਵੇਂ ਸਾਹਿਬਜ਼ਾਦੇ ਵਿਛੜ ਗਏ ਸਨ । ਉਹਨਾਂ ਦੀ ਕੋਈ ਖ਼ਬਰ ਸਾਰ ਨਹੀਂ ਸੀ । ਕੇਵਲ ਕਿਆਸ ਹੀ ਕੀਤਾ ਜਾ ਸਕਦਾ ਸੀ। ਉਹ ਕਿਸੇ ਸੁਰੱਖਯਤ ਥਾਂ ਪਹੁੰਚ ਗਏ ਹਨ ਜਾਂ ਵੈਰੀਆਂ ਦੇ ਹੱਥ ਆ ਗਏ ਹਨ, ਤਸੱਲੀ ਨਾਲ ਕੁਛ ਨਹੀਂ ਸੀ ਕਿਹਾ ਜਾ ਸਕਦਾ । ਵਧੇਰੇ ਸੰਭਾਵਨਾ ਦੁਸ਼ਮਣ ਦੇ ਹੱਥ ਆ ਜਾਣ ਦੀ ਸੀ । ਐਸਾ ਹੋ ਜਾਣ ਉਤੇ ਉਹਨਾਂ ਦੀ ਸ਼ਹੀਦੀ ਯਕੀਨੀ ਸੀ । ਵੱਡਾ ਸਾਹਿਬਜ਼ਾਦਾ ਅੱਖਾਂ ਦੇ ਸਾਮ੍ਹਣੇ ਸ਼ਹੀਦ ਹੋ ਚੁੱਕਾ ਸੀ । ਸਿਰਫ਼ ਸਾਹਿਬ ਜੁਝਾਰ ਸਿੰਘ ਹੀ ਬਾਕੀ ਸੀ, ਜੋ ਅੱਖਰਾਂ ਦੇ ਸਾਮ੍ਹਣੇ ਸੀ । ਉਹ ਵੀ ਮੈਦਾਨ ਵਿਚ ਸ਼ਹੀਦ ਹੋਣ ਦੀ ਆਗਿਆ ਮੰਗ ਰਿਹਾ ਸੀ ।

ਕੋਈ ਪਿਤਾ ਆਪਣੇ ਦਿਲ 'ਤੇ ਹੱਥ ਧਰ ਕੇ ਵੇਖੇ, ਕਿ ਪਿਤਾ-ਹਿਰਦੇ ਵਿਚ ਉਸ ਵੇਲੇ ਕੀ ਵਾਪਰ ਸਕਦੀ ਹੈ ਪਰ ਇਹ ਸਵਾਲ ਇਕ ਸਾਧਾਰਨ ਇਨਸਾਨ ਦੇ ਸਾਮ੍ਹਣੇ ਨਹੀਂ, ਸੰਸਾਰ ਦੀ ਮਹਾਨ ਸ਼ਖ਼ਸੀਅਤ ਗੁਰੂ ਗੋਬਿੰਦ ਸਿੰਘ ਜੀ ਦੇ ਸਾਮ੍ਹਣੇ ਸੀ। ਹਜ਼ੂਰ ਨੇ ਸ਼ਸਤਰਾਂ ਨਾਲ ਸਜੇ ਹੋਏ ਪੁੱਤਰ ਨੂੰ ਵੇਖ ਕੇ ਪੂਰੇ ਉਤਸ਼ਾਹ ਨਾਲ ਕਿਹਾ, ''ਮੇਰੇ ਲਾਲ ਜੁਝਾਰ ਸਿੰਘ ! ਤੂੰ ਸਿੱਖੀ ਨੂੰ ਉਹ ਕੁਛ ਦੇਣ ਵਾਸਤੇ ਆਇਆ ਹੈਂ, ਜੋ ਕਿਸੇ ਕੌਮ ਦੇ ਉਸਾਰੂ ਵੀ ਉਸਨੂੰ ਨਹੀਂ ਦੇ ਸਕੇ । ਤੈਨੂੰ ਵਾਜ ਮਾਰ ਕੇ ਬੁਲਾਉਣਾ ਪੈਂਦਾ, ਤਾਂ ਕੌਮ ਵਿਚ ਕੁਛ ਕਮਜ਼ੋਰੀ ਆ ਜਾਣੀ ਸੀ । ਤੂੰ ਆਪਣੇ ਆਪ ਨੂੰ ਖ਼ੁਸ਼ੀ ਨਾਲ ਪੇਸ਼ ਕਰਕੇ ਇਕ ਮਹਾਨ ਕਾਰਨਾਮਾ ਕੀਤਾ ਹੈ । ਭਵਿੱਖ ਵਿਚ ਜਦ ਵੀ ਕਦੇ ਕੌਮ ਉਤੇ ਔਖਾ ਸਮਾਂ ਆਇਆ ਕਰੇਗਾ, ਤੈਨੂੰ ਯਾਦ ਕਰਕੇ ਹਜ਼ਾਰਾ ਜੁਝਾਰ ਸਿੰਘ-ਬਿਨਾਂ ਬੁਲਾਇਆਂ-ਕੁਰਬਾਨੀ ਦੇਣ ਵਾਸਤੇ ਹਾਜ਼ਰ ਹੋ ਜਾਇਆ ਕਰਨਗੇ। ਪਿਤਾ ਵੱਲੋਂ ਤੇਰੇ ਵਾਸਤੇ ਏਨਾ ਹੀ ਉਪਦੇਸ਼ ਕਾਫ਼ੀ ਹੈ, ਕਿ ਤੂੰ ਅਜੀਤ ਸਿੰਘ ਦਾ ਭਾਈ, ਗੁਰੂ ਤੇਗ਼ ਬਹਾਦਰ ਜੀ ਦਾ ਪੋਤਰਾ ਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਪੜੋਤਰਾ ਹੈਂ । ਜਾਉ[1], ਸੂਰਮਿਆਂ

---

1. ਕੁਛ ਪਰਚਾਰਕ ਕਹਿੰਦੇ ਸੁਣੇ ਜਾਂਦੇ ਹਨ, ਕਿ ਗੁਰਦੇਵ ਨੇ ਕਿਹਾ, 'ਤੂੰ ਅਜੇ ਛੋਟਾ ਹੈਂ, ਜੰਗ ਵਿਚ ਨਹੀਂ ਜਾ ਸਕਦਾ ।' ਸ਼ਾਹਿਬਜ਼ਾਦਾ ਉੱਚੀ ਪੱਗ ਬੰਨ੍ਹ ਕੇ ਆ ਗਿਆ। ਉਹ ਪਾਣੀ ਮੰਗਣ ਆਇਆ, ਪਰ ਗੁਰਦੇਵ ਨੇ ਤਿਹਾਇਆ ਵਾਪਸ ਮੋੜ ਦਿਤਾ ।

ਇਹ ਸਾਰੀਆਂ ਗੱਲਾਂ ਮਨ-ਘੜਤ ਤੇ ਝੂਠੀਆਂ ਹਨ, ਜੋ ਦਲੀਲ ਦੀ ਕਸਵੱਟੀ 'ਤੇ ਨਹੀਂ ਟਿਕਦੀਆਂ ।

ਦੀ ਮਰਯਾਦਾ ਨੂੰ ਕੁਛ ਹੋਰ ਅੱਗੇ ਵਧਾਓ। ਤੁਹਾਡੇ ਪਿੱਛੇ ਪਿੱਛੇ ਅਸੀਂ ਆਪ ਵੀ ਆ ਰਹੇ ਹਾਂ ।'' ਗੁਰਦੇਵ ਵੀ ਆਗਿਆ ਪਾ ਕੇ ਸਾਹਿਬ ਜੁਝਾਰ ਸਿੰਘ ਜੀ ਤੇ ਉਹਨਾਂ ਦੇ ਪੰਜੇ ਸਾਥੀ, ਹਵੇਲੀ ਵਿਚੋਂ ਨਿਕਲ ਕੇ ਸ਼ੇਰਾਂ ਵਾਂਗ ਵੈਰੀਆਂ ਉਤੇ ਟੁੱਟ ਪਏ । ਸੁਹਲ ਸਰੀਰ, ਛੋਟੀ ਉਮਰ, ਅਜੇ ਮੱਸ ਕਿਰਨੀ ਵੀ ਸ਼ੁਰੂ ਨਹੀਂ ਸੀ ਹੋਈ । ਤੇ ਲੜਾਈ ਸੀ ਤੀਰ ਤਲਵਾਰ ਦੀ । ਕੇਵਲ ਬਾਹੂ-ਬਲ ਤੇ ਹੌਸਲਾ ਹੀ ਕੰਮ ਆਉਂਦਾ ਸੀ । ਅੱਜ ਦੀ ਦੂਰ ਮਾਰੂ ਮਸ਼ੀਨਰੀ ਤੇ ਤਲਵਾਰ ਦੀ ਲੜਾਈ ਵਿਚ ਬੜਾ ਫ਼ਰਕ ਹੈ । ਪਰ ਕਹਾਵਤ ਹੈ, ਕਿ ਸ਼ੇਰ ਦਾ ਬੱਚਾ ਛੋਟਾ ਹੁੰਦਾ ਹੋਇਆ ਵੀ ਮਿਰਗਾਂ ਉਤੇ ਭਾਰੂ ਹੁੰਦਾ ਹੈ । ਜਿਸ ਪਾਸੇ ਉਹ ਛੇ ਯੋਧੇ ਧਾਵਾ ਕਰਕੇ ਪੈਂਦੇ, ਵੈਰੀ ਅੱਗੇ ਲੱਗ ਕੇ ਨੱਸ ਉਠਦੇ । ਪਿੱਛੋਂ ਅਫ਼ਸਰ ਬਥੇਰਾ ਲਲਕਾਰਦੇ, 'ਚੌਂਦਾਂ-ਪੰਦਰਾਂ ਸਾਲ ਦਾ ਬਾਲਕ ਸਾਹਿਬਜ਼ਾਦਾ ਤੇ ਤੁਸੀਂ ਉਹਦੇ ਅੱਗੇ ਕੰਡ ਦੇ ਕੇ ਨੱਸ ਉਠਦੇ ਓ ? ਅੱਗੇ ਵਧ ਕੇ ਜਿਉਂਦੇ ਨੂੰ ਫੜ ਲਵੋ ।' ਪਰ ਸਾਮ੍ਹਣੇ ਹੋ ਕੇ ਲੜਨ ਵਾਲੇ ਜਾਣਦੇ ਸਨ, ਕਿ ਉਸ ਚੌਦਾਂ-ਪੰਦਰਾਂ ਸਾਲ ਦੇ ਬੀਰ ਦਾ ਤੀਰ ਸੁੱਕਾ ਹੀ ਹਿੱਕ ਵਿਚੋਂ ਪਾਰ ਹੋ ਜਾਂਦਾ ਹੈ । ਪਲਾਂ ਵਿਚ ਸਿੰਘਾਂ ਨੇ ਵੈਰੀ ਦਲ ਦੇ ਸੱਥਰ ਵਿਛਾ ਦਿਤੇ

ਅੰਤ ਬਹੁਤਿਆਂ ਨਾਲ ਥੋੜਿਆਂ ਦਾ ਟਾਕਰਾ ਕਿੰਨਾ ਕੁ ਚਿਰ ਚੱਲ ਸਕਦਾ ਸੀ। ਸੈਂਕੜੇ ਵੈਰੀਆਂ ਨੂੰ ਤਲਵਾਰ ਦੀ ਧਾਰ ਲੰਘਾ ਕੇ ਉਹ ਛੀਏ ਯੋਧੇ ਸ਼ਹੀਦ ਹੋ ਗਏ । ਇਕ ਇਕ ਦੀ ਛਾਤੀ ਵਿਚ ਕਈ ਕਈ ਫੱਟ ਲੱਗੇ। ਆਖ਼ਰ ਦਮ ਤਕ ਯੋਧੇ ਲਲਕਾਰੇ ਮਾਰਦੇ ਅੱਗੇ ਹੀ ਵਧਦੇ ਰਹੇ । ਅੰਤ ਸ਼ਹੀਦ ਹੋ ਕੇ ਉਹ ਡਿੱਗੇ ਵੀ, ਤਾਂ ਮੂੰਹ ਭਾਰ । ਇਹ ਹੈ ਬਹਾਦਰੀ ।

ਗੁਰੂ ਮਹਾਰਾਜ ਹਵੇਲੀ ਦੇ ਚੁਬਾਰੇ ਵਿਚ ਖਲੇ ਸਾਹਿਬਜ਼ਾਦੇ ਨੂੰ ਰਣ ਵਿਚ ਜੂਝਦਿਆਂ ਵੇਖ ਰਹੇ ਸਨ । ਆਪਣੇ ਵੱਡੇ ਭਰਾ ਤੋਂ ਵੀ ਦੋ ਕਦਮ ਅੱਗੇ ਜਾ ਕੇ ਸਾਹਿਬ ਜੁਝਾਰ ਸਿੰਘ ਜੀ ਸ਼ਹੀਦ ਹੋ ਕੇ ਡਿੱਗ ਪਏ, ਤਾਂ ਗੁਰਦੇਵ ਨੇ ਹੱਥ ਜੋੜ ਕੇ ਅਕਾਲ ਪੁਰਖ ਦਾ ਧੰਨਵਾਦ ਕਰਦਿਆਂ ਕਿਹਾ,

''ਪਰਾਈ ਅਮਾਣ ਕਿਉ ਰਖੀਐ
ਦਿਤੀ ਹੀ ਸੁਖੁ ਹੋਇ ।

''ਤੇਰੀ ਅਮਾਨਤ, ਤੇਰੇ ਹਵਾਲੇ । ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਕੁਰਬਾਨੀ ਦਾ ਸਦਕਾ ਲੋਕ ਮੈਨੂੰ 'ਸ਼ਹੀਦ ਦਾ ਪੁੱਤਰ' ਕਹਿੰਦੇ ਹਨ । ਅੱਜ ਇਹਨਾਂ

ਯੋਧਿਆਂ ਦੀ ਕਰਨੀ ਸਦਕਾ ਮੈਂ 'ਸ਼ਹੀਦਾਂ ਦਾ ਪਿਤਾ' ਅਖਵਾਉਣ ਦਾ ਹੱਕਦਾਰ ਬਣਿਆਂ ਹਾਂ । ਅਰਦਾਸ ਪਰਵਾਨ ਹੋਵੇ । ਲੱਖ ਲੱਖ ਧੰਨਵਾਦ ।[1]

ਉਸ ਵੇਲੇ ਦਿਨ ਛਿਪ ਚੁਕਾ ਸੀ । ਹਨ੍ਹੇਰਾ ਪੈਰੋ ਪੈਰ ਵਧ ਰਿਹਾ ਸੀ । ਗੁਰਦੇਵ ਸਿੰਘਾਸਣ ਤੋਂ ਉਠੇ ਤੇ ਮੈਦਾਨ ਵਿਚ ਜੂਝਣ ਦੀ ਤਿਆਰੀ ਕਰਨ ਲੱਗੇ । ਭਾਈ ਦਇਆ ਸਿੰਘ ਜੀ ਨੇ ਵੇਖ ਕੇ ਚਿੰਤਾ ਭਰੀ ਸੁਰ ਵਿਚ ਕਿਹਾ, ''ਸੱਚੇ ਪਾਤਸ਼ਾਹ ! ਆਪ ?''

''ਹਾਂ, ਪਿਆਰੇ ਦਇਆ ਸਿੰਘ ! ਇਸ ਨਾਲੋਂ ਪਵਿੱਤਰ ਥਾਂ ਹੋਰ ਕੋਈ ਨਹੀਂ ਮਿਲੇਗੀ । ਜੀਵਨ ਦਾ ਆਖ਼ਰੀ ਸਿੱਟਾ ਹੈ, 'ਚੰਗੀ ਮੌਤ' । ਜਿਸ ਮੌਤ ਨੂੰ ਪਿਛੋਂ ਜੁੱਗਾਂ ਤਕ ਲੈਕ ਸਲਾਹੁੰਦੇ ਰਹਿਣ । ਯਾਦ ਰਖੋ, ਜੋ ਜੰਮਿਆ ਹੈ, ਉਸ ਹਰ ਹਾਲ ਮਰਨਾ ਹੈ। ਪਰ ਐਹੋ ਜੇਹੀ ਮੌਤ ਕਿਸੇ ਭਾਗਾਂ ਵਾਲੇ ਨੂੰ ਹੀ ਪਰਾਪਤ ਹੁੰਦੀ ਹੈ । ਅਸੀਂ ਵੀ ਅੱਜ ਏਸੇ ਥਾਂ 'ਤੇ ਸ਼ਹੀਦੀ ਪਰਾਪਤ ਕਰਨਾ ਚਾਹੁੰਦੇ ਹਾਂ । ਇਸ ਤੋਂ ਪਹਿਲਾਂ ਅਸੀਂ ਇਕ ਰਸਮ ਪੂਰੀ ਕਰਨਾ ਚਾਹੁੰਦੇ ਹਾਂ। ਸਾਰੇ ਸਿੰਘ ਸਾਡੇ ਸਾਮ੍ਹਣੇ ਆਓ ।''

## ਪੰਥ ਨੂੰ ਗੁਰਿਆਈ

ਉਸ ਵੇਲੇ ਹਵੇਲੀ ਵਿਚ ਗਿਆਰਾਂ ਸਿੰਘ ਬਾਕੀ ਰਹਿ ਗਏ ਸਨ । ਦੋਵੇਂ ਸਾਹਿਬਜ਼ਾਦੇ ਤੇ ਤੀਹ ਸਿੰਘ ਸ਼ਹੀਦ ਹੋ ਚੁੱਕੇ ਸਨ । ਸਾਰੇ ਸਿੰਘ ਗੁਰਦੇਵ ਦੇ ਸਾਮ੍ਹਣੇ ਆ ਹਾਜ਼ਰ ਹੋਏ ।

---

1. ਗੁਰਦੇਵ ਅਰਦਾਸ ਕਰ ਰਹੇ ਹਨ:

ਹੱਸ ਸ਼ਹੀਦੀ ਪਾ ਗਿਆ ਜਦ ਲਾਲ ਛੁਟੇਰਾ
ਅੱਖਾਂ ਸਾਹਵੇਂ ਹੋ ਗਿਆ ਉਹ ਬੇਰਾ ਬੇਰਾ
ਉਂਗਲ ਲਾ ਕੇ ਲੈ ਗਿਆ ਉਹਨੂੰ ਵੀਰ ਵਡੇਰਾ
ਜੋੜੀ ਜੋੜੀ ਹੋ ਗਿਆ ਪਰਵਾਰ ਬਥੇਰਾ
ਹੱਥ ਬੰਨ੍ਹ ਬੋਲੇ ਸਤਿਗੁਰੂ ''ਵਾਹ ! ਭਾਣਾ ਤੇਰਾ
'ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ'
'ਹੁਕਮ ਰਜਾਈ ਚਲਣਾ' ਜੋ ਕਰੇਂ, ਚੰਗੇਰਾ
ਪੰਥ ਵੱਸੇ, ਮੈਂ ਉਜੜਾਂ, ਮਨ ਚਾਉ ਘਨੇਰਾ
ਹੋਵਾਂ ਤੈਥੋਂ ਸੁਰਖ਼ਰੂ ਪ੍ਰਣ ਪਾਲ ਉਚੇਰਾ''
ਵਾਹੁ ਵਾਹੁ ਗੋਬਿੰਦ ਸਿੰਘ ! ਵਾਹ, ਤੇਰਾ ਜੇਰਾ

''ਖ਼ਾਲਸਾ ਜੀ !'' ਗੁਰਦੇਵ ਨੇ ਫਿਰ ਕਹਿਣਾ ਸ਼ੁਰੂ ਕੀਤਾ, ''ਸਹੀ ਅਰਥਾਂ ਵਿਚ ਤਾਂ ਅਸਾਂ ਉਸ ਦਿਨ ਹੀ ਗੁਰਿਆਈ ਦਾ ਫ਼ੈਸਲਾ ਕਰ ਦਿਤਾ ਸੀ, ਜਦ ਆਪਣਾ ਉੱਤਰ-ਅਧਿਕਾਰੀ ਚੁਣਨ ਲਗਿਆਂ ਇਕ ਦੀ ਥਾਂ 'ਪੰਜਾਂ ਪਿਆਰਿਆਂ' ਦੀ 'ਪੰਚਾਇਤ' ਚੁਣੀ ਸੀ । ਅੱਜ ਅਸੀਂ ਉਸ ਫ਼ੈਸਲੇ ਨੂੰ ਸਾਫ਼ ਸ਼ਬਦਾਂ ਵਿਚ ਦੁਹਰਾਉਂਦੇ ਹਾਂ । ਸਾਡੇ ਪਿਛੋਂ ਕੋਈ ਦੇਹ ਧਾਰੀ ਗੁਰੂ ਨਹੀਂ ਹੋਵੇਗਾ । ਪੰਥ ਹੀ ਗੁਰੂ ਹੈ । ਤੇ ਪੰਥ ਦੀ ਨੁਮਾਇੰਦਗੀ, ਉਸ ਦੇ ਚੁਣੇ ਹੋਏ 'ਪੰਜ ਪਿਆਰੇ' ਕਰਿਆ ਕਰਨਗੇ ।'' ਇਹ ਕਹਿ ਕੇ ਗੁਰਦੇਵ ਨੇ ਸਿੰਘਾਂ ਦੇ ਸਾਮ੍ਹਣੇ ਸਿਰ ਝੁਕਾ ਦਿਤਾ । ''ਹੁਣ ਸਾਨੂੰ ਆਗਿਆ ਬਖ਼ਸ਼ੋ, ਅਸੀਂ ਆਪ ਮੈਦਾਨ ਵਿਚ ਜਾ ਕੇ ਸ਼ਹੀਦ ਹੋਵਾਂਗੇ ।''

## ਪੰਥ ਦਾ ਹੁਕਮ ਤੇ ਗੁਰੂ ਜੀ

''ਸੱਚੇ ਪਾਤਸ਼ਾਹ !'' ਦਇਆ ਸਿੰਘ ਨੇ ਕੁਛ ਮਾਣ ਤੇ ਅਧਿਕਾਰ ਭਰੀ ਸੁਰ ਵਿਚ ਕਿਹਾ । ''ਇਸ ਵੇਲੇ ਪੰਥ ਗੁਰੂ ਹੈ । ਸੋ ਆਪ ਜੀ ਨੂੰ ਵੀ ਪੰਥ ਦਾ ਹੁਕਮ ਮੰਨਣਾ ਪਵੇਗਾ, ਜਿਵੇਂ ਹੋਰ ਸਿੱਖ ਮੰਨਦੇ ਹਨ ।''

''ਪਿਆਰੇ ਦਇਆ ਸਿੰਘ ਜੀ !'' ਗੁਰਦੇਵ ਨੇ ਸਿਰ ਝੁਕਾ ਕੇ ਕਿਹਾ, ''ਗੋਬਿੰਦ ਸਿੰਘ ਪੰਥ ਦੀ ਹਰ ਆਗਿਆ ਸਿਰ ਮੱਥੇ ਮੰਨੇਗਾ । ਹੁਕਮ ਕਰੋ ।''

''ਸੱਚੇ ਪਾਤਸ਼ਾਹ !'' ਦਇਆ ਸਿੰਘ ਨੇ ਸਤਕਾਰ ਵਜੋਂ ਸਿਰ ਝੁਕਾ ਕੇ ਕਿਹਾ, ''ਇਹ ਦਇਆ ਸਿੰਘ ਇਕੱਲਾ ਬੇਨਤੀ ਨਹੀਂ ਕਰ ਰਿਹਾ । ਦਇਆ ਸਿੰਘ ਤਾਂ ਆਪ ਜੀ ਦਾ ਸਿੱਖ ਹੈ । ਪਰ ਅਸੀਂ ਸਾਰੇ ਮਿਲ ਕੇ ਪੰਥ ਹਾਂ, ਜਿਸ ਪੰਥ ਨੂੰ ਆਪ ਜੀ ਨੇ ਗੁਰੂ ਮੰਨ ਲਿਆ ਹੈ । ਸੋ, ਪੰਥ ਆਪ ਜੀ ਨੂੰ ਹੁਕਮ ਦੇਂਦਾ ਹੈ, ਕਿ ਆਪ ਏਥੇ ਸ਼ਹੀਦ ਹੋਣ ਦੀ ਥਾਂ, ਰਾਤ ਦੇ ਹਨ੍ਹੇਰੇ ਵਿਚ ਸਹੀ ਸਲਾਮਤ ਹਵੇਲੀ ਵਿਚੋਂ ਨਿਕਲ ਜਾਓ । ਇਸ ਢੰਗ ਨਾਲ ਨਿਕਲੋ, ਤੇ ਹਜ਼ੂਰ ਦੇ ਨਾਲ ਕੌਣ ਜਾਵੇ, ਇਸ ਬਾਰੇ ਅਸੀਂ ਸਲਾਹ ਕਰਕੇ ਫ਼ੈਸਲਾ ਕਰਦੇ ਹਾਂ ।''

''ਪਿਆਰੇ ਦਇਆ ਸਿੰਘ ਜੀ ! ਪੰਥ ਦਾ ਹੁਕਮ ਮੰਨਣ ਤੋਂ ਗੋਬਿੰਦ ਸਿੰਘ ਇਨਕਾਰੀ ਨਹੀਂ, ਪਰ ਸਾਡੀ ਬੇਨਤੀ ਹੈ, ਕਿ ਸਾਨੂੰ ਏਥੇ ਸ਼ਹੀਦ ਹੋਣ ਦੀ ਆਗਿਆ ਦਿਤੀ ਜਾਵੇ ।'' ਗੁਰਦੇਵ ਨੇ ਇਕ ਆਗਿਆਕਾਰ ਸਿੱਖ ਵਜੋਂ ਬੇਨਤੀ ਕੀਤੀ ।

''ਸੱਚੇ ਪਾਤਸ਼ਾਹ ! ਆਪ ਜੀ ਤੋਂ ਪੰਥ ਅਜੇ ਹੋਰ ਸੇਵਾ ਲੈਣੀ ਚਾਹੁੰਦਾ ਹੈ । ਇਹ ਫ਼ੈਸਲਾ ਅਸਾਂ ਸਾਰਿਆਂ ਸਲਾਹ ਨਾਲ ਕੀਤਾ ਹੈ । ਆਪ ਜਿਉਂਦੇ ਨਿਕਲ ਜਾਉਗੇ, ਤਾਂ ਸਾਡੇ ਵਰਗੇ ਹਜ਼ਾਰਾਂ ਹੋਰ ਤਿਆਰ ਕਰ ਲਵੋਗੇ । ਪਰ ਇਸ ਵੇਲੇ ਆਪ ਜੀ ਦਾ ਘਾਟਾ ਪੰਥ ਬਰਦਾਸ਼ਤ ਨਹੀਂ ਕਰ ਸਕੇਗਾ । ਨਾਲੇ ਆਪ ਜੀ ਦਾ ਬਚ

ਕੇ ਨਿਕਲ ਜਾਣਾ ਪੰਥ ਦੀ ਬਹੁਤ ਵੱਡੀ ਜਿੱਤ ਹੈ । ਵੈਰੀ ਦਾ ਦਿਲ ਟੁੱਟ ਜਾਵੇਗਾ । ਮੈਂ ਪੰਥ ਦਾ ਹੁਕਮ ਫਿਰ ਸੁਣਾਉਂਦਾ ਹਾਂ, ਕਿ ਆਪ ਹਵੇਲੀ ਵਿਚੋਂ ਨਿਕਲ ਜਾਣ ਵਾਸਤੇ ਤਿਆਰ ਹੋ ਜਾਵੇ ।''

ਰਾਤ ਪੈ ਚੁਕੀ ਸੀ । ਦੁਸ਼ਮਣ ਵੀ ਸਾਰਾ ਦਿਨ ਲੜਦੇ ਲੜਦੇ ਹੰਭ ਚੁਕੇ ਸਨ। ਸ਼ਾਹੀ ਅਫ਼ਸਰਾਂ ਨੇ ਫ਼ੈਸਲਾ ਕੀਤਾ, ਕਿ ਰਾਤ ਘੇਰਾ ਮੁਕੰਮਲ ਰਖਿਆ ਜਾਵੇ ਦਿਨੇ ਗੁਰੂ ਨੂੰ ਜਿਉਂਦੇ ਨੂੰ ਫੜ ਲਿਆ ਜਾਵੇਗਾ । ਗੁਰਦੇਵ ਨੂੰ ਜਿਉਂਦਿਆਂ ਫੜਨ ਵਿਚ ਹੀ ਵੈਰੀ ਆਪਣੀ ਪੂਰੀ ਜਿੱਤ ਸਮਝਦੇ ਸਨ ।

## ਭਾਈ ਸੰਗਤ ਸਿੰਘ ਸਿਰ ਕਲਗ਼ੀ ਸਜਾਈ ਗਈ

ਅੱਧੀ ਕੁ ਰਾਤ ਦੇ ਕਰੀਬ, ਗੁਰਦੇਵ ਦੇ ਹਵੇਲੀ ਵਿਚੋਂ ਨਿਕਲਨ ਦੀ ਤਿਆਰੀ ਹੋਈ । ਭਾਈ ਦਇਆ ਸਿੰਘ (ਪਿਆਰਾ), ਭਾਈ ਧਰਮ ਸਿੰਘ (ਪਿਆਰਾ)[1] ਤੇ ਭਾਈ ਮਾਨ ਸਿੰਘ, ਗੁਰੂ ਮਹਾਰਾਜ ਦੇ ਨਾਲ ਜਾਣ ਵਾਸਤੇ ਤਿਆਰ ਹੋਏ । ਇਹ ਵੀ ਜ਼ਰੂਰੀ ਸਮਝਿਆ ਗਿਆ, ਕਿ ਗੁਰੂ ਜੀ ਦੇ ਹਵੇਲੀ ਵਿਚ ਮੌਜੂਦ ਹੋਣ ਦਾ ਭੁਲੇਖਾ ਵੈਰੀ ਦੇ ਦਿਲ ਵਿਚ ਕਾਇਮ ਰਹਿਣਾ ਚਾਹੀਦਾ ਹੈ । ਸੋ ਭਾਈ ਸੰਗਤ ਸਿੰਘ ਜੀ ਦੇ ਸਿਰ 'ਤੇ ਮਹਾਰਾਜ ਦੀ ਕਲਗ਼ੀ ਸਜਾ ਕੇ, ਤੇ ਓਹਾ ਪੁਸ਼ਾਕ ਪਹਿਨਾ ਕੇ ਸਿੰਘਾਸਣ ਉਤੇ ਬਿਠਾ ਦਿਤਾ ਗਿਆ । ਭਾਈ ਸੰਗਤ ਸਿੰਘ ਜੀ ਦਾ ਹੁਲੀਆ ਤੇ ਕੱਦ ਹੂ-ਬ-ਹੂ ਗੁਰਦੇਵ ਨਾਲ ਮਿਲਦੇ ਸਨ । ਉਸ ਵੇਲੇ ਇਹ ਰਵਾਜ ਪਰਚਲਤ ਸੀ, ਕਿ ਰਾਜੇ ਮਹਾਰਾਜੇ ਕੁਛ ਅਜੇਹੇ ਵਫ਼ਾਦਾਰ ਸਾਥੀ ਰਖਿਆ ਕਰਦੇ ਸਨ, ਜਿਨ੍ਹਾਂ ਦੀ ਸ਼ਕਲ ਸੂਰਤ ਮਾਲਕ ਦੇ ਨਾਲ ਮਿਲਦੀ ਜੁਲਦੀ ਹੋਵੇ । ਮੁਗ਼ਲ ਬਾਦਸ਼ਾਹਾਂ ਪਾਸ ਅਜੇਹੇ ਸਾਥੀ ਹੁੰਦੇ ਸਨ । ਅੰਗਰੇਜ਼ੀ ਰਾਜ ਵੇਲੇ ਵਲਾਇਤ ਦਾ 'ਪ੍ਰਿੰਸ ਆਫ਼ ਵੇਲਜ਼' ਭਾਰਤ ਆਇਆ ਸੀ, ਤਾਂ ਉਹਦੇ ਨਾਲ ਚਾਰ ਸਾਥੀ ਹੋਰ ਸਨ, ਜਿਨ੍ਹਾਂ ਦੀ ਸ਼ਕਲ ਸੂਰਤ ਸ਼ਾਹਜ਼ਾਦੇ ਨਾਲ ਮਿਲਦੀ ਸੀ । ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਬਖ਼ਸ਼ੀ ਗੁਲਾਬ ਸਿੰਘ ਜੀ, ਜਿਸਦੀ ਸੂਰਤ ਬੰਤਾ ਸਿੰਘ ਜੀ ਨਾਲ ਮਿਲਦੀ ਸੀ । ਏਸੇ ਅਸੂਲ ਨੂੰ ਮੁੱਖ ਰਖਕੇ ਭਾਈ ਸੰਗਤ ਸਿੰਘ ਦੀ ਚੋਣ ਕੀਤੀ ਗਈ ਸੀ । ਉਹ ਹਰ ਸਮੇਂ ਗੁਰੂ ਜੀ ਦੇ ਨਾਲ ਰਿਹਾ ਕਰਦਾ ਸੀ ।

## ਸੰਗਤ ਸਿੰਘ ਨਾਲ ਹੋਰ ਪਿੱਛੇ ਰਹੇ

ਭਾਈ ਸੰਗਤ ਸਿੰਘ ਜੀ ਦੇ ਪਾਸ ਉਸ ਵੇਲੇ ਸੱਤ ਸਿੰਘ (ਭਾਈ ਸੰਤ ਸਿੰਘ,

---

1. ਬਾਕੀ ਤਿੰਨੇ ਪਿਆਰੇ ਏਸ ਯੁੱਧ ਵਿਚ ਸ਼ਹੀਦ ਹੋ ਗਏ ਸਨ ।

ਰਾਮ ਸਿੰਘ, ਕਿਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ, ਜਿਉਣ ਸਿੰਘ ਤੇ ਕਾਨ੍ਹਾ ਸਿੰਘ) ਹੋਰ ਸਨ । ਗੁਰੂ ਜੀ ਨੇ ਹੁਕਮ ਦਿਤਾ, ''ਇਹ ਅੱਠੇ ਸਿੰਘ ਹਵੇਲੀ ਵਿਚ ਪਿੱਛੇ ਰਹਿਣਗੇ । ਸਾਰੀ ਰਾਤ ਗੋਲੀ ਚਲਾਉਂਦੇ ਤੇ ਨਗਾਰਾ ਖੜਕਾਉਂਦੇ ਰਹਿਣਾ। ਤਾਂ ਕਿ ਵੈਰੀ ਨੂੰ ਤੁਹਾਡੇ ਹਵੇਲੀ ਵਿਚ ਹੋਣ ਦਾ ਯਕੀਨ ਰਹੇ । ਭਲਕੇ ਦਿਨ ਚੜ੍ਹੇ ਇਕ ਇਕ ਸਿੰਘ ਨੇ ਮੈਦਾਨ ਵਿਚ ਲੜ ਕੇ ਸ਼ਹੀਦ ਹੋ ਜਾਣਾ । ਜਿਉਂਦੇ ਜੀ ਵੈਰੀ ਦੇ ਕਾਬੂ ਨਹੀਂ ਆਉਣਾ । ਅਸੀਂ ਏਸੇ ਸ਼ਹੀਦ ਹੋਣ ਵਾਲਿਆਂ ਨੂੰ 'ਮੁਕਤਿਆਂ' ਦਾ ਵਰ ਦੇਂਦੇ ਹਾਂ । ਪੰਥ ਸਦਾ ਇਹਨਾਂ ਨੂੰ 'ਮੁਕਤੇ'[1] ਕਹਿਕੇ ਯਾਦ ਕਰਿਆ ਕਰੇਗਾ।

## ਗੁਰੂ ਜੀ ਨਾਲ ਤਿੰਨ ਸਿੰਘ ਨਿਕਲੇ

ਅਕਾਲ ਪੁਰਖ ਦੀ ਓਟ ਰਖ ਕੇ ਗੁਰੂ ਮਹਾਰਾਜ ਤਿੰਨਾਂ ਸਿੰਘਾਂ (ਭਾਈ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ) ਨੂੰ ਨਾਲ ਲੈ ਕੇ ਹਵੇਲੀ ਵਿਚੋਂ ਬਾਹਰ ਨਿਕਲੇ । ਮਿਥੀ ਵਿਉਂਤ ਅਨੁਸਾਰ ਚੌਹਾਂ ਨੇ ਵੱਖ ਵੱਖ ਪਾਸਿਆਂ ਨੂੰ ਨਿਖੜ ਕੇ ਜਾਣਾ ਸੀ, ਤਾਂ ਕਿ ਵੈਰੀ ਨੂੰ ਭੁਲੇਖਾ ਪਾਇਆ ਜਾ ਸਕੇ । ਹਜ਼ੂਰ ਨੇ ਸਮਝਾ ਦਿਤਾ, ਕਿ ਘੇਰੇ 'ਚੋਂ ਬਾਹਰ ਨਿਕਲ ਕੇ ਉਸ ਤਾਰੇ ਦੀ ਸੇਧ ਉਤੇ ਚਲਣਾ ਹੈ, ਤਾਂ ਕਿ ਆਪਾਂ ਫਿਰ ਮਿਲ ਸਕੀਏ ।

ਇਕ ਪਾਸੇ ਗੁਰੂ ਮਹਾਰਾਜ ਨੇ ਉਚੀ ਅਵਾਜ਼ ਵਿਚ ਕਿਹਾ, ''ਸਿੱਖਾਂ ਦਾ ਗੁਰੂ ਜਾ ਰਿਹਾ ਹੈ । ਕਿਸੇ ਵਿਚ ਹਿੰਮਤ ਹੈ, ਤਾਂ ਰੋਕ ਲਵੇ ।''

ਦੁਸ਼ਮਣ ਉਭੜਵਾਹੇ ਜਾਗ ਪਏ । ਉਹ ਸੋਚ ਹੀ ਰਹੇ ਸਨ, ਕਿ ਵਾਜ ਕਿਸ ਪਾਸਿਓਂ ਆਈ ਹੈ, ਜਾਂ ਦੂਸਰੇ ਪਾਸਿਓਂ ਭਾਈ ਦਇਆ ਸਿੰਘ ਜੀ ਦੀ ਵਾਜ ਆਈ, ''ਐਧਰ, ਐਧਰ । ਸਿੱਖਾਂ ਦਾ ਗੁਰੂ ਐਧਰ ਜਾ ਰਿਹਾ ਜੇ।''

ਵੈਰੀ ਉਸ ਪਾਸੇ ਵੱਲ ਵਧੇ, ਤਾਂ ਤੀਸਰੇ ਪਾਸਿਓਂ ਭਾਈ ਧਰਮ ਸਿੰਘ ਜੀ ਨੇ ਕਿਹਾ, ''ਤਕੜੇ ਹੋਵੋ, ਸਿੱਖਾਂ ਦਾ ਗੁਰੂ ਤਾਂ ਇਕ ਪਾਸੇ ਜਾ ਰਿਹਾ ਹੈ।''

ਚੌਥੇ ਪਾਸਿਓਂ ਭਾਈ ਮਾਨ ਸਿੰਘ ਨੇ ਏਹਾ ਵਾਜ ਉਚੀ ਕੀਤੀ । ਹਵੇਲੀ ਵਿਚੋਂ ਨਿਕਲਣ ਲੱਗਿਆਂ ਸਾਰਿਆਂ ਨੇ ਭੇਸ ਬਦਲ ਲਏ ਸਨ । ਤਿੰਨੇ ਸਿੰਘ ਵੱਖੋ ਵੱਖ ਪਾਸਿਆਂ ਤੋਂ ਵਾਜਾਂ ਦੇ ਰਹੇ ਸਨ, ਕਿ ਗੁਰੂ ਇਸ ਪਾਸੇ ਜਾ ਰਿਹਾ ਹੈ।

ਵੈਰੀ ਫ਼ੌਜਾਂ ਨੂੰ ਸੁੱਝੇ ਕੁਛ ਨਾ, ਕਿ ਗੁਰੂ ਕਿਸ ਪਾਸੇ ਜਾ ਰਿਹਾ ਹੈ । ਓਧਰੋਂ ਹਵੇਲੀ ਵਿਚੋਂ ਨਗਾਰੇ ਦੀ ਗੂੰਜ ਦੇ ਨਾਲ ਇਕ ਸਿੰਘ ਦੀ ਵਾਜ ਆਈ, ''ਐਧਰ ਵੇਖੋ । ਜ਼ਾਲਮਾ ਦਾ ਨਾਸ਼ ਕਰਨ ਵਾਸਤੇ ਗੁਰੂ ਅਜੇ ਹਵੇਲੀ ਵਿਚ ਬੈਠਾ ਹੈ ।''

---

1. ਅਰਦਾਸ ਵਾਲੇ 'ਚਾਲੀ ਮੁਕਤੇ' ਏਹਾ ਹਨ ।

ਵੈਰੀਆਂ ਨੇ ਬਲਦੀਆਂ ਮਸ਼ਾਲਾਂ ਉਚੀਆਂ ਕਰਕੇ ਵੇਖਿਆ । ਚੁਬਾਰੇ ਦੇ ਖੁੱਲ੍ਹੇ ਬੂਹੇ ਦੇ ਅੰਦਰ ਭਾਈ ਸੰਗਤ ਸਿੰਘ ਜੀ ਕਲਗ਼ੀ ਜਿਗ੍ਹਾ ਸਜਾਈ ਸਿੰਘਾਸਣ 'ਤੇ ਬੈਠੇ ਤੀਰ ਚਲਾ ਰਹੇ ਸਨ ।

ਦੁਸ਼ਮਣ ਦਲ ਵਿਚ ਹਲਚਲਾ ਪੈ ਗਿਆ । ਕਈ ਆਪਸ ਵਿਚ ਹੀ ਕਟ ਮਰੇ। ਚਾਰ ਚੁਫੇਰੇ ਰੌਲਾ ਪੈਣ ਨਾਲ ਘੇਰੇ 'ਤੇ ਖਲੇ ਦਸਤਿਆਂ ਦੀ ਤਰਤੀਬ ਟੁੱਟ ਗਈ । ਏਸ ਗੜਬੜ ਵਿਚ ਗੁਰੂ ਮਹਾਰਾਜ ਤੇ ਤਿੰਨੇ ਸਿੰਘ ਸਹੀ ਸਲਾਮਤ ਘੇਰੇ ਵਿਚੋਂ ਨਿਕਲ ਗਏ।

ਅਗਲੇ ਦਿਨ ਨੌਂ ਪੋਹ ਨੂੰ ਵੈਰੀ ਨੇ ਦਿਨ ਚੜ੍ਹਦੇ ਨਾਲ ਹੀ ਹਵੇਲੀ ਉਤੇ ਧਾਵਾ ਬੋਲ ਦਿਤਾ । ਅੰਦਰਲੇ ਅੱਠੇ ਸਿੰਘ ਹਵੇਲੀ 'ਚੋਂ ਬਾਹਰ ਨਿਕਲ ਕੇ ਮਰਦਾਂ ਵਾਂਗ ਲੜਕੇ ਸ਼ਹੀਦ ਹੋ ਗਏ । ਸ਼ਹੀਦ ਹੋਏ ਪਏ ਸੰਗਤ ਸਿੰਘ ਜੀ ਦਾ ਸਿਰ ਵੈਰੀ ਨੇ ਉਤਾਰ ਲਿਆ । ਗੁਰੂ ਜੀ ਵਾਲੀ ਪੁਸ਼ਾਕ ਤੇ ਸੀਸ ਉਤੇ ਕਲਗ਼ੀ ਵੇਖ ਕੇ ਦੁਸ਼ਮਣ ਭੁਲੇਖਾ ਖਾ ਗਿਆ, ਤੇ ਸਾਰੀ ਫ਼ੌਜ ਵਿਚ ਰੌਲਾ ਪੈ ਗਿਆ, ਕਿ ਗੁਰੂ ਜੀ ਸ਼ਹੀਦ ਹੋ ਗਏ ਹਨ । ਪਰ ਇਹ ਭੁਲੇਖਾ ਛੇਤੀ ਹੀ ਦੂਰ ਹੋ ਗਿਆ । ਕੁਛ ਜਾਣੂਆਂ ਨੇ ਭਾਈ ਸੰਗਤ ਸਿੰਘ ਜੀ ਦਾ ਸਿਰ ਵੇਖ ਕੇ ਕਹਿ ਦਿਤਾ, ਕਿ ਉਹ ਗੁਰੂ ਜੀ ਨਹੀਂ ।

ਗੁਰੂ ਮਹਾਰਾਜ ਜਿਉਂਦੇ ਘੇਰੇ ਵਿਚੋਂ ਨਿਕਲ ਗਏ । ਇਹ ਜਾਣ ਕੇ ਵੈਰੀਆਂ ਦੇ ਲੱਕ ਟੁੱਟ ਗਏ । ਵਜ਼ੀਰ ਖ਼ਾਨ ਨੇ ਬਾਕੀ ਸ਼ਾਹੀ ਜਰਨੈਲਾਂ ਵਾਸਤੇ ਇਹ ਹਾਰ ਨਾਲੋਂ ਵੀ ਭੈੜੀ ਨਮੋਸ਼ੀ ਸੀ । ਉਹ ਨਿਰਾਸ ਹੋ ਕੇ ਵਾਪਸ ਘਰਾਂ ਨੂੰ ਮੁੜ ਪਏ । ਵਜ਼ੀਰ ਖ਼ਾਨ ਨੇ ਕੁਛ ਗਸ਼ਤੀ ਦਸਤੇ ਗੁਰੂ ਜੀ ਦੀ·ਭਾਲ ਵਾਸਤੇ ਇਲਾਕੇ ਵਿਚ ਖੋਜ ਕਰਨ ਲਈ ਨੀਯਤ ਕਰ ਦਿਤੇ ।

# ਛੋਟੇ ਸਾਹਿਬਜ਼ਾਦੇ ਸ਼ਹੀਦ

## ਪਰਵਾਰ ਨਾਲੋਂ ਵਿਛੋੜਾ

ਉਹ ਕਹਿਰ ਦੀ ਰਾਤ ਸੀ, ਜਦ ਸਿੱਖਾਂ ਨੇ ਸਰਸਾ ਨਦੀ ਪਾਰ ਕੀਤੀ। ਗੁਰਦੇਵ ਦਾ ਸਾਰਾ ਪਰਵਾਰ ਖੇਰੂੰ ਖੇਰੂੰ ਹੋ ਗਿਆ । ਮਹਾਰਾਜ ਦੇ ਦੋਵੇਂ ਮਹਿਲ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਨੂੰ ਚਲੇ ਗਏ । ਮਾਤਾ ਗੁਜਰੀ ਜੀ ਤੇ ਦੋਵੋਂ ਛੋਟੇ ਸਾਹਿਬਜ਼ਾਦੇ ਬਾਕੀ ਸਾਰੇ ਸਾਥ ਨਾਲੋਂ ਵਿਛੜ ਗਏ । ਉਹਨਾਂ ਨਾਲ ਇਕੋ ਗੰਗਾ ਰਾਮ ਬ੍ਰਹਿਮਣ ਰਹਿ ਗਿਆ ਸੀ । ਸਿੱਖ ਘਿਰਣਾ ਨਾਲ ਉਹਨੂੰ 'ਗੰਗੂ'[1] ਕਹਿ ਕੇ ਬੁਲਾਉਂਦੇ ਹਨ ।

## ਗੰਗੂ ਦੇ ਘਰ ਪੁੱਜੇ

ਮਾਤਾ ਜੀ ਮਾੜੇ ਜੇਹੇ ਘੋੜੇ 'ਤੇ ਅਸਵਾਰ ਸਨ । ਛੋਟਾ ਪੋਤਰਾ ਉਹਨਾਂ ਦੇ ਅੱਗੇ ਤੇ ਵੱਡਾ ਪਿਛੇ ਬੈਠਾ ਸੀ । ਸਾਥ ਤੋਂ ਵਿਛੜ ਕੇ ਉਹ ਬੜੇ ਉਦਾਸ ਸਨ। ਮਾਤਾ ਜੀ ਦੇ ਪਾਸ ਮੋਹਰਾਂ ਦੀ ਭਰੀ ਖੁਰਜੀ ਵੇਖ ਕੇ ਗੰਗੂ ਦਾ ਦਿਲ ਲਲਚਾ ਗਿਆ । ਉਹ ਮਾਤਾ ਜੀ ਨੂੰ ਆਪਣੇ ਘਰ, ਪਿੰਡ 'ਖੇੜੀ' ਲੈ ਗਿਆ। ਉਸ ਸਮੇਂ ਤਕ ਸੱਤ ਪੋਹ ਦਾ ਸੂਰਜ ਛਿਪ ਚੁੱਕਾ ਸੀ। ਗੰਗੂ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਭੋਜਨ ਛਕਾਇਆ ਤੇ ਘਰਦੇ ਪਿਛਲੇ ਕਮਰੇ ਵਿਚ ਆਰਾਮ ਕਰਨ ਵਾਸਤੇ ਥਾਂ ਦਿਤੀ । ਗ਼ਮਾਂ ਦੇ ਮਾਰਿਆਂ ਨੂੰ ਨੀਂਦ ਕਿੱਥੇ । ਦੋਹਾਂ ਪੋਤਰਿਆਂ ਨੂੰ ਛਾਤੀ ਨਾਲ ਲਾ ਕੇ ਮਾਤਾ ਜੀ ਅੱਧੀ ਰਾਤ ਤਕ ਗਿਣਤੀਆਂ ਵਿਚ ਪਏ ਜਾਗਦੇ ਰਹੇ । ਕਹਿੰਦੇ ਹਨ, ਨੀਂਦ ਸੂਲੀ 'ਤੇ ਵੀ ਆ ਜਾਂਦੀ ਹੈ। ਢਲੀ ਰਾਤ ਪਲ ਕੁ ਮਾਤਾ ਜੀ ਦੀ ਅੱਖ ਲੱਗ ਗਈ। ਏਨੇ ਸਮੇਂ ਤੋਂ ਲਾਭ ਉਠਾ ਕੇ ਗੰਗੂ ਨੇ ਮਾਤਾ ਜੀ ਦੇ ਸਰ੍ਹਾਣਿਓਂ ਮੋਹਰਾਂ ਵਾਲੀ ਖੁਰਜੀ ਚੁੱਕ ਲਈ। ਦਿਨ ਚੜ੍ਹੇ ਮੰਜੇ ਹੇਠਾਂ ਖੁਰਜੀ ਨਾ ਪਈ ਵੇਖ ਕੇ ਮਾਤਾ ਜੀ ਨੇ

---

1. ਆਮ ਪਰਸਿਧ ਹੈ, ਕਿ ਗੰਗੂ, ਗੁਰੂ ਜੀ ਦਾ ਰਸੋਈਆ ਸੀ । ਬੈਨਰਜੀ (ਪੰਨਾ ੧੩੭) ਲਿਖਦਾ ਹੈ, ਕਿ ਗੰਗੂ ਰਸੋਈ ਹੁੰਦਾ ਸੀ, ਪਰ ਉਸ ਵੇਲੇ ਨੌਕਰੀ ਤੋਂ ਕੱਢਿਆ ਹੋਇਆ ਸੀ 'ਗੁਰ ਬਿਲਾਸ (ਪੰਨਾ ੨੨੩) ਵਿਚ ਗੰਗੂ ਨੂੰ 'ਮਸੰਦ' ਲਿਖਿਆ ਹੈ ।

ਬੜੀ ਨਰਮ ਬੋਲੀ ਵਿਚ ਪੁਛਿਆ, ''ਬੇਟਾ ਗੰਗਾ ਰਾਮ ! ਸਗੋਂ ਖੁਰਜੀ ਚੁਕ ਕੇ ਕਿਸੇ ਹੋਰ ਥਾਂ ਸੰਭਾਲ ਦਿਤੀ ਊ ?''

ਏਨੀ ਸਾਧਾਰਨ ਪੁੱਛ ਉਤੇ ਹੀ ਗੰਗੂ ਭੜਕ ਉਠਿਆ । ਉਹਨੇ ਕ੍ਰੋਧ ਨਾਲ ਅੱਖਾਂ ਲਾਲ ਕਰਕੇ ਕਿਹਾ, ''ਵਾਹ ਮਾਤਾ ਜੀ । ਚੰਗਾ ਦਿਤਾ ਜੋ ਨੇਕੀ ਦਾ ਫਲ । ਮੈਂ ਸਰਕਾਰ ਦੇ ਬਾਗ਼ੀਆਂ ਨੂੰ ਘਰ ਆਸਰਾ ਦਿਤਾ, ਤੇ ਉਲਟਾ ਮੈਨੂੰ ਚੋਰ ਕਹਿੰਦੇ ਹੋ? ਪਿੰਡ ਦੇ ਚੌਧਰੀ ਨੂੰ ਪਤਾ ਲੱਗ ਜਾਏ, ਤਾਂ ਮੈਂ ਕਿਤੇ ਭਾਲਿਆ ਦਾ ਲੱਭਾਂ । ਮੈਂ ਜਾਨ ਦਾ ਖ਼ਤਰਾ ਸਹੇੜ ਕੇ ਤੁਹਾਡੀ ਰੱਖਿਆ ਕੀਤੀ, ਤੇ ਤੁਸਾਂ ਮੈਨੂੰ ਹੀ ਚੋਰ ਚੁੱਕ ਬਣਾਇਆ । ਏਸ ਨਾਲੋਂ ਤਾਂ ਚੰਗਾ ਹੈ, ਕਿ ਮੈਂ ਸਾਰੀ ਗੱਲ ਚੌਧਰੀ ਨੂੰ ਜਾ ਦੱਸਾਂ ।''

ਗੰਗੂ ਦੀ ਇਹ ਧਮਕੀ ਸੁਣ ਕੇ ਮਾਤਾ ਜੀ ਘਬਰਾ ਗਏ । ਉਹਨਾਂ ਪਹਿਲਾਂ ਨਾਲੋਂ ਵੀ ਨਰਮ ਸੁਰ ਵਿਚ ਕਿਹਾ, ''ਪੁੱਤ ! ਤੈਨੂੰ ਚੋਰ ਬਨਾਉਣਾ ਸੀ ਮੈਂ ? ਮੈਂ ਤੈਨੂੰ ਪੁੱਤਰਾਂ ਵਾਂਗ ਪਾਲਿਆ ਏ । ਐਸ ਵੇਲੇ ਤੇਰੇ ਬਿਨਾਂ ਹੋਰ ਸਾਡਾ ਆਪਣਾ ਕੌਣ ਏਂ ? ਮੈਂ ਤਾਂ ਕਿਹਾ ਏ, ਸਗੋਂ ਚੰਗਾ ਕੀਤਾ ਈ, ਚਾਰ ਪੈਸੇ ਕਿਤੇ ਚੰਗੇ ਥਾਂ ਸੰਭਾਲ ਲਏ ਈ । ਭਲਾ ਤੇਰਾ ਤੇ ਸਾਡਾ ਕੁਛ ਵੰਡਿਆ ਹੋਇਆ ਏ ?''

''ਬੱਸ, ਰਹਿਣ ਦਿਹੋ ਮਾਤਾ ਜੀ ! ਮੈਂ ਇਹਨਾਂ ਗੱਲਾਂ ਵਿਚ ਆਉਣ ਵਾਲਾ ਨਹੀਂ । ਤੁਸਾਂ ਪਹਿਲਾਂ ਮੈਨੂੰ ਚੋਰ ਬਣਾਇਆ ਤੇ ਹੁਣ ਏਸ ਤਰ੍ਹਾਂ ਦੀਆਂ ਮਿੱਠੀਆਂ ਮਿੱਠੀਆਂ ਕਰਕੇ ਚੋਰੀ ਦਾ ਇਕਬਾਲ ਕਰਾਉਣਾ ਚਾਹੁੰਦੇ ਓ । ਤੁਹਾਡੇ ਵੱਲੋਂ ਜੋ ਇਨਾਮ ਮਿਲਣਾ ਸੀ, ਮਿਲ ਗਿਆ । ਹੁਣ ਮੈਂ ਆਪਣੀ ਜਾਨ ਕਿਉਂ ਖ਼ਤਰੇ ਵਿਚ ਪਾਵਾਂ । ਮੈਂ ਹੁਣੇ ਜਾ ਕੇ ਚੌਧਰੀ ਨੂੰ ਦੱਸ ਦੇਂਦਾ ਹਾਂ।'' ਬੁੜਬੁੜ ਕਰਦਾ ਗੰਗੂ ਘਰੋਂ ਬਾਹਰ ਨਿਕਲ ਤੁਰਿਆ ।

## ਗੰਗੂ ਨੇ ਸਾਹਿਬਜ਼ਾਦੇ ਫੜਾ ਦਿਤੇ

ਮਾਤਾ ਜੀ ਬਥੇਰਾ ਰੋਕ ਰਹੇ, ਪਰ ਮਾਰੀ-ਮੱਤ ਵਾਲਾ ਗੰਗੂ ਮੁੜਿਆ ਨਾ । ਉਹਨੇ ਪਿੰਡ ਦੇ ਚੌਧਰੀ ਨੂੰ ਮਾਤਾ ਜੀ ਦੀ ਖ਼ਬਰ ਜਾ ਦਿਤੀ । ਚੌਧਰੀ ਓਸੇ ਵੇਲੇ ਆਪਣੇ ਆਦਮੀ ਲੈ ਕੇ ਆ ਗਿਆ । ਮਾਤਾ ਜੀ ਨੂੰ ਵੇਖ ਕੇ ਚੌਧਰੀ ਨੇ ਆਪਣੇ ਆਦਮੀ ਪਹਿਰੇ 'ਤੇ ਬਿਠਾ ਦਿਤੇ । ਚੌਧਰੀ ਤੇ ਗੰਗੂ-ਦੋਵੇਂ-ਮੁਰੰਡੇ ਜਾ ਪਹੁੰਚੇ । ਖੇੜੀ[1] ਤੋਂ ਦੋ ਕੁ ਮੀਲ ਹੈ ਮੁਰੰਡਾ । ਮੁਰੰਡੇ ਦੇ ਹਾਕਮ (ਜਾਨੀ ਖ਼ਾਂ ਤੇ ਮਾਨੀ ਖ਼ਾਂ)

---

1. ਹੁਣ ਇਸ ਪਿੰਡ ਦਾ ਨਾਮ 'ਸਹੇੜੀ' ਪੈ ਗਿਆ ਹੈ । ਕਿਉਂਕਿ ਖੇੜੀ ਦਾ ਨਾਮ ਲੈਣਾ ਲੋਕ ਪਸੰਦ ਨਹੀਂ ਕਰਦੇ ।

ਓਸੇ ਵੇਲੇ ਸਿਪਾਹੀ ਲੈ ਕੇ ਖੇੜੀ ਜਾ ਪਹੁੰਚੇ । ਮਾਤਾ ਜੀ ਨੇ ਵੇਖ ਕੇ ਗੁੱਸੇ ਨਾਲ ਕਿਹਾ, ''ਗੰਗਿਆ ! ਜਿਸ ਧਨ ਦੇ ਲੋਭ ਪਿਛੇ ਇਹ ਪਾਪ ਕੀਤਾ ਈ, ਕੀ ਉਹ ਤੈਨੂੰ ਪਾਰ ਲੰਘਾ ਦੇਵੇਗਾ ? ਤੇਰੀ ਮਰਜ਼ੀ ।''

ਜਾਨੀ ਖ਼ਾਂ ਤੇ ਮਾਨੀ ਖ਼ਾਂ ਨੇ ਸ਼ੱਕੀ ਨਜ਼ਰ ਨਾਲ ਗੰਗੂ ਵੱਲ ਵੇਖਿਆ । ਡਰ ਦਾ ਮਾਰਿਆ ਗੰਗੂ ਪੈਰਾਂ ਤਕ ਕੰਬ ਉਠਿਆ । ਆਪਣੇ ਪਾਪ ਨੂੰ ਲੁਕਾਉਣ ਦਾ ਯਤਨ ਕਰਦਿਆਂ ਉਹਨੇ ਗੁੱਸੇ ਨਾਲ ਭੜਕ ਕੇ ਕਿਹਾ, ''ਮਾਤਾ ਜੀ ! ਤੁਹਾਡੇ ਦੋਸ਼ ਲਾਇਆਂ ਮੈਂ ਚੋਰ ਨਹੀਂ ਬਣ ਚੱਲਿਆ । ਮੈਂ ਸਰਕਾਰ ਦਾ ਵਫ਼ਾਦਾਰ ਹਾਂ । ਸੋ ਤੁਸਾਂ ਤਾਂ ਮੈਨੂੰ ਬੁਰਾ ਕਹਿਣਾ ਹੀ ਹੋਇਆ।''

ਧਨ ਵਾਲੀ ਗੱਲ ਏਥੇ ਹੀ ਦੱਬੀ ਗਈ । ਜਾਨੀ ਖ਼ਾਂ, ਮਾਨੀ ਖ਼ਾਂ ਖ਼ੁਸ਼ ਸਨ, ਕਿ ਗੁਰੂ ਦੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਨ ਬਦਲੇ ਸਰਕਾਰ ਵੱਲੋਂ ਉਹਨਾਂ ਨੂੰ ਚੋਖੀ ਨੇਕਨਾਮੀ ਮਿਲੇਗੀ । ਉਹਨਾਂ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਮੁਰੰਡੇ ਜਾ ਨਜ਼ਰਬੰਦ ਕੀਤਾ।

## ਸਾਹਿਬਜ਼ਾਦੇ ਸਰਹਿੰਦ ਵਿਚ ਕੈਦ

ਦਸ ਪੋਹ ਨੂੰ ਨਵਾਬ ਵਜ਼ੀਰ ਖ਼ਾਂ ਵਾਪਸ ਸਰਹਿੰਦ ਪੁੱਜਾ, ਤਾਂ ਮੁਰੰਡੇ ਵਾਲਿਆਂ ਮਾਤਾ ਜੀ ਤੇ ਸਾਹਿਬਜ਼ਾਦੇ ਓਥੇ ਜਾ ਪੇਸ਼ ਕੀਤੇ । ਚਮਕੌਰ ਵਿਚੋਂ ਗੁਰੂ ਜੀ ਦੇ ਬਚ ਕੇ ਨਿਕਲ ਜਾਣ ਕਰਕੇ ਸੂਬੇਦਾਰ ਵਜ਼ੀਰ ਖ਼ਾਂ ਬੜਾ ਖਿਝਿਆ ਹੋਇਆ ਸੀ । ਉਹ ਉਸ ਵੇਲੇ ਆਪਣੀ ਬੜੀ ਵੱਡੀ ਹਾਰ ਤੇ ਨਮੋਸ਼ੀ ਸਮਝਦਾ ਸੀ । ਛੋਟੇ ਸਾਹਿਬਜ਼ਾਦਿਆਂ ਦੇ ਹੱਥ ਆ ਜਾਣ ਕਰਕੇ, ਵਜ਼ੀਰ ਖ਼ਾਨ ਦੇ ਮਨ ਨੂੰ ਕੁਛ ਢਾਰਸ ਹੋਈ । ਉਹਨੇ ਮਾਤਾ ਜੀ ਤੇ ਸਾਹਿਬਜ਼ਾਦੇ ਨੂੰ ਕਿਲ੍ਹੇ ਦੇ ਬੁਰਜ ਵਿਚ ਕੈਦ ਕਰ ਦਿਤਾ । ਲਗਭਗ ਅੱਠ ਪਹਿਰ ਦਾਦੀ ਪੋਤਰੇ ਭੁੱਖੇ ਤਿਹਾਏ ਰਹੇ । ਸਾਰੀ ਰਾਤ ਦਾਦੀ ਪੋਤਰਿਆਂ ਨੂੰ ਗੋਦ ਵਿਚ ਲੈ ਕੇ ਬਜ਼ੁਰਗਾਂ ਦੀਆਂ ਸਾਖੀਆਂ ਸੁਣਾਉਂਦੀ ਰਹੀ । ਬਿਸਤਰੇ ਤੋਂ ਬਿਨਾਂ, ਠੰਢਾ ਬੁਰਜ, ਪੋਹ ਦੀ ਕਕਰੀਲੀ ਰਾਤ, ਢਿਡੋਂ ਭੁੱਖੇ ਤੇ ਸਿਰ 'ਤੇ ਮੌਤ ਦਾ ਭੈ, ਨੀਂਦ ਅੱਖਰਾਂ ਦੇ ਨੇੜੇ ਨਾ ਫੜਕੀ । ਅਗਲੇ ਦਿਨ ਕਚਹਿਰੀ ਲੱਗੀ, ਤਾਂ ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਦਾ ਹੁਕਮ ਹੋਇਆ ।

## ਕਚਹਿਰੀ ਵਿਚ ਪੇਸ਼ੀ

ਕੁਛ ਇਤਿਹਾਸਾਂ ਵਿਚ ਇਕ ਸੁੰਦਰ ਸਾਖੀ ਲਿਖੀ ਹੈ । ਨਵਾਬ ਦੇ ਅਹਿਲਕਾਰਾਂ ਨੇ ਇਕ ਗੋਂਦ ਅਨੁਸਾਰ ਕਚਹਿਰੀ ਦਾ ਵੱਡਾ ਦਰਵਾਜ਼ਾ ਬੰਦ ਕਰ ਦਿਤਾ, ਤੇ

ਸਾਹਿਬਜ਼ਾਦਿਆਂ ਦੇ ਲੰਘਣ ਵਾਸਤੇ ਛੋਟੀ ਜੇਹੀ ਬਾਰੀ ਖੁੱਲ੍ਹੀ ਰਖੀ । ਗੋਂਦ ਇਹ ਸੀ, ਕਿ ਅੰਦਰ ਦਾਖ਼ਲ ਹੋਣ ਲੱਗੇ ਸਾਹਿਬਜ਼ਾਦੇ ਸਿਰ ਝੁਕਾ ਕੇ ਲੰਘਣਗੇ, ਤਾਂ ਸਾਰੇ ਦਰਬਾਰੀ ਰੌਲਾ ਪਾ ਦੇਣਗੇ, ਕਿ ਸਾਹਿਬਜ਼ਾਦੇ ਨਵਾਬ ਨੂੰ ਸਲਾਮ ਕਰ ਰਹੇ ਹਨ ।

ਦੋ ਸਿਪਾਹੀ ਸਾਹਿਬਜ਼ਾਦਿਆਂ ਨੂੰ ਲੈਣ ਵਾਸਤੇ ਗਏ । ਪੋਤਰਿਆਂ ਨੂੰ ਵਿਦਿਆ ਕਰਦਿਆਂ ਮਾਤਾ ਗੁਜਰੀ ਜੀ ਨੇ ਏਨਾ ਹੀ ਕਿਹਾ, ''ਮੇਰੇ ਲਾਲ ! ਏਨੀ ਗੱਲ ਯਾਦ ਰੱਖਣੀ, ਕਿ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਤੇ ਗੁਰੂ ਤੇਗ਼ ਬਹਾਦਰ ਜੀ ਦੇ ਪੋਤਰੇ ਹੋ । ਮਰਦਾਂ ਵਾਂਗ ਅਡੋਲ ਰਹਿਣਾ । ਜ਼ਾਲਮ ਸਾਮ੍ਹਣੇ ਝੁਕਣਾ ਨਹੀਂ, ਗੱਜ ਕੇ ਫ਼ਤਹਿ ਬੁਲਾਉਣੀ ।''

ਸਾਰੇ ਰਾਹ ਸਿਪਾਹੀ ਧਮਕੀਆਂ ਦੇਂਦੇ ਗਏ, ਕਿ ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰਨਾ, ਨਹੀਂ ਤਾਂ ਅਣਿਆਈ ਮੌਤੇ ਮਾਰੇ ਜਾਉਗੇ । ਏਸ ਸਿੱਖਿਆ ਦਾ ਅਸਰ ਸਾਹਿਬਜ਼ਾਦਿਆਂ ਦੇ ਮਨ 'ਤੇ ਉਲਟਾ ਹੀ ਹੋਇਆ । ਅੱਗੇ ਜਾਂਦਿਆਂ ਨੂੰ ਸਿਰਫ਼ ਛੋਟੀ ਬਾਰੀ ਖੁੱਲ੍ਹੀ ਵੇਖ ਕੇ ਸਾਹਿਬਜ਼ਾਦੇ ਵੈਰੀ ਦੀ ਚਾਲ ਨੂੰ ਕੁਛ ਕੁਛ ਸਮਝ ਗਏ । ਉਹਨਾਂ ਨੂੰ ਮਾਤਾ ਗੁਜਰੀ ਜੀ ਦੀ ਸੁਣਾਈ ਹੋਈ ਸਾਖੀ ਯਾਦ ਆ ਗਈ । ''ਇਕ ਵਾਰ ਪਟਨੇ ਵਿਚ ਵੱਡੇ ਨਵਾਬ ਦੀ ਅਸਵਾਰੀ ਜਾ ਰਹੀ ਸੀ । ਤੁਹਾਡੇ ਪਿਤਾ ਜੀ ਹਾਣੀਆਂ ਨਾਲ ਖੇਡ ਰਹੇ ਸਨ। ਨਵਾਬ ਦੇ ਸਿਪਾਹੀਆਂ ਨੇ ਧਮਕੀ ਦੇਂਦਿਆਂ ਕਿਹਾ, 'ਐ ਬਾਲਕੋ ! ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰੋ।' ਤੁਹਾਡੇ ਪਿਤਾ ਜੀ ਨੇ ਸਲਾਮ ਕਰਨ ਦੀ ਥਾਂ, ਨਵਾਬ ਦਾ ਮੂੰਹ ਚਿੜਾਉਣਾ ਸ਼ੁਰੂ ਕਰ ਦਿਤਾ। ਛੋਟੇ ਹੁੰਦੇ ਤੋਂ ਹੀ ਉਹ ਕਿਸੇ ਆਕੜਖ਼ੋਰ ਦਾ ਰੁਹਬ ਤਾਂ ਮੰਨਦੇ ਹੀ ਨਹੀਂ ਸਨ ।''

ਵੱਡੇ ਭਰਾ (ਸਾਹਿਬ ਜ਼ੋਰਾਵਰ ਸਿੰਘ ਜੀ) ਨੇ ਛੋਟੇ (ਸਾਹਿਬ ਫ਼ਤਹਿ ਸਿੰਘ ਜੀ) ਦੇ ਕੰਨ ਵਿਚ ਕੁਛ ਸਮਝਾਇਆ । ਸਿਪਾਹੀ ਨੇ ਕੜਕ ਕੇ ਕਿਹਾ, ''ਔਧਰ ਵੇਖੋ। ਜਿਸ ਤਰ੍ਹਾਂ ਅਗਲਾ ਸਿਪਾਹੀ ਸਲਾਮ ਕਰਦਾ ਹੋਇਆ ਕਚਹਿਰੀ ਵਿਚ ਦਾਖ਼ਲ ਹੁੰਦਾ ਹੈ, ਓਸੇ ਤਰ੍ਹਾਂ ਸਲਾਮ ਕਰਨਾ ਹੋਵੇਗਾ ।''

ਢੰਗ ਨਾਲ ਸਾਹਿਬਜ਼ਾਦਿਆਂ ਨੂੰ ਪ੍ਰੇਰਨਾ ਦੇਣ ਵਾਸਤੇ ਇਕ ਸਿਪਾਹੀ ਉਹਨਾਂ ਦੇ ਅੱਗੇ ਅੱਗੇ ਬਾਰੀ ਵਿਚ ਦੀ ਸਿਰ ਝੁਕਾ ਕੇ ਸਲਾਮ ਕਰਦਾ ਹੋਇਆ ਲੰਘਿਆ । ਉਹਨਾਂ ਦਾ ਖ਼ਿਆਲ ਸੀ, ਕਿ ਵੇਖੋ ਵੇਖੀ ਸਾਹਿਬਜ਼ਾਦੇ ਵੀ ਓਸੇ ਤਰ੍ਹਾਂ ਕਰਨਗੇ । ਪਰ ਸਾਹਿਬਜ਼ਾਦਿਆਂ ਨੂੰ 'ਨਿਰਭੈਤਾ' ਦਾ ਗੁਣ ਆਪਣੇ ਪਿਤਾ ਵੱਲੋਂ ਵਿਰਸੇ ਵਿਚ ਮਿਲਿਆ ਹੋਇਆ ਸੀ । ਸਾਹਿਬ ਜ਼ੋਰਾਵਰ ਸਿੰਘ ਛੋਟੇ ਭਰਾ ਦੇ ਅੱਗੇ ਲੱਗ ਤੁਰੇ। ਉਹਨਾਂ ਪਹਿਲਾਂ ਬਾਰੀ ਵਿਚੋਂ ਪੈਰ ਅੱਗੇ ਲੰਘਾਏ ਤੇ ਫਿਰ ਸਿਰ । ਵੱਡੇ ਵੱਲੇ ਵੇਖ ਕੇ

ਛੋਟੇ ਨੇ ਵੀ ਓਵੇਂ ਕੀਤਾ। ਦੁਸ਼ਮਣ ਦਾ ਇਹ ਮੱਕਾਰੀ ਭਰਿਆ ਵਾਰ ਖ਼ਾਲੀ ਗਿਆ। ਨਵਾਬ ਦੇ ਸਾਮ੍ਹਣੇ ਨਿਧੜਕ ਖਲੋ ਕੇ ਦੋਹਾਂ ਸਾਹਿਬਜ਼ਾਦਿਆਂ ਨੇ 'ਫ਼ਤਹਿ' ਬੁਲਾਈ। ਸੁਣ ਕੇ ਸਾਰੇ ਦਰਬਾਰੀ ਦੰਗ ਰਹਿ ਗਏ। ਗੁੱਸੇ ਨਾਲ ਬਹੁਤਿਆਂ ਦੇ ਮੱਥੇ ਉਤੇ ਵੱਟ ਪੈ ਗਏ।

''ਤੁਹਾਨੂੰ ਸਮਝ ਨਹੀਂ, ਕਿ ਮੁਲਜ਼ਮ ਨੂੰ ਕਿਵੇਂ ਪੇਸ਼ ਕੀਤਾ ਜਾਂਦਾ ਹੈ ?'' ਵਜ਼ੀਰ ਖ਼ਾਂ ਨੇ ਮੱਥੇ 'ਤੇ ਤਿਉੜੀ ਪਾ ਕੇ, ਲਿਆਉਣ ਵਾਲੇ ਸਿਪਾਹੀਆਂ ਨੂੰ ਕਿਹਾ।

''ਜਨਾਬ ! ਅਸੀਂ ਤਾਂ ਸਾਰੇ ਰਾਹ ਸਮਝਾਉਂਦੇ ਆਏ ਆਂ, ਪਰ ਇਹ....। ਕਹਾਵਤ ਹੈ ਨਾ, ਕਿ ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ਹੁੰਦੇ ਨੇ।'' ਸਿਪਾਹੀਆਂ ਨੇ ਉਜ਼ਰ ਪੇਸ਼ ਕੀਤਾ।

ਵਜ਼ੀਰ ਖ਼ਾਂ ਦਾ ਪੇਸ਼ਕਾਰ ਇਕ ਹਿੰਦੂ ਸੁੱਚਾ ਨੰਦ ਸੀ। ਉਹਨੇ ਸਾਹਿਬਜ਼ਾਦੇ ਨੂੰ ਪਲੋਸਦਿਆਂ ਬੜੀ ਮਿੱਠੀ ਸੁਰ ਵਿਚ ਕਿਹਾ, ''ਬਾਲਕੋ ! ਮੈਂ ਹਿੰਦੂ ਹਾਂ। ਤੁਹਾਡੇ ਨਾਲ ਮੈਨੂੰ ਹਮਦਰਦੀ ਹੈ। ਜਾਣਦੇ ਓ, ਤੁਹਾਡੇ ਪਿਤਾ ਜੀ ਤੇ ਦੋਵੇਂ ਵੱਡੇ ਭਾਈ ਚਮਕੌਰ ਵਿਚ ਸਾਰੇ ਸਿੱਖਾਂ ਸਮੇਤ ਮਾਰੇ ਗਏ ਹਨ। ਗੁਸਤਾਖ਼ੀ ਕਰੋਗੇ, ਤਾਂ ਤੁਸੀਂ ਵੀ ਮਾਰੇ ਜਾਉਗੇ। ਨਵਾਬ ਸਾਹਿਬ ਬੜੇ ਰਹਿਮ-ਦਿਲ ਹਨ। ਸਲਾਮ ਕਰਕੇ ਹਜ਼ੂਰ ਤੋਂ ਮਾਫ਼ੀ ਮੰਗ ਲਓ, ਬਖ਼ਸ਼ੇ ਜਾਉਗੇ। ਨਹੀਂ ਤਾਂ ਬੜੇ ਤਸੀਹੇ ਦੇ ਕੇ ਮਾਰੇ ਜਾਉਗੇ।''

ਸਾਹਿਬ ਜ਼ੋਰਾਵਰ ਸਿੰਘ ਨੇ ਬੜੀ ਨਿਰਭੈਤਾ ਨਾਲ ਸੁੱਚਾ ਨੰਦ ਵੱਲ ਵੇਖਦਿਆਂ ਕਿਹਾ, ''ਸਾਡੇ ਪਿਤਾ ਜੀ ਨੂੰ ਕੋਈ ਮਾਰ ਨਹੀਂ ਸਕਦਾ। ਨਾ ਹੀ ਅਸੀਂ ਕਿਸੇ ਤੋਂ ਡਰਦੇ ਹਾਂ। ਅਸਾਂ ਫ਼ਤਹਿ ਬੁਲਾਈ ਹੈ, ਤੇ ਫ਼ਤਹਿ ਬੁਲਾਉਂਦੇ ਰਹਾਂਗੇ। ਦੁੱਖਾਂ ਤਸੀਹਿਆਂ ਤੋਂ ਡਰਨ ਵਾਲੇ ਅਸੀਂ ਨਹੀਂ। ਜੋ ਤੁਹਾਡੇ ਦਿਲ ਆਵੇ, ਕਰ ਲਵੋ।'' ਇਸ ਦਲੇਰੀ ਭਰੇ ਉਤਰ ਨੇ ਸਭ ਨੂੰ ਹੈਰਾਨ ਕਰ ਦਿਤਾ।

ਇਕ ਪਾਸੇ ਸਾਹਿਬਜ਼ਾਦਿਆਂ ਨੂੰ ਰੱਜ ਕੇ ਧਮਕਾਇਆ ਗਿਆ, ਤੇ ਦੂਸਰੇ ਪਾਸੇ ਹਰ ਤਰ੍ਹਾਂ ਦੇ ਲਾਲਚ ਵਿਖਾਏ ਗਏ। ਜਾਗੀਰਾਂ, ਨਵਾਬੀਆਂ, ਨਵਾਬਜ਼ਾਦੀਆਂ, ਦੇ ਡੋਲੇ ਤੇ ਅਣਡਿੱਠੇ ਬਹਿਸ਼ਤਾਂ ਦੇ ਲਾਰੇ ਲਾਏ ਗਏ, ਪਰ ਉਹ ਬੀਰ-ਬਾਲਕ ਕਿਸੇ ਝਾਂਸੇ ਵਿਚ ਨਾ ਆਏ। ਅੰਤ ਖਿਝ ਕੇ ਵਜ਼ੀਰ ਖ਼ਾਂ ਨੇ ਕਿਹਾ, ''ਬੇ-ਸਮਝ ਬਾਲਕੋ ! ਮੇਰੀ ਆਖ਼ਰੀ ਸ਼ਰਤ ਸੁਣ ਲਵੋ। ਜਾਂ ਇਸਲਾਮ ਪਰਵਾਨ ਕਰ ਲਵੋ, ਨਹੀਂ ਤਾਂ ਸਖ਼ਤ ਤਸੀਹੇ ਦੇ ਕੇ ਮਾਰੇ ਜਾਉਗੇ।''

''ਅਸੀਂ ਮੌਤ ਜਾਂ ਦੁੱਖਾਂ ਤਸੀਹਿਆਂ ਤੋਂ ਡਰਨ ਵਾਲੇ ਨਹੀਂ। ਆਪਣੇ ਦਾਦੇ ਵਾਂਗ ਸ਼ਹੀਦ ਹੋ ਜਾਵਾਂਗੇ, ਪਰ ਤੇਰਾ ਦੀਨ ਨਹੀਂ ਮੰਨਾਂਗੇ।'' ਸਾਹਿਬਜ਼ਾਦਿਆਂ ਓਵੇਂ ਦਲੇਰੀ ਨਾਲ ਉਤਰ ਦਿਤਾ।

## ਸ਼ੇਰ ਮੁਹੰਮਦ ਖ਼ਾਂ ਮਲੇਰ ਕੋਟਲਾ

ਉਸ ਵੇਲੇ ਕਚਹਿਰੀ ਵਿਚ ਸ਼ੇਰ ਮੁਹੰਮਦ ਖ਼ਾਂ ਮਲੇਰ ਕੋਟਲੇ ਵਾਲਾ ਵੀ ਬੈਠਾ ਸੀ । ਵਜ਼ੀਰ ਖ਼ਾਂ ਨੇ ਉਹਨੂੰ ਸੰਬੋਧਨ ਕਰਕੇ ਕਿਹਾ, ''ਖ਼ਾਨ ਸਾਹਿਬ ! ਚਮਕੌਰ ਵਿਚ ਗੁਰੂ ਨੇ ਤੁਹਾਡੇ ਭਾਈ ਨਾਹਰ ਖ਼ਾਂ ਨੂੰ ਕਤਲ ਕੀਤਾ ਸੀ । ਤੁਸੀਂ ਇਹਨਾਂ ਦੋਹਾਂ ਨੂੰ ਕਤਲ ਕਰਕੇ ਭਰਾ ਦਾ ਬਦਲਾ ਲੈ ਲਵੋ ।''

''ਨਵਾਬ ਸਾਹਿਬ ! ਮੇਰੇ ਭਰਾ ਭਤੀਜੇ ਮੈਦਾਨ ਵਿਚ ਲੜਦੇ ਹੋਏ ਮਾਰੇ ਗਏ ਹਨ । ਅੱਜ ਵੀ ਗੁਰੂ ਮੇਰੇ ਸਾਮ੍ਹਣੇ ਆ ਜਾਏ, ਤਾਂ ਮੈਂ ਮਰਦਾਂ ਵਾਂਗ ਮੈਦਾਨ ਵਿਚ ਉਸ ਤੋਂ ਬਦਲਾ ਲਵਾਂਗਾ । ਪਰ ਇਹਨਾਂ ਮਾਸੂਮ ਬੱਚਿਆਂ ਨੂੰ ਇਹਨਾਂ ਦੇ ਪਿਤਾ ਦੀ ਕੀਤੀ ਬਦਲੇ ਸਜ਼ਾ ਨਹੀਂ ਦਿਤੀ ਜਾ ਸਕਦੀ । ਇਹ ਬੇਗੁਨਾਹ ਹਨ । ਇਸਲਾਮੀ ਸ਼ਰ੍ਹਾ ਵਿਚ ਮਾਸੂਮ ਤੇ ਬੇਗੁਨਾਹ ਬੱਚਿਆਂ ਨੂੰ ਮਾਰਨਾ ਪਾਪ ਹੈ । ਮੇਰੀ ਰਾਇ ਹੈ, ਕਿ ਇਹਨਾਂ ਨੂੰ ਛੱਡ ਦੇਣਾ ਚਾਹੀਦਾ ਹੈ ।'' ਸ਼ੇਰ ਮੁਹੰਮਦ ਨੇ ਦਲੇਰ ਬੰਦਿਆਂ ਵਾਂਗ ਉਤਰ ਦਿਤਾ ।

## ਸੁੱਚਾ ਨੰਦ ਦੀ ਕਮੀਨਗੀ

ਸ਼ੇਰ ਮੁਹੰਮਦ ਦੀ ਰਾਇ ਸੁਣ ਕੇ ਕੋਲੋਂ ਸੁੱਚਾ ਨੰਦ ਉਠ ਖਲੋਤਾ । ਉਹਨੇ ਪਹਿਲਾਂ ਵਾਂਗ ਸਾਹਿਬਜ਼ਾਦਿਆਂ ਨਾਲ ਪਿਆਰ ਜਤਾਉਂਦਿਆਂ ਕਿਹਾ, ''ਸੁਣਿਆਂ ਬਾਲਕੋ ! ਨਵਾਬ ਸ਼ੇਰ ਮੁਹੰਮਦ ਸਾਹਿਬ ਤੁਹਾਡੇ ਉਤੇ ਰਹਿਮ ਕਰਨ ਦੇ ਹੱਕ ਵਿਚ ਹਨ । ਭਲਾ ਸਰਕਾਰ ਤੁਹਾਨੂੰ ਛਡ ਦੇਵੇ, ਤਾਂ ਤੁਸੀਂ ਕੀ ਕਰੋਗੇ ?''

''ਅਸੀਂ ?'' ਸਾਹਿਬ ਜ਼ੋਰਾਵਰ ਸਿੰਘ ਜੀ ਨੇ ਉਤਰ ਦਿਤਾ, ''ਅਸੀਂ ਜੰਗਲਾਂ ਤੇ ਪਿੰਡ੍ਹਾਂ ਵਿਚ ਜਾ ਕੇ ਆਪਣੇ ਸਿੱਖ ਇਕੱਠੇ ਕਰਾਂਗੇ, ਤੇ ਫ਼ੌਜਾਂ ਬਣਾ ਕੇ ਜ਼ਾਲਮ ਸਰਕਾਰ ਨਾਲ ਲੜਾਂਗੇ ।''

''ਤੁਸੀਂ ਹਾਰ ਜਾਉਗੇ, ਤੇ ਫੇਰ ਫੜੇ ਜਾਉਗੇ । ਭਲਾ ਜੇ ਫੇਰ ਵੀ ਤੁਹਾਨੂੰ ਛਡ ਦਿਤਾ ਜਾਵੇ, ਤਾਂ ਤੁਸੀਂ ਕੀ ਕਰੋਗੇ ?'' ਸੁੱਚਾ ਚੰਦ ਨੇ ਫੇਰ ਪੁਛਿਆ ।

''ਅਸੀਂ ਫੇਰ ਆਪਣੀਆਂ ਫ਼ੌਜਾਂ ਕੱਠੀਆਂ ਕਰਕੇ ਸਰਕਾਰ ਨਾਲ ਲੜਾਂਗੇ, ਤੇ ਓਦੋਂ ਤਦ ਲੜਦੇ ਰਹਾਂਗੇ, ਜਿੰਨਾ ਚਿਰ ਇਹ ਸਰਕਾਰ ਖ਼ਤਮ ਨਹੀਂ ਹੋ ਜਾਂਦੀ ।'' ਦੋਹਾਂ ਸਾਹਿਬਜ਼ਾਦਿਆਂ ਦਾ ਲਗਭਗ ਇਕੋ ਜਵਾਬ ਸੀ।

''ਸੁਣਿਆਂ ਜਨਾਬ !'' ਸੁੱਚਾ ਨੰਦ ਨੇ ਵਜ਼ੀਰ ਖ਼ਾਨ ਵੱਲ ਸੰਬੋਧਤ ਹੋ ਕੇ ਕਿਹਾ, ''ਇਹ ਹਨ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦੇ । ਸੱਪਾਂ ਦੇ ਪੁੱਤ ਸੱਪ ਹੀ

ਹੁੰਦੇ ਹਨ । ਇਹਨਾਂ ਨੂੰ ਛੱਡ ਦੇਣਾ, ਆਪਣੇ ਆਪ ਨਾਲ ਵੈਰ ਕਰਨ ਦੇ ਬਰਾਬਰ ਹੈ। ਇਹ ਵੱਡੇ ਹੋ ਕੇ ਆਪਣੇ ਪਿਤਾ ਨਾਲੋਂ ਵੀ ਵੱਧ ਹੋਣਗੇ । ਮੇਰੀ ਰਾਏ ਵਿਚ ਇਹਨਾਂ ਨੂੰ ਮੌਤ ਦੀ ਸਜ਼ਾ ਦੇਣੀ ਚਾਹੀਦੀ ਹੈ ।''

ਏਥੇ ਇਕ ਵਿਚਾਰਨ ਵਾਲਾ ਮਸਲਾ ਸਾਮ੍ਹਣੇ ਆ ਜਾਂਦਾ ਹੈ । ਇਕ ਮੁਸਲਮਾਨ ਅਫ਼ਸਰ (ਸ਼ੇਰ ਮੁਹੰਮਦ) ਸਾਹਿਬਜ਼ਾਦਿਆਂ ਨੂੰ ਛੱਡ ਦੇਣ ਦੀ ਰਾਏ ਦੇਂਦਾ ਹੈ । ਪਰ ਇਕ ਹਿੰਦੂ ਮੁਲਾਜ਼ਮ (ਸੁੱਚਾ ਨੰਦ) ਮੌਤ ਦੀ ਸਜ਼ਾ ਦੇਣ ਦੀ ਰਾਏ ਦੇਂਦਾ ਹੈ । ਕਿਉਂ? ਦੋਹਾਂ ਰਾਏ ਦੇਣ ਵਾਲਿਆਂ ਵਿਚ ਬਹੁਤ ਵੱਡਾ ਫ਼ਰਕ ਹੈ । ਇਕ ਹਾਕਮ ਕੌਮ ਵਿਚੋਂ, ਭਾਵ, ਮੁਸਲਮਾਨ ਹੈ । ਉਹ ਦਲੇਰੀ ਨਾਲ ਆਪਣੀ ਰਾਏ ਦੇ ਸਕਦਾ ਹੈ । ਉਹਦੇ ਉਤੇ ਕਿਸੇ ਕਿਸਮ ਦਾ ਸ਼ੱਕ ਨਹੀਂ ਕੀਤਾ ਜਾ ਸਕਦਾ । ਪਰ ਦੂਸਰਾ ਹੈ ਹਿੰਦੂ, ਗ਼ੁਲਾਮ ਕੌਮ ਦਾ ਬੰਦਾ । ਉਹ ਆਪਣੀ ਸੁਤੰਤਰ ਰਾਏ ਨਹੀਂ ਦੇ ਸਕਦਾ । ਉਹਦੇ ਉਤੇ ਸ਼ੱਕ ਕੀਤਾ ਜਾ ਸਕਦਾ ਹੈ, ਕਿ ਉਹ ਹਿੰਦੂ ਹੋਣ ਕਰਕੇ ਸਾਹਿਬਜ਼ਾਦਿਆਂ ਦਾ ਪੱਖ ਕਰਦਾ ਹੈ। ਉਹ ਆਪਣੀ ਜਾਨ ਤੇ ਨੌਕਰੀ ਬਚਾਉਣ ਵਾਸਤੇ ਸਰਕਾਰ ਦੀ ਹੱਦੋਂ ਵੱਧ ਖ਼ੁਸ਼ਾਮਦ ਕਰਦਾ ਹੈ । ਸਰਕਾਰ ਨਾਲ ਆਪਣੀ ਵਫ਼ਾਦਾਰੀ ਦਾ ਸਬੂਤ ਦੇਣ ਵਾਸਤੇ, ਉਹ ਮਾਸੂਮ ਸਾਹਿਬਜ਼ਾਦਿਆਂ ਲਈ ਮੌਤ ਦੀ ਸਜ਼ਾ ਦੀ ਰਾਏ ਦੇਂਦਾ ਹੈ । ਕੇਵਲ ਏਹਾ ਰਸਤਾ ਹੈ, ਉਹਦੇ ਆਪਣੇ ਬਚਾਉ ਦਾ ।

ਹਾਕਮ ਕੌਮ ਤੇ ਮਾਹਕੂਮ (ਗ਼ੁਲਾਮ) ਕੌਮ ਵਿਚ ਮੁਢਲਾ ਫ਼ਰਕ ਏਹ ਹੁੰਦਾ ਹੈ। ਗ਼ੁਲਾਮ ਆਪਣੀ ਸੁਤੰਤਰ ਰਾਏ ਕਦੇ ਨਹੀਂ ਦੇ ਸਕਦਾ । ਉਹਦਾ ਹਰ ਸ਼ਬਦ ਆਪਣੇ ਹਾਕਮ ਨੂੰ ਖ਼ੁਸ਼ ਕਰਨ ਵਾਸਤੇ ਹੁੰਦਾ ਹੈ । ਬੰਦੇ ਬੰਦੇ ਵਿਚ ਇਹ ਮੁਢਲਾ ਫ਼ਰਕ ਮਿਟਾਉਣ ਵਾਸਤੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਘਾਲਣਾ ਘਾਲੀ ਹੈ ।

## ਮੁਫ਼ਤੀ ਦਾ ਫ਼ਤਵਾ

ਸੁੱਚਾ ਨੰਦ ਦੀ ਰਾਏ ਸੁਣ ਕੇ ਮੁਫ਼ਤੀ-ਮੌਲਵੀ ਵੀ ਤੇਜ਼ ਹੋ ਗਏ । ਉਹਨਾਂ ਵੀ ਸਾਹਿਬਜ਼ਾਦਿਆਂ ਨੂੰ ਮਾਰ ਦੇਣ ਦੀ ਰਾਏ ਦਿਤੀ । ਵੱਡੇ ਮੁਫ਼ਤੀ ਨੇ ਫ਼ਤਵਾ ਦਿਤਾ ਕਿ, ਏਹੋ ਜੇਹੇ ਜ਼ਿੱਦੀ ਬਾਲਕਾਂ ਨੂੰ ਜਿਉਂਦਿਆਂ ਨੂੰ ਕੰਧ ਵਿਚ ਚਿਣ ਦੇਣਾ ਚਾਹੀਦਾ ਹੈ।

## ਸ਼ੇਰ ਮੁਹੰਮਦ ਵੱਲੋਂ ਆਹ ਦਾ ਨਾਹਰਾ

''ਇਹ ਜ਼ੁਲਮ ਹੈ, ਹੱਦੋਂ ਵੱਧ ਜ਼ੁਲਮ । ਇਹ ਸ਼ਰ੍ਹਾ ਦੇ ਉਲਟ ਹੈ । ਮਾਸੂਮ ਤੇ ਬੇਗੁਨਾਹ ਬੱਚਿਆਂ ਨੂੰ ਮਾਰਨ ਦੀ ਸ਼ਰ੍ਹਾ ਕਦੇ ਇਜਾਜ਼ਤ ਨਹੀਂ ਦੇਂਦੀ । ਮੈਂ ਇਹ

ਜ਼ੁਲਮ ਨਹੀਂ ਵੇਖ ਸਕਦਾ ।'' ਆਹ ਦਾ ਨਾਹਰਾ ਮਾਰ ਕੇ ਸ਼ੇਰ ਮੁਹੰਮਦ ਕਚਹਿਰੀ ਵਿਚੋਂ ਉਠ ਕੇ ਚਲਿਆ ਗਿਆ ।

## ਕੰਧ ਵਿਚ ਚਿਣਨਾ

ਸ਼ੇਰ ਮੁਹੰਮਦ ਦੀ ਰਾਏ ਦੀ ਕਿਸੇ ਪਰਵਾਹ ਨਾ ਕੀਤੀ । ਸਾਹਿਬਜ਼ਾਦਿਆਂ ਨੂੰ ਸਜ਼ਾ ਦੇਣ ਵਾਸਤੇ ਕਚਹਿਰੀ ਦੇ ਹਾਤੇ ਵਿਚ ਹੀ ਕੰਧ ਉਸਾਰਨ ਦਾ ਪਰਬੰਧ ਕੀਤਾ ਗਿਆ । ਹਰ ਵਾਰ ਦੇ ਨਾਲ ਸਾਹਿਬਜ਼ਾਦਿਆਂ ਨੂੰ ਪੁਛਿਆ ਜਾਂਦਾ, ਕਿ ਇਸਲਾਮ ਮੰਨ ਲਵੋ, ਤਾਂ ਜਾਨ ਬਖ਼ਸ਼ੀ ਜਾ ਸਕਦੀ ਹੈ । ਹਰ ਵਾਰ ਸਾਹਿਬਜ਼ਾਦੇ ਇਕੋ ਉਤਰ ਦੇਂਦੇ, ''ਅਸੀਂ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪੋਤਰੇ ਹਾਂ । ਸਿਰ ਦੇ ਦਿਆਂਗੇ, ਪਰ ਅਸੀਂ ਧਰਮ ਨਹੀਂ ਹਾਰਾਂਗੇ ।''

ਕੰਧ ਗੋਡਿਆਂ ਤਕ ਆ ਗਈ । ਦੋਵੇਂ ਸੋਹਲ ਬਾਲਕ ਬੇਹੋਸ਼ ਹੋ ਕੇ ਇਕ ਪਾਸੇ ਉੱਲਰ ਪਏ । ਉਹਨਾਂ ਦੇ ਭਾਰ ਨਾਲ ਉਸ ਪਾਸਿਓਂ ਕੰਧ ਵੀ ਡਿੱਗ ਪਈ । ਸ਼ਾਇਦ ਕੰਧ ਉਸਾਰਨ ਦਾ ਮਤਲਿਬ ਵੀ ਵਧੇਰੇ ਸਾਹਿਬਜ਼ਾਦਿਆਂ ਨੂੰ ਡਰਾਉਣਾ ਹੀ ਸੀ । ਬੇਹੋਸ਼ੀ ਦੀ ਹਾਲਤ ਵਿਚ ਹੀ ਸਾਹਿਬਜ਼ਾਦੇ ਦਾਦੀ ਜੀ ਕੋਲ ਪੁਚਾ ਦਿਤੇ ਗਏ । ਨਸ਼ਾਨਾ ਇਹ ਸੀ, ਕਿ ਬੱਚਿਆਂ ਦੀ ਅਜੇਹੀ ਹਾਲਤ ਵੇਖ ਕੇ ਮਾਤਾ ਗੁਜਰੀ ਜੀ ਵੀ ਸਹਿਮ ਜਾਣ । ਬੱਚਿਆਂ ਨੂੰ ਜਦ ਹੋਸ਼ ਆਈ, ਤਾਂ ਉਹਨਾਂ ਨੇ ਕਚਹਿਰੀ ਵਿਚ ਹੋਈ ਬੀਤੀ ਸਾਰੀ ਵੇਰਵੇ ਨਾਲ ਕਹਿ ਸੁਣਾਈ।

ਅਗਲੇ ਦਿਨ ਏਨਾ ਸੁਨੇਹਾ ਆਇਆ, ''ਮਾਤਾ ਜੀ ! ਨਵਾਬ ਸਾਹਿਬ ਵੱਲੋਂ ਆਪ ਜੀ ਨੂੰ ਸੋਚਣ ਵਾਸਤੇ ਇਕ ਦਿਨ ਦੀ ਹੋਰ ਮੁਹਲਤ ਦਿਤੀ ਜਾਂਦੀ ਹੈ । ਆਪ ਇਸਲਾਮ ਕਬੂਲ ਕਰਕੇ ਆਪਣੀ ਤੇ ਬੱਚਿਆਂ ਦੀ ਜਾਨ ਬਚਾ ਸਕਦੇ ਹੋ । ਨਹੀਂ ਤਾਂ ਭਲਕੇ ਦੋਵੇਂ ਸਾਹਿਬਜ਼ਾਦੇ ਕਤਲ ਕਰ ਦਿਤੇ ਜਾਣਗੇ।''

## ਸ਼ਹੀਦੀ

ਅੱਠ ਪਹਿਰ, ਜ਼ਿੰਦਗੀ ਦੇ ਆਖ਼ਰੀ ਅੱਠ ਪਹਿਰ ਬੀਤ ਗਏ । ਕਿਵੇਂ ਬੀਤੇ ਹੋਣਗੇ ? ਅੰਦਾਜ਼ਾ ਲਾਉਣਾ ਔਖਾ ਹੈ । ਅਗਲੇ ਦਿਨ ਤੇਰਾਂ ਪੋਹ, ਸੰਮਤ ੧੭੬੧ ਬਿ: ਨੂੰ ਦੋਵੇਂ ਸਾਹਿਬਜ਼ਾਦੇ ਸ਼ਹੀਦ ਕਰਨ ਵਾਸਤੇ ਕਚਹਿਰੀ ਵਿਚ ਪੇਸ਼ ਕੀਤੇ ਗਏ । ਉਸ ਵੇਲੇ ਵੱਡੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਜੀ ਦੀ ਉਮਰ ਸੱਤ ਸਾਲ, ਗਿਆਰਾਂ ਮਹੀਨੇ ਤੇ ਅੱਠ ਦਿਨ ਦੀ ਸੀ । ਛੋਟੇ ਸਾਹਿਬਜ਼ਾਦੇ ਫ਼ਤਿਹ ਸਿੰਘ ਜੀ ਦੀ ਉਮਰ ਪੰਜ ਸਾਲ, ਦਸ ਮਹੀਨੇ ਤੇ ਦਸ ਦਿਨ ਦੀ ਸੀ। ਉਹਨਾਂ ਦੇ ਭੋਲੇ ਭਾਲੇ ਚਿਹਰਿਆਂ ਵੱਲ

ਵੇਖ ਕੇ ਵੀ ਜ਼ਾਲਮਾਂ ਨੂੰ ਤਰਸ ਨਾ ਆਇਆ । ਰਸਮੀ ਤੌਰ ਤੇ ਇਕ ਵਾਰ ਫੇਰ ਪੁਛਿਆ ਗਿਆ, ਜੇ ਉਹ ਇਸਲਾਮ ਕਬੂਲ ਕੇ ਜਾਨ ਬਚਾਉਣਾ ਚਾਹੁੰਦੇ ਹੋਣ ਤਾਂ । ਪਰ ਗੁਰੂ ਤੇਗ਼ ਬਹਾਦਰ ਦਾ ਖ਼ੂਨ ਮੌਤ ਤੋਂ ਕਿਵੇਂ ਡਰ ਜਾਂਦਾ । ਦੋਹਾਂ ਦੇ ਕਤਲ ਦਾ ਆਖ਼ਰੀ ਫ਼ੈਸਲਾ ਹੋ ਗਿਆ ।

ਇਹ ਕੰਮ ਭੁਗਤਾਵੇ ਕੌਣ ? ਕੋਈ ਵੀ ਜੱਲਾਦ ਇਸ ਅੱਤ ਦੇ ਜ਼ੁਲਮ ਵਾਸਤੇ ਤਿਆਰ ਨਹੀਂ ਸੀ । ਦੋ ਜੱਲਾਦ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਕਿਸੇ ਮੁਕੱਦਮੇ ਵਿਚ ਫਸੇ ਹੋਏ ਸਨ । ਉਹਨਾਂ ਉਠ ਕੇ ਅਰਜ਼ ਕੀਤੀ, ''ਸਰਕਾਰ! ਸਾਡਾ ਜੁਰਮ ਮਾਫ ਕਰ ਦਿਤਾ ਜਾਵੇ ਤਾਂ ਅਸੀਂ ਇਹ ਕੰਮ ਕਰਨ ਵਾਸਤੇ ਤਿਆਰ ਹਾਂ ।'' ਉਹਨਾਂ ਦੀ ਇਹ ਬੇਨਤੀ ਮੰਨ ਲਈ ਗਈ ।

ਅੱਗੇ ਲਿਖਦਿਆਂ ਛਾਤੀ ਪਾਟਦੀ ਹੈ । ਜੱਲਾਦਾਂ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਧਰਤੀ ਉਤੇ ਸਿੱਧੇ ਲਿਟਾ ਕੇ ਉਹਨਾਂ ਦੀਆਂ ਛਾਤੀਆਂ 'ਤੇ ਗੋਡੇ ਰਖ ਕੇ ਛੁਰੀ ਨਾਲ ਬੱਕਰੇ ਵਾਂਗ ਹਲਾਲ ਕੀਤਾ । ਇਹ ਅਮਾਨਸਕ ਅੱਤਿਆਚਾਰ ਵੇਖ ਕੇ ਜ਼ਮੀਨ ਅਸਮਾਨ ਕੰਬ ਉਠੇ ।

ਇਸ ਸ਼ਹੀਦੀ ਨੇ ਸਾਰੇ ਪੰਜਾਬ ਵਿਚ ਅਜੇਹੀ ਅੱਗ ਭੜਕਾ ਦਿਤੀ, ਜੋ ਮੁਗ਼ਲ ਰਾਜ ਨੂੰ ਖ਼ਤਮ ਕਰ ਕੇ ਹੀ ਸ਼ਾਂਤ ਹੋਈ । ਲੋਕ ਆਹ ਭਰਕੇ ਕਹਿੰਦੇ 'ਏਸ ਜੀਉਣ ਨਾਲੋਂ ਤਾਂ ਸਰਕਾਰ ਦੇ ਗਲ ਪੈ ਕੇ ਮਰ ਜਾਣਾ ਚੰਗਾ ਹੈ ।''

## ਸ਼ਹੀਦੀ ਕਿਵੇਂ ਹੋਈ ?

ਉਪਰ ਲਿਖੇ ਵਾਕ ਪੜ੍ਹ ਕੇ ਪਾਠਕਾਂ ਨੂੰ ਕੁਛ ਓਪਰਾ ਓਪਰਾ ਲੱਗੇਗਾ। ਕਿਉਂਕਿ ਇਸ ਵੇਲੇ ਆਮ ਪਰਚਲਤ ਹੈ, ਕਿ ਛੋਟੇ ਸਾਹਿਬਜ਼ਾਦੇ ਜਿਉਂਦੇ ਕੰਧ ਵਿਚ ਚਿਣ ਕੇ ਸ਼ਹੀਦ ਕੀਤੇ ਗਏ ਸਨ । ਮੈਂ ਆਪਣੀ ਰਾਏ ਸਾਫ਼ ਸ਼ਬਦਾਂ ਵਿਚ ਉਪਰ ਦੇ ਆਇਆ ਹਾਂ। ਪਰ ਇਹ ਰਾਏ ਬਣੀ ਕਿਵੇਂ ? ਇਸ ਦੇ ਸਬੂਤ ਵਿਚ ਕੁਛ ਪਰਮਾਣ ਦੇਂਦਾ ਹਾਂ ।

ਇਸ ਸ਼ਹੀਦੀ ਦਾ ਜ਼ਿਕਰ ਸਭ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ 'ਜ਼ਫਰਨਾਮਾ' ਵਿਚ ਕੀਤਾ ਹੈ ।

''ਚਿ ਹਾ ਸ਼ੁਦ, ਕਿ ਚੂੰ ਬੱਚਗਾਂ ਕੁਸ਼ਤਹ ਚਾਰ,
ਕਿ ਬਾਕੀ ਬਿਮਾਂਦ ਅਸਤ ਪੇਚੀਦਹ ਮਾਰ ।''

[ਕੀ ਹੋਇਆ, ਕਿ ਚਾਰ ਬੱਚੇ ਸ਼ਹੀਦ ਕਰ ਦਿਤੇ ਗਏ ਹਨ, ਅਜੇ ਕੁੰਡਲੀਆ ਸੱਪ (ਖ਼ਾਲਸਾ ਪੰਥ) ਬਾਕੀ ਹੈ ।]

ਇਸ ਰਚਨਾ ਤੋਂ ਇਹ ਪਤਾ ਤਾਂ ਲੱਗ ਜਾਂਦਾ ਹੈ, ਕਿ ਚਾਰੇ ਸਾਹਿਬਜ਼ਾਦੇ ਸ਼ਹੀਦ ਕਰ ਦਿਤੇ ਗਏ, ਪਰ ਇਹ ਸਿੱਧ ਨਹੀਂ ਹੁੰਦਾ; ਕਿ ਇਹ ਘਟਨਾ ਵਾਪਰੀ ਕਿਵੇਂ ।

ਇਸ ਤੋਂ ਪਿਛੋਂ ਵਾਰੀ ਆਉਂਦੀ ਹੈ ਕਵੀ 'ਸੈਨਾਪਤੀ' ਦੀ ਰਚਨਾ 'ਸ੍ਰੀ ਗੁਰ ਸੋਭਾ' ਦੀ । ਸੈਨਾਪਤੀ, ਗੁਰੂ ਮਹਾਰਾਜ ਦੇ ਹਜ਼ੂਰੀ ਕਵੀਆਂ ਵਿਚੋਂ ਸੀ। ਉਹ ਲਿਖਦਾ ਹੈ:—

''ਧੰਨਿ ਧੰਨਿ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ ।
ਧਰਮ ਰਾਖ ਕਲਿ ਮੋ ਗਏ, ਦਾਦੇ ਸੋਂ ਜਸ ਲੀਨ ।੭੪।
ਫਤੇ ਸਿੰਘ, ਜੁਝਾਰ ਸਿੰਘ, ਇਹ ਬਿਧ ਤਜੇ ਪ੍ਰਾਨ ।
ਪ੍ਰਗਟ ਭਏ ਤਿਹ ਲੋਕ ਮੈ, ਜਾਨਤ ਸਕਲ ਜਹਾਨ ।੭੫ ।''

ਇਸ ਲਿਖਤ ਤੋਂ ਵੀ ਇਹ ਸਾਬਤ ਨਹੀਂ ਹੁੰਦਾ, ਕਿ ਸ਼ਹੀਦੀ ਕਿਸ ਢੰਗ ਨਾਲ ਹੋਈ ।

'ਸੈਨਾਪਤੀ' ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਦੀ ਥਾਂ ਜੁਝਾਰ ਸਿੰਘ ਜੀ ਦਾ ਨਾਮ ਲਿਖਦਾ ਹੈ । ਬਾਬਾ 'ਅਜੀਤ ਸਿੰਘ' ਜੀ ਦਾ ਨਾਮ ਵੀ ਉਹ ਕਿਤੇ 'ਰਣਜੀਤ ਸਿੰਘ' ਤੇ ਕਿਸੇ ਥਾਂ 'ਜੀਤ ਸਿੰਘ' ਹੀ ਲਿਖਦਾ ਹੈ । ਸੰਗਤ ਵਿਚ ਸ਼ਰਧਾ ਵਜੋਂ ਸਾਰੇ ਸਾਹਿਬਜ਼ਾਦਿਆਂ ਨੂੰ 'ਬਾਬਾ ਜੀ' ਕਹਿ ਕੇ ਬੁਲਾਇਆ ਜਾਂਦਾ ਸੀ, ਨਾਮ ਨਹੀਂ ਸਨ ਸੱਦੇ ਜਾਂਦੇ । ਇਸ ਵਾਸਤੇ ਨਾਂਵਾਂ ਦਾ ਇਹ ਟਪਲਾ ਲੱਗ ਜਾਣਾ ਮਾਮੂਲੀ ਗੱਲ ਹੈ ।

'ਸੈਨਾਪਤੀ' ਦੀ ਲਿਖਤ ਅਨੁਸਾਰ ਵੱਡੇ ਤਿੰਨੇ ਸਾਹਿਬਜ਼ਾਦੇ ਚਮਕੌਰ ਯੁੱਧ ਵਿਚ ਲੜੇ ਸਨ । ਬਾਬਾ ਅਜੀਤ ਸਿੰਘ ਜੀ ਮੈਦਾਨ ਵਿਚ ਸ਼ਹੀਦ ਹੋ ਗਏ, ਬਾਬਾ ਜੁਝਾਰ ਸਿੰਘ ਜੀ ਜਿਉਂਦੇ ਫੜ ਲਏ ਗਏ, ਤੇ ਸਰਹਿੰਦ ਲਿਆ ਕੇ ਬਾਬਾ ਫ਼ਤਹਿ ਸਿੰਘ ਨਾਲ ਹੀ ਸ਼ਹੀਦ ਕੀਤੇ ਗਏ । ਤੇ ਬਾਬਾ ਜ਼ੋਰਾਵਰ ਸਿੰਘ ਜੀ ਵੈਰੀ ਦੇ ਘੇਰੇ ਵਿਚੋਂ ਜਿਉਂਦੇ ਨਿਕਲ ਗਏ ।

'ਸ੍ਰੀ ਗੁਰ ਸੋਭਾ' ਤੋਂ ਪਿਛੋਂ 'ਗੁਰ ਪ੍ਰਨਾਲੀਆਂ' ਦੀ ਵਾਰੀ ਆਉਂਦੀ ਹੈ । ਉਹਨਾਂ ਦੇ ਲਿਖੇ ਜਾਣ ਦੇ ਸੰਮਤ ਨਹੀਂ ਮਿਲਦੇ । ਫਿਰ ਵੀ ਉਹ ਬਹੁਤ ਪੁਰਾਣੀਆਂ ਲਿਖਤਾਂ ਹਨ ।

ਭਾਈ ਕੇਸਰ ਸਿੰਘ ਆਪਣੀ 'ਗੁਰ ਪ੍ਰਨਾਲੀ' ਵਿਚ ਲਿਖਦੇ ਹਨ:—

''ਜ਼ੋਰਾਵਰ ਸਿੰਘ ਜੀ ਤੇ ਫਤੇ ਸਿੰਘ ਜੀ ਸਮਾਣੇ ਸਰਿੰਦ ਵਿਚ, ਸਵਾ ਪਹਿਰ ਦਿਨ ਚੜ੍ਹੇ, ਸ੍ਰੀ ਸਾਹਿਬ ਜੀ ਦੇ ਨਾਲ ।' (ਭਾਵ, ਤਲਵਾਰ ਨਾਲ ਸ਼ਹੀਦ ਕੀਤੇ ਗਏ।)

ਕਵੀ ਗੁਲਾਬ ਸਿੰਘ ਦੀ 'ਗੁਰ ਪ੍ਰਨਾਲੀ' ਵਿਚ ਲਿਖਿਆ ਹੈ, ਕਿ ਚਮਕੌਰ ਵਿਚ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋਏ। ਫਿਰ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਬਾਰੇ ਲਿਖਿਆ ਹੈ:—

''ਸਰੰਦ ਫਿਟਮੂਹੀ ਮੈਂ ਮਲੇਛੋਂ ਚਾਕ ਕਰਿ ਹਿਯੋ,
ਕਰੇ ਹੈਂ ਸ਼ਹੀਦ, ਅਰੁ ਐਸੇ ਪਰੇ ਭਾਸ ਹੈ ।''

(ਭਾਵ, ਚਾਕ ਕਰਿ ਹਿਯੋ, ਕਲੇਜਾ ਚੀਰ ਕੇ ਸ਼ਹੀਦ ਕੀਤੇ ।)

ਇਕ ਹੋਰ 'ਗੁਰ ਪ੍ਰਣਾਲਿ' ਵਿਚ ਲਿਖਿਆ ਹੈ:—

''ਜ਼ੋਰਾਵਰ ਸਿੰਘ, ਫਤੇ ਸਿੰਘ ਫਿਟਮੂਹੀ ਸਰਹੰਦ ਬਿਖੈ ਪੇਟ ਚਾਕ ਕਰ ਕੇ ਸ਼ਹੀਦ ਕਰੇ ।''

ਇਹਨਾਂ ਤੋਂ ਪਿਛੋਂ ਵਾਰੀ ਆਉਂਦੀ ਹੈ 'ਗੁਰ ਬਿਲਾਸ' ਦੀ । ਇਸ ਦੇ ਕਰਤਾ ਭਾਈ ਸੁੱਖਾ ਸਿੰਘ ਕੇਸਗੜ੍ਹ ਸਾਹਿਬ ਦੇ ਗ੍ਰੰਥੀ ਸਨ । ਗੁਰ ਬਿਲਾਸ ੧੮੫੪ ਬਿ: (੧੭੯੭ ਈ.) ਵਿਚ ਲਿਖਿਆ ਗਿਆ ਹੈ ।

ਭਾਈ ਸੁੱਖਾ ਸਿੰਘ, ਕਵੀ 'ਸੈਨਾਪਤੀ' ਦੇ ਮਗਰ ਮਗਰ ਚਲਦਾ ਹੈ। ਉਹ ਵੀ ਬਾਬਾ ਜ਼ੋਰਾਵਰ ਸਿੰਘ ਦੀ ਥਾਂ ਬਾਬਾ ਜੁਝਾਰ ਸਿੰਘ ਦਾ ਨਾਮ ਲਿਖਦਾ ਹੈ । ਵੇਖੋ ਅਧਿਆਏ ੨੧:—

''ਫ਼ਤੇ ਮ੍ਰਿਗਿੰਦ, ਜੁਝਾਰ ਮ੍ਰਿਗੀਸਾ ।
ਯੌ ਕੌਤਕ ਕੀਨੋ ਜਗਦੀਸਾ ।੨੪੦।''

ਸੁੱਖਾ ਸਿੰਘ ਇਹ ਵੀ ਲਿਖਦਾ ਹੈ, ਕਿ ਸਾਹਿਬਜ਼ਾਦਿਆਂ ਨੂੰ ਦੱਸਿਆ ਗਿਆ, ਕਿ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਵਿਚ ਸ਼ਹੀਦ ਹੋ ਗਏ ਹਨ ।

''ਤੁਮਰੋ ਪਿਤਾ ਮਧਿ ਚਮਕੌਰ ।
ਮਾਰਿ ਲਯੋ ਗੜ੍ਹ ਮਧਿ ਤਿਤ ਠੌਰ ।੨੬੫।''

ਇਹ ਖ਼ਬਰ ਸਾਹਿਬਜ਼ਾਦਿਆਂ ਨੂੰ ਬੇਹੌਸਲਾ ਕਰਨ ਵਾਸਤੇ ਉਡਾਈ ਗਈ ਸੀ।

ਫਿਰ ਸ਼ਹੀਦੀ ਬਾਰੇ ਸੁੱਖਾ ਸਿੰਘ ਲਿਖਦਾ ਹੈ:—

''ਦੋਊ ਸਿਸਨ ਕੇ ਸੀਸ ਉਤਾਰੀ ।
ਦਏ ਕਾਟ ਉਨ ਅਧਮ ਗਵਾਰੀ ।੨੭੫।

ਅਰਥ ਸਾਫ਼ ਹਨ, ਕਿ ਤਲਵਾਰ ਜਾਂ ਕਿਸੇ ਤੇਜ਼-ਧਾਰ ਹਥਿਆਰ ਨਾਲ ਸੀਸ ਕੱਟੇ ਗਏ ।

'ਸੂਰਜ ਪ੍ਰਕਾਸ਼' ਭਾਈ ਸੰਤੋਖ ਸਿੰਘ ਜੀ ਨੇ ੧੮੯੫ ਬਿ: (੧੮੩੯ ਈ:) ਵਿਚ ਲਿਖਣਾ ਸ਼ੁਰੂ ਕੀਤਾ, ਜੋ ੧੯੦੦ ਬਿ: (੧੮੪੩ ਈ:) ਵਿਚ ਸੰਪੂਰਨ ਹੋਇਆ ।

ਭਾਈ ਸੰਤੋਖ ਸਿੰਘ ਵੀ 'ਸ੍ਰੀ ਗੁਰ ਸੋਭਾ' ਤੇ 'ਗੁਰ ਬਿਲਾਸ' ਦੇ ਮਗਰ ਮਗਰ ਚਲਦਾ ਹੈ । ਸਾਹਿਬਜ਼ਾਦਿਆਂ ਨੂੰ ਗੁਰੂ ਮਹਾਰਾਜ ਦੀ ਸ਼ਹੀਦੀ ਦੀ ਝੂਠੀ ਖ਼ਬਰ ਸੁਣਾਈ ਗਈ ।

''ਸਾਹਿਬਜ਼ਾਦਿਓ, ਪਿਤਾ ਤੁਹਾਰਾ ।
ਗਢ ਚਮਕੌਰ ਘੇਰ ਗਹਿ ਮਾਰਾ । ੨੧।''

(ਰੁੱਤ ੬, ਅੰਸੂ ੫੧)

ਫਿਰ ਅਗਲੇ ਅੰਸੂ (੫੨) ਵਿਚ ਸ਼ਹੀਦੀ ਬਾਰੇ ਲਿਖਿਆ ਹੈ:—

''ਅਧਮ ਤਬੈ ਤਰਵਾਰ ਚਲਾਈ ।
ਸਿਰ ਜੁਝਾਰ ਸਿੰਘ ਦਯੋ ਗਿਰਾਈ ।
ਬਹੁਰ ਦੂਸਰੋ ਵਾਰ ਪ੍ਰਹਾਰਾ ।
ਫਤੇ ਸਿੰਘ ਕੋ ਸੀਸ ਉਤਾਰਾ । ੧੧।''

ਭਾਈ ਸਾਹਿਬ ਵੀ 'ਸੈਨਾਪਤੀ' ਵਾਂਗ ਜ਼ੋਰਾਵਰ ਸਿੰਘ ਜੀ ਦੀ ਥਾਂ ਜੁਝਾਰ ਸਿੰਘ ਜੀ ਦਾ ਸ਼ਹੀਦ ਹੋਣਾ ਹੀ ਮੰਨਦੇ ਹਨ ।

ਵਿਚਾਰਨ ਵਾਲੀ ਗੱਲ ਹੈ, ਕਿ ਏਥੋਂ ਤਕ ਕੰਧ ਵਿਚ ਚਿਣੇ ਜਾਣ ਦਾ ਕਿਸੇ ਵੀ ਜ਼ਿਕਰ ਨਹੀਂ ਕੀਤਾ ।

ਗਿਆਨੀ ਰਤਨ ਸਿੰਘ ਭੰਗੂ ਦਾ 'ਪ੍ਰਾਚੀਨ ਪੰਥ ਪ੍ਰਕਾਸ਼' ਇਸ ਤੋਂ ਪਹਿਲਾਂ (੧੮੯੮ ਬਿ:-੧੮੪੧ ਈ. ਵਿਚ) ਲਿਖਿਆ ਗਿਆ ਸੀ । ਇਤਿਹਾਸਕਾਰਾਂ ਦੀ ਨਜ਼ਰ ਵਿਚ ਉਸਨੂੰ ਬਾਕੀ ਲਿਖਤਾਂ ਨਾਲੋਂ ਵਧੇਰੇ ਪਰਮਾਣੀਕ ਮੰਨਿਆ ਜਾਂਦਾ ਹੈ । ਗਿਆਨੀ ਰਤਨ ਸਿੰਘ ਜੀ ਲਿਖਦੇ ਹਨ:

''ਸੁਨ ਨਬਾਬ ਯੌਂ ਸੁਖਨ ਉਚਾਰੇ ।
ਹੈਂ ਏ ਲਰਕੇ 'ਜ਼ਿਬਹ' ਕਰਨੇ ਵਾਰੇ ।
ਜੌ ਇਹ ਹੋਹਿੰ ਨ ਮੁਸਲਮਾਨ ।
ਕਰੋ 'ਜ਼ਿਬਹ' ਇਨ ਮਾਰੋ ਜਾਨ । ੨੯।

ਇਤਕ ਕਹੀ ਜਬ ਦੁਸਟ, ਸੁਨਿ ਤੁਰਕ ਭਏ ਪਰਸੰਨ ।
ਫੜੈਂ ਘਸੀਟੈਂ ਹੋਵਤੈਂ, ਆਯੋ ਉਨੈ ਨਾ ਤਰਸ ਮਨ ।੩੦।
ਹੁਤੋ ਉਹਾਂ ਥੋ ਛੁਰਾ ਇਕ ਵਾਰੋ ।
ਦੈ ਗੋਡੇ ਹੇਠ ਕਰ 'ਜ਼ਿਬਹ' ਡਾਰੋ ।
ਤੜਫ ਤੜਫ ਗਈ ਜਿੰਦ ਉਡਾਇ ।
ਇਮ ਸ਼ੀਰਖ਼ੋਰ ਦੁਇ ਦਏ ਕਤਲਾਇ ।੩੧।''[1]

ਸ਼ਬਦ 'ਜ਼ਿਬਹ' ਅਰਬੀ ਭਾਸ਼ਾ ਦਾ ਹੈ, ਜਿਸ ਦਾ ਅਰਥ ਹੈ ਛੁਰੀ ਨਾਲ 'ਹਲਾਲ' ਕਰਨਾ । ਅਰਥ ਸਾਫ਼ ਹੈ, ਕਿ ਦੋਵੇਂ ਸਾਹਿਬਜ਼ਾਦੇ ਗੋਡੇ ਹੇਠ ਦੇ ਕੇ (ਬੱਕਰੇ ਵਾਂਗ) ਛੁਰੀ ਨਾਲ 'ਹਲਾਲ' ਕਰਕੇ ਸ਼ਹੀਦ ਕੀਤੇ ਗਏ ।

ਸਭ ਤੋਂ ਪਿਛੋਂ ਵਾਰੀ ਆਉਂਦੀ ਹੈ ਗਿਆਨੀ ਗਿਆਨ ਸਿੰਘ ਦੇ 'ਪੰਥ ਪ੍ਰਕਾਸ਼ ਦੀ' । ਉਹ ੧੯੨੩ ਬਿ: (੧੮੩੩ਈ:) ਵਿਚ ਲਿਖਿਆ ਗਿਆ ਹੈ। ਭਾਵ, ਉਪਰ ਲਿਖੇ ਸਾਰੇ ਗ੍ਰੰਥਾਂ ਤੋਂ ਪਿਛੋਂ । ਸਭ ਤੋਂ ਪਹਿਲਾਂ ਕੰਧ ਵਿਚ ਚਿਣੇ ਜਾਣ ਦਾ ਜ਼ਿਕਰ ਓਸੇ ਕੀਤਾ ਹੈ । ਉਸ ਤੋਂ ਪਹਿਲਾਂ ਕਿਸੇ ਨੇ ਕੰਧ ਵਿਚ ਚਿਣੇ ਜਾਣ ਦਾ ਇਸ਼ਾਰਾ ਤਕ ਵੀ ਨਹੀਂ ਕੀਤਾ । ਪਹਿਲੇ ਸਾਰੇ ਲੇਖਕਾਂ ਨਾਲੋਂ ਗਿਆਨੀ ਗਿਆਨ ਸਿੰਘ ਵਧੇਰੇ ਪੜ੍ਹਿਆ ਜਾਂਦਾ ਹੈ । ਏਹਾ ਕਾਰਨ ਹੈ, ਕਿ ਲੋਕਾਂ ਨੂੰ ਵਧੇਰੇ ਓਸੇ ਦੀ ਲਿਖਤ ਯਾਦ ਹੈ । ਨਾਲੇ ਜੋ ਘਟਨਾ ਬਾਕੀਆਂ ਨਾਲੋਂ ਅਨੋਖੇ ਤੇ ਵੱਖਰੇ ਢੰਗ ਨਾਲ ਵਾਪਰੇ, ਉਹ ਲੋਕਾਂ ਦੇ ਮਨਾਂ ਤੇ ਬਹੁਤਾ ਅਸਰ ਕਰਦੀ ਹੈ । ਇਸ ਕਰਕੇ ਵੀ 'ਕੰਧ ਵਿਚ ਚਿਣੇ ਜਾਣ' ਦੀ ਗੱਲ ਵਧੇਰੇ ਪਰਚਲਤ ਹੋ ਗਈ ।

ਸਵਾਲ ਪੈਦਾ ਹੁੰਦਾ ਹੈ, ਕਿ ਗਿਆਨੀ ਗਿਆਨ ਸਿੰਘ ਨੇ ਇਹ ਕਹਾਣੀ ਕਿਵੇਂ ਘੜ ਲਈ । ਕਿਆਸ ਕੀਤਾ ਜਾ ਸਕਦਾ ਹੈ, ਕਿ ਉਹਨੇ ਬਜ਼ੁਰਗਾਂ ਕੋਲੋਂ ਇਹ ਸਾਖੀ ਜ਼ਰੂਰ ਸੁਣੀ ਹੋਵੇਗੀ । ਏਹੋ ਜੇਹੀਆਂ ਕਹਾਣੀਆਂ ਜ਼ਬਾਨੀ ਜ਼ਬਾਨੀ ਪੀੜ੍ਹੀਓ ਪੀੜ੍ਹੀ ਚਲਦੀਆਂ ਰਹਿੰਦੀਆਂ ਹਨ ਤੇ ਇਤਿਹਾਸ ਲਿਖਣ ਲਗਿਆਂ ਉਹਨਾਂ ਨੂੰ ਅਸਲੋਂ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ।

ਗਿਆਨੀ ਜੀ ਲਿਖਦੇ ਹਨ:—

''ਗੋਡਿਆਂ ਤੋੜੀ ਕੰਧ ਜੋ ਆਈ ।
ਚਿਣਦੇ ਜਾਵਣ ਤੁਰਕ ਕਸਾਈ ।

---

1. ਜੂਨ ੧੯੩੯ ਈ. ਦੀ ਛਪੀ ਐਡੀਸ਼ਨ ਪੰਨਾ ੪੯ ।

ਜਾਇ ਬਜੀਏ ਫੇਰ ਉਚਾਰਾ ।
ਹੁਣ ਵੀ ਮੰਨੋ, ਹੋਇ ਛੁਟਕਾਰਾ ।[1]

ਅੱਗੋਂ ਬਾਬਾ ਜ਼ੋਰਾਵਰ ਸਿੰਘ ਜੀ ਨੇ ਬੜੇ ਸਖ਼ਤ ਜਵਾਬ ਦਿਤੇ । ਓਸੇ ਵੇਲੇ ਉਹ ਕੰਧ ਫਟ ਗਈ ।

''ਫਟਿਓ ਬੁਰਜ, ਜਿਸ ਮੈਂ ਥੇ ਚਿਨਤੈ ।
ਈਟੈਂ ਇਤ ਉਤ ਅਲੀ ਅਗਿਨਤੈ ।''

ਸਾਹਿਬਜ਼ਾਦੇ ਬੇਹੋਸ਼ ਹੋ ਕੇ ਡਿਗ ਪਏ, ਤਾਂ ਵਜ਼ੀਰ ਖ਼ਾਨ ਨੇ ਉਹਨਾਂ ਨੂੰ ਸੰਭਾਲਣ ਦਾ ਹੁਕਮ ਦਿਤਾ ।

''ਹੁਕਮ ਬਜੀਦੇ ਖ਼ਾਂ ਕੇ ਸਾਥ ।
ਆਇ ਉਠਾਇ ਹਾਥੋ ਹਾਥ ।
ਦਈ ਮਿੰਮਾਈ ਦੂਧ ਪਿਲਾਏ ।
ਫਿਰ ਮਾਤਾ ਜੀ ਪਾਸ ਪੁਚਾਏ ।''

ਫਿਰ ਕੁਛ ਅਫ਼ਸਰਾਂ ਨੇ ਮਾਤਾ ਜੀ ਨੂੰ ਸਮਝਾਉਣ ਦਾ ਯਤਨ ਕੀਤਾ, ਕਿ ਉਹ ਇਸਲਾਮ ਪਰਵਾਨ ਕਰਕੇ ਪੋਤਰਿਆਂ ਦੀ ਜਾਨ ਬਚਾ ਲਵੇ । ਪਰ ਜਦੋਂ ਉਹ ਸਿਦਕੀ ਫਿਰ ਵੀ ਸਿਰੜੋਂ ਨਾ ਹਾਰੇ, ਤਾਂ ਅੰਤ ਸ਼ਹੀਦ ਕਰ ਦਿਤੇ ਗਏ ।

''ਓੜਕ ਸੂਬੇ ਦੁਸ਼ਟ ਸੁਨਾਈ ।
ਮਾਰੋ ਗਰਦਨ ਇਨੇ ਇਥਾਂਈ ।
ਸ਼ਾਸ਼ਲ ਬੇਗ ਅਰ ਬਾਛਲ ਬੇਗ ।
ਉਭੈ ਜਲਾਦਨ ਖਿਚ ਕੈ ਤੇਗ਼ ।
ਤਿਸ ਹੀ ਠੌਰ ਖਰਿਓਂ ਕੇ ਸੀਸ ।
ਤੁਰਤ ਉਤਾਰੇ ਦੁਸ਼ਟੈਂ ਰੀਸ ।''[2]

ਇਹ ਹੈ ਗਿਆਨੀ ਗਿਆਨ ਸਿੰਘ ਜੀ ਦੀ ਗਵਾਹੀ ।

ਸੂਬੇਦਾਰ ਵਜ਼ੀਰ ਖ਼ਾਨ ਦੀ ਜਿੱਤ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਵਿਚ ਨਹੀਂ, ਉਹਨਾਂ ਨੂੰ ਡਰਾ ਧਮਕਾ ਕੇ ਦੀਨ ਮਨਾਉਣ ਵਿਚ ਸੀ । ਪਰ ਜਦ ਉਹ ਸੂਰਮੇ ਕਿਸੇ ਭੈ ਦੇ ਸਾਮ੍ਹਣੇ ਵੀ ਨਾ ਡੋਲੇ, ਤਾਂ ਸ਼ਹੀਦ ਕਰ ਦਿਤੇ ਗਏ।

---

1. ੧੯੨੩ ਈ. ਦੀ ਛਪੀ ਐਡੀਸ਼ਨ, ਪੰਨਾ ੨੬੮ ।
2. ਪੰਥ ਪ੍ਰਕਾਸ਼, ਪੰਨਾ ੨੬੮ ।

ਉਪਰਲੀਆਂ ਲਿਖਤਾਂ ਪੜ੍ਹਕੇ ਅਸੀਂ ਏਸ ਸਿੱਟੇ 'ਤੇ ਪੁਜਦੇ ਹਾਂ, ਕਿ ਪਹਿਲਾਂ ਸਾਹਿਬਜ਼ਾਦਿਆਂ ਨੂੰ ਕੰਧ ਵਿਚ ਚਿਣਿਆ ਗਿਆ, ਜਿਸ ਦਾ ਮਨੋਰਥ ਉਹਨਾਂ ਨੂੰ ਸਿਰਫ਼ ਡਰਾਉਣਾ ਸੀ । ਉਹ ਬੇਹੋਸ਼ ਹੋ ਕੇ ਡਿਗ ਗਏ (ਨਾਲ ਹੀ ਕੰਧ ਵੀ ਡਿਗ ਪਈ), ਤਾਂ ਓਸੇ ਹਾਲਤ ਵਿਚ ਬੱਚੇ ਮਾਤਾ ਜੀ ਕੋਲ ਪੁਚਾਏ ਗਏ । ਮਨੋਰਥ ਇਹ ਸੀ, ਕਿ ਬੱਚਿਆਂ ਦੀ ਇਹ ਹਾਲਤ ਵੇਖ ਕੇ ਮਾਤਾ ਜੀ ਦਾ ਦਿਲ ਡੋਲ ਜਾਵੇਗਾ । ਪਰ ਜਦ ਇਹ ਸਿਦਕੀ ਫਿਰ ਵੀ ਧਰਮੋਂ ਨਾ ਡੋਲੇ, ਤਾਂ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਜ਼ਲਾਦਾਂ ਨੇ ਦੋਹਾਂ ਸਾਹਿਬਜ਼ਾਦਿਆਂ (ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ) ਦੀਆਂ ਛਾਤੀਆਂ ਉਤੇ ਗੋਡੇ ਰਖ ਕੇ (ਬੱਕਰਿਆਂ ਵਾਂਗ) ਛੁਰੀ ਨਾਲ ਹਲਾਲ ਕਰਕੇ ਸ਼ਹੀਦ ਕੀਤਾ ।

## ਮਾਤਾ ਗੁਜਰੀ ਜੀ ਸ਼ਹੀਦ

ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਮਾਤਾ ਗੁਜਰੀ ਜੀ ਨੂੰ ਪਹੁੰਚੀ, ਤਾਂ ਉਹਨਾਂ ਗ਼ਮ ਨਾਲ ਹਉਕਾ ਭਰ ਕੇ ਪ੍ਰਾਣ ਤਿਆਗ ਦਿਤੇ[1] । ਬਿਰਧ ਸਰੀਰ, ਦਿਲ 'ਤੇ ਕਈ ਚੋਟਾਂ ਲੱਗ ਚੁਕੀਆਂ ਸਨ । ਏਸ ਅੰਤਮ ਚੋਟ ਨਾਲ ਦਿਲ ਦੀ ਧੜਕਣ ਬੰਦ ਹੋ ਗਈ (ਹਾਰਟ ਫੇਹਲ ਹੋ ਗਿਆ) । ਦੁਸ਼ਮਣ ਦੀ ਕੈਦ ਵਿਚ ਭੁੱਖਿਆਂ ਤਿਹਾਇਆਂ ਰਹਿ ਕੇ, ਪੋਤਰਿਆਂ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਗ਼ਮ ਨਾਲ ਪ੍ਰਾਣ ਤਿਆਗੇ, ਇਸ ਲਈ ਮਾਤਾ ਗੁਜਰੀ ਜੀ ਨੂੰ ਸ਼ਹੀਦ ਮੰਨਿਆ ਜਾਵੇਗਾ।

## ਟੋਡਰ ਮੱਲ ਨੇ ਸਸਕਾਰ ਕੀਤਾ

ਸਰਹਿੰਦ ਦੇ ਜੌਹਰੀ ਟੋਡਰ ਮੱਲ ਨੇ ਨਵਾਬ ਵਜ਼ੀਰ ਖ਼ਾਂ ਪਾਸੋਂ ਸਾਹਿਬਜ਼ਾਦਿਆਂ ਦੇ ਅੰਤਮ ਸੰਸਕਾਰ ਦੀ ਆਗਿਆ ਮੰਗੀ । ਨਵਾਬ ਨੇ ਕਿਹਾ, 'ਜ਼ਮੀਨ ਮੁੱਲ ਲੈ ਕੇ ਸਸਕਾਰ ਕਰ ਸਕਦੇ ਹੋ । ਤੇ ਜ਼ਮੀਨ ਮੁੱਲ ਮਿਲੇਗੀ ਮੋਹਰਾਂ ਵਿਛਾ ਕੇ । ਟੋਡਰ ਮੱਲ ਨੇ ਇਹ ਸ਼ਰਤ ਪੂਰੀ ਕਰ ਦਿਤੀ। ਉਹਨੇ ਮੋਹਰਾਂ ਵਿਛਾ ਕੇ ਅੰਗੀਠੇ ਜੋਗੀ ਥਾਂ ਪਰਾਪਤ ਕੀਤੀ, ਤੇ ਅਗਲੇ ਦਿਨ ਮਾਤਾ ਗੁਜਰੀ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ । ਉਸ ਥਾਂ 'ਤੇ ਗੁਰਦੁਆਰਾ 'ਜੋਤੀ ਸਰੂਪ' ਕਾਇਮ ਹੈ ।

---

1. 'ਜਦੋਂ ਮਾਤਾ ਗੁਜਰੀ ਜੀ ਨੇ ਸੁਣਿਆਂ, ਕਿ ਬੱਚਿਆਂ ਨਾਲ ਕੀ ਬੀਤੀ ਹੈ, ਤਾਂ ਉਹ ਬੇਹੋਸ਼ ਹੋ ਕੇ ਡਿਗ ਪਈ ਤੇ ਫੇਰ ਕਦੇ ਨਾ ਉਠੀ ।' ਬੈਨਰਜੀ, ਦੂਸਰਾ ਹਿੱਸਾ, ਪੰਨਾ ੧੩੭ । ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੯੯ ।

## ਗੰਗੂ ਕਿਵੇਂ ਮਰਿਆ

ਹੁਣ ਵਾਰੀ ਆ ਗਈ ਵਿਸ਼ਵਾਸ -ਘਾਤੀ ਗੰਗੂ ਦੀ । ਜਿਸ ਧਨ ਦੇ ਲਾਲਚ ਵਿਚ ਉਹਨੇ ਐਡਾ ਵੱਡਾ ਪਾਪ ਕੀਤਾ ਸੀ, ਓਹਾ ਧਨ ਉਸ ਦੀ ਮੌਤ ਦਾ ਕਾਰਨ ਬਣਿਆ । ਮਾਤਾ ਗੁਜਰੀ ਜੀ ਤੋਂ ਸੁਣੇ ਹੋਏ ਸ਼ਬਦਾਂ ਦੇ ਆਧਾਰ 'ਤੇ ਜਾਨੀ ਖ਼ਾਂ ਮਾਨੀ ਖ਼ਾਂ ਨੇ ਨਵਾਬ ਵਜ਼ੀਰ ਖ਼ਾਂ ਨੂੰ ਦੱਸਿਆ ਕਿ ਮਾਤਾ ਗੁਜਰੀ ਜੀ, ਜੋ ਮੋਹਰਾਂ ਦੀ ਖੁਰਜੀ ਨਾਲ ਲੈ ਕੇ ਆਏ ਸਨ, ਉਹ ਗੰਗੂ ਕੋਲ ਹੈ । ਵਜ਼ੀਰ ਖ਼ਾਂ ਨੇ ਉਹ ਰਕਮ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾ ਕਰਾਉਣ ਵਾਸਤੇ ਕਿਹਾ । ਗੰਗੂ ਨੇ ਮੰਨਣ ਤੋਂ ਇਨਕਾਰ ਕੀਤਾ, ਤਾਂ ਹਾਕਮਾਂ ਵੱਲੋਂ ਮਾਰ ਕੁਟਾਈ ਸ਼ੁਰੂ ਹੋ ਗਈ । ਅੰਤ ਕੁੱਟ ਦਾ ਮਾਰਿਆ ਗੰਗੂ ਮੰਨ ਗਿਆ । ਉਹਨੇ ਕਈ ਥਾਂ ਵਿਖਾਏ, ਜਿੱਥੇ ਧਨ ਦੱਬਿਆ ਸੀ, ਪਰ ਧਨ ਕਿਤੋਂ ਨਾ ਨਿਕਲਿਆ। ਮਾਸੂਮ ਬੱਚਿਆਂ ਦੀ ਸ਼ਹੀਦੀ ਨੇ ਉਹਦੇ ਮਨ 'ਤੇ ਵੀ ਅਸਰ ਕੀਤਾ ਸੀ, ਤੇ ਉਹ ਭੁੱਲ ਗਿਆ ਸੀ, ਕਿ ਧਨ ਕਿਸ ਥਾਂ ਦੱਬ ਬੈਠਾ ਹੈ । ਹਾਕਮਾਂ ਸਮਝਿਆ, ਕਿ ਗੰਗੂ ਉਹਨਾਂ ਨੂੰ ਧੋਖਾ ਦੇ ਰਿਹਾ ਹੈ । ਸਿਪਾਹੀਆਂ ਨੇ ਫਿਰ ਗੰਗੂ ਨੂੰ ਮਾਰਨਾ ਸ਼ੁਰੂ ਕਰ ਦਿਤਾ । ਸਿੱਟਾ ਇਹ ਨਿਕਲਿਆ, ਕਿ ਗੰਗੂ ਸਰਕਾਰੀ ਬੰਦਿਆਂ ਹੱਥੋਂ ਕੁੱਟੀ ਦਾ ਕੁੱਟੀ ਦਾ ਹੀ ਮਰ ਗਿਆ ।[1] ਪਿਛੋਂ (੧੯੨੦ ਬਿ. ਵਿਚ) ਸਿੰਘਾਂ ਦਾ ਜ਼ੋਰ ਪਿਆ, ਤਾਂ ਉਹਨਾਂ ਪਿੰਡ ਖੇੜੀ ਉਤੇ ਹਮਲਾ ਕਰਕੇ ਗੰਗੂ ਦੇ ਪਰਵਾਰ ਦੇ ਬਹੁਤ ਸਾਰੇ ਬੰਦੇ ਮਾਰ ਦਿਤੇ ਤੇ ਘਰ ਉਜਾੜ ਦਿਤੇ।

## ਸ਼ਹੀਦੀ ਦਾ ਅਸਰ

ਠੀਕ ਕਹਿੰਦੇ ਹਨ, ਸ਼ਹੀਦ ਦੀ ਮੌਤ ਕੌਮ ਨੂੰ ਨਵਾਂ ਜੀਵਨ ਬਖਸ਼ਦੀ ਹੈ । ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨਾਲ ਲੋਕਾਂ ਦੇ ਅੰਦਰ ਗੁੱਸੇ ਦੀ ਅੱਗ ਸੁਲਘਣ ਲੱਗ ਪਈ ਸੀ । ਗੁਰੂ ਗੋਬਿੰਦ ਸਿੰਘ ਜੀ ਦੇ ਪਰਚਾਰ ਤੇ ਦਲੇਰੀ ਭਰੇ ਕਾਰਨਾਮਿਆਂ ਨੇ ਉਸ ਨੂੰ ਲੋੜੀਂਦੀ ਹਵਾ ਦਿਤੀ । ਪਰ ਸਾਹਿਬਜ਼ਾਦਿਆਂ ਦੀ ਸ਼ਹੀਦੀ

---

1. ਮੈਕਾਲਫ਼, ਜਿਲਦ ਪੰਜਵੀਂ, ਪੰਨਾ ੧੯੯ ।
   ਗੁਰ ਬਿਲਾਸ, ਪੰਨੇ ੨੨੬-੨੭।
   ਜਬ ਸੁਨਿਓ ਭੇਦ ਤੁਰਕਾਨ ਕਾਨ।
   ਇਹ ਚਾਰ ਖਚਰ ਮੂਹਰੈ ਅਮਾਨ।
   ਗਹਿ ਲਯੋ ਤਾਸ ਬਾਂਧੇ ਮੰਗਾਇ।
   ਲੈ ਮਾਰਿ ਕੂਟ ਦੀਨੋ ਖਪਾਇ।

ਨੇ ਉਸਨੂੰ ਭਾਂਬੜਾਂ ਵਿਚ ਬਦਲ ਦਿਤਾ । ਸਿੱਖ ਜਨਤਾ ਦੇ ਦਿਲਾਂ ਵਿਚ ਅਜੇਹੀ ਜਵਾਲਾ ਭੜਕੀ, ਜਿਸ ਨੇ ਮੁਗ਼ਲ ਰਾਜ ਨੂੰ ਸਾੜ ਕੇ ਸੁਆਹ ਕਰ ਦਿਤਾ । ਹੁੰਦੇ ਤਾਣ ਸਮੇਂ ਦੀ ਸਰਕਾਰ ਨੇ ਸਿੱਖਾਂ ਉਤੇ ਅਸਹਿ ਤੇ ਅਕਹਿ ਜ਼ੁਲਮ ਕੀਤੇ, ਜੋ ਉਹਨਾਂ ਨੇ ਮਰਦਾਂ ਵਾਂਗ ਸਹਾਰੇ, ਪਰ ਮੂੰਹੋਂ 'ਸੀ' ਤਕ ਨਾ ਕੀਤੀ । ਕਿਉਂਕਿ ਉਹਨਾਂ ਦੇ ਸਾਮ੍ਹਣੇ (ਖ਼ਾਸ ਕਰ ਛੋਟੇ) ਸਾਹਿਬਜ਼ਾਦਿਆਂ ਦੀ ਅਦੁੱਤੀ ਕੁਰਬਾਨੀ ਮਿਸਾਲ ਵਜੋਂ ਰੋਸ਼ਨ ਸੀ। ਜਿੱਥੇ ਵੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਚਲਦਾ, ਲੋਕ ਅਵੱਸੋਂ ਪੁਕਾਰ ਉਠਦੇ, 'ਉਇ ਏਸ ਜਿਉਣ ਨਾਲੋਂ ਤਾਂ ਮਰ ਜਾਣਾ ਚੰਗਾ ਏ । ਐਹੋ ਜੇਹੀ ਸਰਕਾਰ ਨੂੰ ਖ਼ਤਮ ਕਰ ਕੇ ਹੀ ਦਮ ਲੈਣਾ ਚਾਹੀਦਾ ਹੈ ।' ਤੇ ਅੰਤ ਉਹਨਾਂ ਮੁਗ਼ਲ ਸਰਕਾਰ ਦਾ ਖ਼ਾਤਮਾ ਕਰਕੇ ਹੀ ਦਮ ਲਿਆ।

ਗੁਰੂ ਸਾਹਿਬ ਅਨੰਦਪੁਰ ਘਿਰੇ ਹੋਏ ਹਨ, ਪਰ ਬਾਹਰੋਂ ਕੋਈ ਸਿੱਖ ਮਦਦ ਵਾਸਤੇ ਨਹੀਂ ਪਹੁੰਚਦੇ । ਅਨੰਦਪੁਰ ਛੱਡ ਕੇ ਸਿਖ ਇਲਾਕੇ ਵਿਚਦੀ ਗੁਰਦੇਵ ਚਮਕੌਰ ਆਉਂਦੇ ਹਨ, ਪਰ ਨਵੇਂ ਸਿੱਖ ਓਥੇ ਵੀ ਮਦਦ ਕਰਨ ਵਾਸਤੇ ਮੈਦਾਨ ਵਿਚ ਨਹੀਂ ਆਉਂਦੇ । ਪਰ ਸਾਹਿਬਜ਼ਾਦੇ ਦੀ ਸ਼ਹੀਦੀ ਨੇ ਸਿੱਖਾਂ ਅੰਦਰ ਨਵਾਂ ਜੋਸ਼ ਭਰ ਦਿਤਾ । ਇਹਨਾਂ ਕੁਰਬਾਨੀਆਂ ਦਾ ਹੀ ਅਸਰ ਸੀ, ਕਿ ਪਿਛੋਂ ਦੀਨੇ ਦੇ ਚੌਧਰੀ ਲਖਮੀਰ ਤੇ ਸ਼ਮੀਰ, ਤੇ ਫਿਰ ਚੌਧਰੀ ਡੱਲਾ ਨਵਾਬ ਸਰਹਿੰਦ ਦੀਆਂ ਧਮਕੀਆਂ ਤੋਂ ਡਰਨ ਦੀ ਥਾਂ ਗੁਰੂ ਮਹਾਰਾਜ ਬਦਲੇ ਸਰਕਾਰ ਦਾ ਟਾਕਰਾ ਕਰਨ ਲਈ ਵੀ ਤਿਆਰ ਹੋ ਜਾਂਦੇ ਹਨ।

 — 0 — 

# ਮਾਛੀਵਾੜੇ ਤੋਂ ਦੀਨੇ ਤਕ, ਤੇ ਜ਼ਫ਼ਰਨਾਮਾ

ਚਮਕੌਰ ਦੇ ਘੇਰੇ ਵਿਚੋਂ ਨਿਕਲਦਿਆਂ ਗੁਰੂ ਮਹਾਰਾਜ ਦਾ ਜੋੜਾ ਰਾਹ ਵਿਚ ਹੀ ਰਹਿ ਗਿਆ ਸੀ । ਗੁਰਦੇਵ ਨੰਗੇ ਪੈਰੀਂ ਹੀ ਮਿਥੀ ਸੇਧ 'ਤੇ ਤੁਰੇ ਗਏ । ਕਿੜੀ ਪਿੰਡ ਕੋਲ ਪੁਜਦਿਆਂ ਤਕ ਪਹੁ-ਫੁਟਾਲਾ ਹੋ ਗਿਆ । ਤੜਕ-ਸਾਰ ਦੋ ਗੁੱਜਰ ਅਲਫੂ ਤੇ ਗਾਮੂ ਮਾਲ ਚਾਰ ਰਹੇ ਸਨ। ਉਹਨਾਂ ਨੇ ਗੁਰੂ ਜੀ ਨੂੰ ਵੇਖ ਕੇ ਰੌਲਾ ਪਾਉਣਾ ਸ਼ੁਰੂ ਕਰ ਦਿਤਾ । ਗੁਰਦੇਵ ਨੇ ਉਹਨਾਂ ਨੂੰ ਮੋਹਰਾਂ ਦੇ ਕੇ ਚੁੱਪ ਕਰਾਉਣਾ ਚਾਹਿਆ । ਪਰ ਉਹ ਆਪਣੀ ਆਈ ਤੋਂ ਟਲੇ ਨਾ । ਤੰਗ ਆ ਕੇ ਗੁਰਦੇਵ ਨੇ ਉਹਨਾਂ ਦੋਹਾਂ ਨੂੰ ਮਾਰ ਦਿਤਾ ।

## ਮਾਛੀਵਾੜੇ ਪੁੱਜੇ

ਪਿੰਡ ਬਹਿਲੋਲ ਤਕ ਪੁਜਦਿਆਂ ਚੰਗਾ ਚਾਨਣ ਹੋ ਗਿਆ । ਏਥੇ ਸੰਘਣੇ ਜੰਗਲ ਵਿਚ ਮਹਾਰਾਜ ਨੇ ਜੰਡ ਹੇਠ ਕੁਛ ਚਿਰ ਆਰਾਮ ਕੀਤਾ (ਏਥੇ ਗੁਰਦੁਆਰਾ ਜੰਡ ਸਾਹਿਬ ਹੈ ।) ਪਿਛੇ ਦੁਸ਼ਮਣ ਦੇ ਆਉਣ ਦੀ ਸੰਭਾਵਨਾ ਸੀ । ਗੁਰਦੇਵ ਫਿਰ ਅੱਗੇ ਤੁਰ ਪਏ । ਨੰਗੇ ਪੈਰੀਂ ਚਲਦਿਆਂ ਚਲਦਿਆਂ ਛਾਲੇ ਪੈ ਗਏ । ਕੋਮਲ ਚਰਨ ਕੰਡਿਆਂ ਨਾਲ ਪੱਛੇ ਗਏ । ਝਾੜੀਆਂ ਨਾਲ ਅੜ ਅੜ ਰੇਸ਼ਮੀ ਜਾਮਾ ਲੀਰੋ ਲੀਰ ਹੋ ਗਿਆ । ਵਿਛੋੜਾ, ਭੁੱਖ, ਥਕੇਵਾਂ, ਉਨੀਂਦਰਾ । ਆਤਮਾ ਭਾਵੇਂ ਓਵੇਂ ਚੜ੍ਹਦੀ ਕਲਾ ਵਿਚ ਸੀ, ਪਰ ਸਰੀਰ ਨਿਢਾਲ ਹੋ ਗਿਆ । ਮਾਛੀਵਾੜੇ ਦੇ ਬਾਹਰ ਇਕ ਬਾਗ਼ ਵਿਚ ਗੁਰਦੇਵ ਖੂਹ 'ਤੇ ਜਾ ਅਟਕੇ । ਖੂਹ ਦੀ ਮਾਹਲ ਨਾਲੋਂ ਟਿੰਡ ਖੁਹਲ ਕੇ ਹਜ਼ੂਰ ਨੇ ਪਾਣੀ ਪੀਤਾ । ਰਾਹ ਦਾ ਥਕੇਵਾਂ ਲਾਹੁਣ ਵਾਸਤੇ ਗੁਰਦੇਵ ਭੋਇੰ 'ਤੇ ਲੇਟਣ ਵਾਸਤੇ ਸੋਚਣ ਲੱਗੇ । ਏਥੇ ਹਜ਼ੂਰ ਨੇ ਇਕ ਦਰਦ ਭਰਿਆ ਸੱਦ ਗਾਵਿਆਂ ।

## ਖ਼ਿਆਲ ਪਾਤਸ਼ਾਹੀ ੧੦

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।

ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ,

ਨਾਗ ਨਿਵਾਸਾਂ ਦੇ ਰਹਿਣਾ ।
ਸੂਲ ਸੁਰਾਹੀ, ਖੰਜਰ ਪਿਆਲਾ,
ਬਿੰਗ ਕਸਾਈਆਂ ਦਾ ਸਹਿਣਾ ।
ਯਾਰੜੇ ਦਾ ਸਾਨੂੰ ਸੱਥਰ ਚੰਗਾ,
ਭੱਠ ਖੇੜਿਆਂ ਦਾ ਰਹਿਣਾ ।

ਓਹਾ ਸੱਖਣੀ ਟਿੰਡ ਸਰ੍ਹਾਣੇ ਰੱਖ ਕੇ ਗੁਰਦੇਵ ਸੌਂ ਗਏ । ਉਸ ਵੇਲੇ ਵੀ ਹਜ਼ੂਰ ਦਾ ਸੱਜਾ ਹੱਥ ਤਲਵਾਰ ਦੀ ਮੁੱਠ ਉਤੇ ਸੀ ।

## ਤਿੰਨੇ ਸਿੰਘ ਮਿਲ ਗਏ

ਚਮਕੌਰ ਦੇ ਘੇਰੇ ਵਿਚੋਂ ਨਿਕਲਣ ਲੱਗਿਆਂ ਸਾਰੇ ਸਿੱਖ ਨਿਖੜ ਗਏ ਸਨ । ਦੱਸੇ ਹੋਏ ਤਾਰੇ ਦੀ ਸੇਧ ਉਤੇ ਚਲਦੇ ਚਲਦੇ ਉਹ ਤਿੰਨੇ ਆਪਸ ਵਿਚ ਮਿਲ ਪਏ । ਗੁਰਦੇਵ ਦੇ ਪਹੁੰਚਣ ਤੋਂ ਥੋੜਾ ਚਿਰ ਪਿਛੋਂ ਤਿੰਨੇ ਸਿੰਘ (ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ) ਵੀ ਓਸੇ ਬਾਗ਼ ਵਿਚ ਪਹੁੰਚ ਗਏ । ਬਾਗ਼ ਦੇ ਰਾਖੇ ਨੇ ਵੇਖ ਕੇ ਦੱਸਿਆ, ''ਤੁਹਾਡੇ ਵਰਗਾ ਇਕ ਹੋਰ ਸਿੰਘ ਵੀ ਅੱਗੇ ਆਇਆ ਏ । ਉਹ ਖੂਹ ਉਤੇ ਲੰਮਾ ਪਿਆ ਹੋਇਆ ਏ ।''

ਤਿੰਨੇ ਸਿੰਘ ਖੂਹ ਉਤੇ ਪਹੁੰਚੇ । ਅੱਗੇ ਗੁਰੂ ਮਹਾਰਾਜ ਟਿੰਡ ਸਰ੍ਹਾਣੇ ਰੱਖ ਕੇ ਸੁੱਤੇ ਪਏ ਸਨ ।

## ਗੁਲਾਬੇ ਦੇ ਘਰ

ਗੁਲਾਬੇ ਮਸੰਦ ਨੂੰ ਪਤਾ ਲੱਗਾ, ਉਹ ਗਰਮ ਦੁੱਧ ਦਾ ਗੜਵਾ ਲੈ ਕੇ ਖੂਹ 'ਤੇ ਪੁਜਾ । ਮਹਾਰਾਜ ਨੂੰ ਨਮਸਕਾਰ ਕਰਕੇ ਉਹਨੇ ਆਪਣੀ ਸੇਵਾ ਪੇਸ਼ ਕੀਤੀ । ਗੁਰਦੇਵ ਤੇ ਤਿੰਨਾਂ ਸਿੰਘਾਂ ਨੇ ਦੁੱਧ ਛਕ ਕੇ ਰਾਹ ਦਾ ਥਕੇਵਾਂ ਦੂਰ ਕੀਤਾ । ਗੁਲਾਬਾ ਮਹਾਰਾਜ ਨੂੰ ਘਰ ਲੈ ਗਿਆ । ਉਸ ਨੇ ਚੁਬਾਰੇ ਵਿਚ ਮਹਾਰਾਜ ਨੂੰ ਪਲੰਘ ਵਿਛਾ ਦਿਤਾ । ਰਾਤ ਦੇ ਭੋਜਨ ਵਾਸਤੇ ਗੁਲਾਬੇ ਨੇ ਬੱਕਰਾ ਪੇਸ਼ ਕੀਤਾ । ਗੁਰਦੇਵ ਦੀ ਆਗਿਆ ਪਾ ਕੇ ਭਾਈ ਦਇਆ ਸਿੰਘ ਜੀ ਨੇ ਗੋਲੀ ਮਾਰ ਕੇ ਬੱਕਰਾ ਝਟਕਾਇਆ । ਪਰਸਾਦ ਛਕ ਕੇ ਗੁਰਦੇਵ ਤੇ ਤਿੰਨੇ ਸਿੰਘ ਬਿਰਾਜ ਗਏ । ਗੁਲਾਬਾ ਤੇ ਉਹਦਾ ਭਰਾ ਪੰਜਾਬਾ ਸਾਰੀ ਰਾਤ ਪਹਿਰਾ ਦੇਂਦੇ ਰਹੇ ।

ਗੁਲਾਬੇ ਹੋਰਾਂ ਦੋਹਾਂ ਭਰਾਵਾਂ ਸਲਾਹ ਕੀਤੀ, ''ਆਪਣੇ ਗਵਾਂਢ ਸੱਯਦਾਂ ਦੇ ਘਰ ਨੇ । ਕਿਸੇ ਨੇ ਸਰਕਾਰੇ ਚੁਗਲੀ ਲਾ ਦਿਤੀ, ਤਾਂ ਆਪਾਂ ਮਾਰੇ ਜਾਵਾਂਗੇ । ਭਲਾ

ਏਸੇ ਵਿਚ ਹੈ, ਕਿ ਸਵੇਰੇ ਗੁਰੂ ਜੀ ਨੂੰ ਵਿਦਿਆ ਕਰ ਦੇਈਏ।' ਉਸ ਨਾਜ਼ਕ ਸਮੇਂ ਗ਼ੁਲਾਬੇ ਦਾ ਡਰ ਜਾਣਾ ਸੁਭਾਵਕ ਸੀ।

ਏਸੇ ਰਾਤ ਇਹ ਖ਼ਬਰ ਵੀ ਮਿਲੀ, ਕਿ ਗੁਰੂ ਜੀ ਦੀ ਥਾਲ ਵਿਚ ਕੁਛ ਫੌਜੀ ਦਸਤੇ ਏਧਰ ਵੀ ਆ ਰਹੇ ਹਨ। ਦਿਨ ਚੜ੍ਹੇ ਗੁਲਾਬੇ ਨੇ ਥਾਲ ਵਿਚ ਪੰਜ ਮੋਹਰਾਂ ਰਖ ਕੇ ਗੁਰਦੇਵ ਦੇ ਸਾਮ੍ਹਣੇ ਆ ਮੱਥਾ ਟੇਕਿਆ। ਇਸ ਦਾ ਅਰਥ ਸੀ, ਕਿ ਮਹਾਰਾਜ ਭੇਟਾ ਲੈ ਕੇ ਏਥੋਂ ਵਿਦਿਆ ਹੋ ਜਾਣ। ਗੁਰਦੇਵ ਨੇ ਬੜੇ ਧੀਰਜ ਨਾਲ ਕਿਹਾ, ''ਗੁਲਾਬਿਆ! ਡਰਨ ਦੀ ਲੋੜ ਨਹੀਂ। ਅਸੀਂ ਵਿਦਿਆ ਹੋ ਜਾਂਦੇ ਹਾਂ।''

## ਨਬੀ ਖ਼ਾਂ ਤੇ ਗ਼ਨੀ ਖ਼ਾਂ

ਏਸੇ ਸਮੇਂ ਸੋਅ ਸੁਣ ਕੇ ਦੋ ਪਠਾਣ ਨਬੀ ਖਾਂ ਤੇ ਗ਼ਨੀ ਖ਼ਾਂ ਆ ਹਾਜ਼ਰ ਹੋਏ। ਉਹ ਅਨੰਦਪੁਰ ਮਹਾਰਾਜ ਕੋਲ ਘੋੜੇ ਵੇਚਣ ਜਾਇਆ ਕਰਦੇ ਸਨ। ਦਿਲੋਂ ਉਹ ਦੋਵੇਂ ਮਹਾਰਾਜ ਦੇ ਸ਼ਰਧਾਲੂ ਸਨ। ਮਾਛੀਵਾੜੇ ਦੇ ਕੁਛ ਘਰਾਂ ਵਿਚ ਗੁਰੂ ਜੀ ਦੇ ਆਉਣ ਦੀ ਖ਼ਬਰ ਹੋ ਗਈ। ਨਿਹਾਲੇ ਖੱਤਰੀ ਦੀ ਬਿਰਧ ਮਾਈ ਗੁਰਦੇਈ[1] ਖੱਦਰ ਦਾ ਥਾਨ ਲੈ ਕੇ ਆ ਹਾਜ਼ਰ ਹੋਈ।

ਨਬੀ ਖ਼ਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ! ਦੁਸ਼ਮਣ ਫ਼ੌਜ ਦਾ ਇਕ ਦਸਤਾ ਏਧਰ ਆ ਰਿਹਾ ਹੈ, ਹਜ਼ੂਰ ਦੀ ਭਾਲ ਵਿਚ। ਸਾਨੂੰ ਸੇਵਾ ਬਖ਼ਸ਼ੋ, ਅਸੀਂ ਆਪ ਜੀ ਨੂੰ ਕਿਸੇ ਸੁਰੱਖਯਤ ਥਾਂ ਤੇ ਲੈ ਚਲਦੇ ਹਾਂ।''

## ਉੱਚ ਦੇ ਪੀਰ

ਨਬੀ ਖ਼ਾਂ ਦੀ ਸਲਾਹ ਸਾਰੇ ਸਿੱਖਾਂ ਨੂੰ ਪਸੰਦ ਆਈ। ਉਸ ਮਾਈ ਦਾ ਲਿਆਂਦਾ ਹੋਇਆ ਖੱਦਰ ਨੀਲਾ ਰੰਗਕੇ ਮਾਰ ਚੋਗੇ ਬਣਾ ਲਏ ਗਏ। ਸਮੇਂ ਦੀ ਨੀਤਕ ਲੋੜ ਅਨੁਸਾਰ ਗੁਰੂ ਮਹਾਰਾਜ ਤੇ ਤਿੰਨਾਂ ਸਿੱਖਾਂ ਨੇ ਨੀਲੇ ਬਸਤਰ ਪਹਿਨ ਲਏ। ਗੁਰਦੇਵ ਨੂੰ 'ਉੱਚ ਦਾ ਪੀਰ' ਬਣਾ ਕੇ ਉਹ ਪਠਾਣ ਸ਼ਰਧਾਲੂ ਲੈ ਤੁਰੇ। ਗੁਰੂ ਮਹਾਰਾਜ ਤੇ ਸਿੱਖਾਂ ਨੇ ਕੇਸ ਪਿੱਛੇ ਮੋਢਿਆਂ ਉਤੇ ਸੁਟ ਕੇ ਉਪਰ ਦਸਤਾਰੇ ਸਜਾ ਲਏ। ਬਦਲੇ ਹੋਏ ਭੇਸ ਵਿਚ ਉਹ ਮੁਸਲਮਾਨਾਂ ਦੇ ਪੀਰ ਹੀ ਜਾਪਦੇ। ਇਕ ਛੋਟੇ ਜੇਹੇ ਪਲੰਘ ਦੇ ਉਦਾਲੇ ਪਰਦੇ ਲਾ ਕੇ ਉਸ ਨੂੰ ਪਾਲਕੀ ਵਿਚ ਬਦਲ ਲਿਆ। ਗੁਰਦੇਵ ਪਾਲਕੀ ਵਿਚ ਬੈਠ ਗਏ। ਨਬੀ ਖ਼ਾਂ ਤੇ ਗ਼ਨੀ ਖ਼ਾਂ ਨੇ ਅਗਲੇ ਪਾਸਿਓਂ ਅਤੇ ਧਰਮ ਸਿੰਘ ਤੇ ਮਾਨ ਸਿੰਘ ਨੇ ਪਿਛਲੇ ਪਾਸਿਓਂ ਪਾਲਕੀ ਉਠਾ ਲਈ। ਭਾਈ

---

1. ਗਿ. ਗਿਆਨ ਸਿੰਘ, ਤਵਾਰੀਖ ਗੁਰੂ ਖ਼ਾਲਸਾ, ਪੰਨਾ ੧੨੯੩।

ਦਇਆ ਸਿੰਘ ਜੀ ਮੋਰ ਦੇ ਖੰਭਾਂ ਦਾ ਚੌਰ ਕਰਦੇ ਹੋਏ ਪਾਲਕੀ ਦੇ ਮਗਰ ਮਗਰ ਤੁਰ ਪਏ । ਨਬੀ ਖ਼ਾਂ ਗ਼ਨੀ ਖ਼ਾਂ ਚੰਗੇ ਪੁਜਦੇ ਤੇ ਰਸੂਖ਼ ਵਾਲੇ ਆਦਮੀ ਸਨ । ਉਹ ਹਰ ਮਿਲਣ ਵਾਲੇ ਨੂੰ ਦਸਦੇ, ਕਿ ਇਹ ਸਾਡੇ ਮੁਰਸ਼ਦ ਉੱਚ ਦੇ ਪੀਰ ਹਨ ।[1]

ਮਾਛੀਵਾੜੇ ਤੋਂ ਘੁੰਘਰਾਲੀ ਦੇ ਰਸਤੇ ਗੁਰਦੇਵ ਪਿੰਡ ਲੱਲ੍ਹ ਕੋਲ ਪੁਜੇ, ਤਾਂ ਅੱਗੋਂ ਇਕ ਫ਼ੌਜੀ ਦਸਤੇ ਨੇ ਰੋਕ ਲਿਆ । ਗ਼ਨੀ ਖ਼ਾਂ ਨਬੀ ਖ਼ਾਂ ਨੇ ਬਥੇਰਾ ਭਰੋਸਾ ਦੁਆਇਆ, ਪਰ ਸ਼ਾਹੀ ਅਫ਼ਸਰ ਦੀ ਤਸੱਲੀ ਨਾ ਹੋਈ । ਅੰਤ ਸਲੋਹ ਵਾਲੇ ਕਾਜ਼ੀ ਪੀਰ ਮੁਹੰਮਦ ਨੂੰ ਬੁਲਾ ਕੇ ਪੁਛਿਆ ਗਿਆ । ਉਸ ਕੋਲੋਂ ਗੁਰਦੇਵ ਨੇ ਫ਼ਾਰਸੀ ਪੜ੍ਹੀ ਸੀ । ਕਾਜ਼ੀ ਪੀਰ ਮੁਹੰਮਦ ਨੇ ਝੁਕ ਕੇ ਗੁਰਦੇਵ ਨੂੰ ਸਲਾਮ ਕੀਤੀ, ਤੇ ਸ਼ਾਹੀ ਅਫ਼ਸਰ ਦੀ ਤਸੱਲੀ ਕਰਾਉਣ ਵਾਸਤੇ ਕਿਹਾ, ''ਹਾਂ, ਇਹ ਉੱਚ ਦੇ ਪੀਰ, ਪੀਰਾਂ ਦੇ ਵੀ ਪੀਰ ਹਨ । ਏਹੋ ਜੇਹੇ ਅੱਲਾਹ ਦੇ ਪਿਆਰਿਆਂ ਨੂੰ ਕਦੇ ਨਹੀਂ ਰੋਕਣਾ ਚਾਹੀਦਾ।'' ਸ਼ਾਹੀ ਅਫ਼ਸਰ ਨੇ ਝੁਕ ਕੇ ਸਲਾਮ ਕੀਤੀ ਤੇ ਗੁਰਦੇਵ ਨੂੰ ਅੱਗੇ ਚਲੇ ਜਾਣ ਦਿਤਾ ।

## ਨੰਬਰਦਾਰ ਫੱਤੇ ਦੀ ਮੌਤ

ਏਥੋਂ ਅੱਗੇ ਗੁਰਦੇਵ ਪਿੰਡ ਕਨੇਚ ਪੁਜੇ । ਪਿੰਡ ਦਾ ਨੰਬਰਦਾਰ 'ਫੱਤਾ' ਗੁਰਦੇਵ ਦੇ ਹਾਜ਼ਰ ਹੋਇਆ । ਉਹਦੇ ਮੱਥਾ ਟੇਕ ਕੇ ਰਸਮੀ ਤੌਰ 'ਤੇ ਪੁਛਿਆ, ''ਸੱਚੇ ਪਾਤਸ਼ਾਹ ! ਕੋਈ ਸੇਵਾ ਬਖ਼ਸ਼ੋ ।''

ਗੁਰਦੇਵ ਨੇ ਫ਼ੁਰਮਾਇਆ, ''ਆਪਣੀ ਘੋੜੀ ਲਿਆ ਦੇਹ । ਹੇਹਰ ਪਿੰਡ ਤੋਂ ਵਾਪਸ ਕਰ ਦਿਆਂਗੇ ।''

ਵਜ਼ੀਰ ਖ਼ਾਂ ਨੇ ਜਿੱਥੇ ਗੁਰੂ ਜੀ ਨੂੰ ਫੜਨ ਵਾਲੇ ਨੂੰ ਇਨਾਮ ਦਾ ਲਾਲਚ ਦਿਤਾ ਸੀ, ਓਥੇ ਇਹ ਵੀ ਢੰਢੋਰਾ ਕੀਤਾ ਗਿਆ, ਕਿ ਗੁਰੂ ਨੂੰ ਪਨਾਹ ਦੇਣ ਵਾਲੇ ਨੂੰ ਸਰਕਾਰ ਦਾ ਬਾਗ਼ੀ ਸਮਝ ਕੇ ਸਖ਼ਤ ਸਜ਼ਾ ਦਿਤੀ ਜਾਵੇਗੀ । ਫੱਤੇ ਨੇ ਵੀ ਇਹ ਢੰਡੋਰਾ ਸੁਣਿਆ ਸੀ । ਉਹ ਵਜ਼ੀਰ ਖ਼ਾਂ ਦੇ ਕਹਿਰ ਤੋਂ ਡਰ ਗਿਆ । ਉਹਨੇ ਹੱਥ ਜੋੜ ਕੇ ਕਿਹਾ, ''ਮਹਾਰਾਜ ! ਘੋੜੀ ਤਾਂ ਘਰ ਨਹੀਂ।'' ਝੂਠ ਬੋਲਦਿਆਂ ਉਹਦੀ ਜ਼ਬਾਨ ਥਿੜਕ ਰਹੀ ਸੀ ।

ਹਜ਼ੂਰ ਨੇ ਥੋੜ੍ਹਾ ਜਿਹਾ ਮੁਸਕਰਾ ਕੇ ਕਿਹਾ, ''ਭਾਈ, ਤੂੰ ਜਦ ਕਹਿੰਦਾ ਹੈਂ, ਕਿ ਘੋੜੀ ਨਹੀਂ ਹੈ, ਤਾਂ ਠੀਕ ਹੀ ਨਹੀਂ ਹੋਵੇਗੀ।''

---

1. ਉੱਚ, ਰਿਆਸਤ ਬਹਾਵਲਪੁਰ ਵਿਚ ਹੈ, ਜਿਥੋਂ ਦੇ ਮੁਸਲਮਾਨ ਪੀਰ ਪਰਸਿੱਧ ਸਨ। ਉਹ ਪਾਲਕੀਆਂ ਵਿਚ ਬਹਿ ਕੇ ਆਪਣੇ ਮੁਰੀਦਾਂ ਕੋਲ ਉਗਰਾਹੀ ਲੈਣ ਜਾਇਆ ਕਰਦੇ ਸਨ ।

ਗੁਰਦੇਵ ਦੇ ਮੁੱਖੋਂ ਸੁਭਾਵਕ ਨਿਕਲਿਆ ਵਾਕ ਪੂਰਾ ਹੋ ਗਿਆ । ਫੱਤਾ ਘਰ ਪੁੱਜਾ, ਤਾਂ ਘੋੜੀ ਦੀ ਸੱਪ ਲੜ ਕੇ ਮੌਤ ਹੋ ਚੁਕੀ ਸੀ । ਕਹਿੰਦੇ ਹਨ ਅਗਲੇ ਦਿਨ ਫੱਤੇ ਦੀ ਵੀ ਸੱਪ ਲੜਨ ਨਾਲ ਮੌਤ ਹੋ ਗਈ ।[1]

## ਕਿਰਪਾਲ ਦਾਸ ਦੇ ਡੇਰੇ ਪੁਜੇ

ਗੁਰਦੇਵ ਚਲਦੇ ਚਲਦੇ ਪਿੰਡ ਹੇਹਰ, ਉਦਾਸੀ ਮਹੰਤ ਕਿਰਪਾਲ ਦਾਸ ਦੇ ਡੇਰੇ ਜਾ ਪੁਜੇ । ਏਥੋਂ ਗੁਰਦੇਵ ਨੇ ਗ਼ਨੀ ਖ਼ਾਂ ਨਬੀ ਖ਼ਾਂ ਨੂੰ ਹੁਕਮਨਾਮਾ ਦੇ ਕੇ ਵਿਦਿਆ ਕੀਤਾ। ਉਹਨਾਂ ਮੁਸਲਮਾਨ ਸ਼ਰਧਾਲੂਆਂ ਦੀ ਸੇਵਾ ਦਾ ਸਿੱਖ ਪੰਥ ਸਦਾ ਸਤਿਕਾਰ ਕਰਦਾ ਆਇਆ ਹੈ । ਗੁਰਦੇਵ ਰਾਤ ਕਿਰਪਾਲ ਦਾਸ ਦੇ ਡੇਰੇ ਰਹੇ । ਮਹੰਤ ਨੇ ਸੇਵਾ ਕੀਤੀ, ਪਰ ਦਿਲੋਂ ਉਹ ਸਰਕਾਰ ਦੇ ਭੈ ਤੋਂ ਬਹੁਤ ਡਰ ਗਿਆ । ਇਹ ਓਹਾ ਕਿਰਪਾਲ ਹੈ, ਜੋ ਭੰਗਾਣੀ ਦੇ ਮੈਦਾਨ ਵਿਚ ਗੁਰੂ ਮਹਾਰਾਜ ਵੱਲੋਂ ਹੋ ਕੇ ਬੜੀ ਬਹਾਦਰੀ ਨਾਲ ਲੜਿਆ ਸੀ । ਪਰ ਇਸ ਵੇਲੇ ਉਹ ਗੁਰਦੇਵ ਨੂੰ ਦੋ ਦਿਨ ਕੋਲ ਰੱਖਣ ਵਾਸਤੇ ਤਿਆਰ ਨਹੀਂ ਸੀ । ਕਾਰਨ ਸਪਸ਼ਟ ਹੈ । ਭੰਗਾਣੀ ਦੀ ਲੜਾਈ ਕੇਵਲ ਪਹਾੜੀ ਰਾਜਿਆਂ ਨਾਲ ਸੀ, ਪਰ ਇਸ ਵੇਲੇ ਗੁਰਦੇਵ ਮੁਗ਼ਲ ਸਰਕਾਰ ਦੇ ਬਾਗ਼ੀ ਸਮਝੇ ਜਾ ਰਹੇ ਸਨ। ਫਿਰ ਭੰਗਾਣੀ ਯੁੱਧ ਦੇ ਸਮੇਂ ਗੁਰਦੇਵ ਦੀ ਤਾਕਤ ਵਧ ਰਹੀ ਸੀ। ਪਰ ਇਸ ਵੇਲੇ-ਸਾਧਾਰਨ ਲੋਕਾਂ ਦੇ ਖਿਆਲ ਮੁਤਾਬਕ—ਮਹਾਰਾਜ ਦੀ ਤਾਕਤ ਟੁੱਟ ਚੁੱਕੀ ਸੀ । ਕਿਰਪਾਲ ਨੇ ਵੀ ਏਹਾ ਸੋਚਿਆ, ਕਿ ਗੁਰਦੇਵ ਦੀ ਤਾਕਤ ਤਾਂ ਦੁਬਾਰਾ ਬਣਨ ਨਹੀਂ ਲੱਗੀ, ਮੈਂ ਸਰਕਾਰ ਦੇ ਗੁੱਸੇ ਦਾ ਸ਼ਿਕਾਰ ਕਿਉਂ ਬਣਾ । ਏਸ ਡਰੋਂ ਕਿਰਪਾਲ ਨੇ ਅਗਲੇ ਦਿਨ ਤੜਕੇ ਹੀ ਗੁਰਦੇਵ ਅੱਗੇ ਭੇਟਾ ਧਰ ਕੇ ਕਿਹਾ, ''ਸੱਚੇ ਪਾਤਸ਼ਾਹ ! ਏਥੇ ਸਰਕਾਰ ਫ਼ੌਜ ਦੇ ਆ ਧਮਕਣ ਦਾ ਹਰ ਵੇਲੇ ਡਰ ਹੈ । ਮੈਂ ਗ਼ਰੀਬ ਵੀ ਮੌਤ ਦੇ ਮੂੰਹ ਆ ਜਾਵਾਂਗਾ । ਆਪ ਲੰਮੇ ਜੱਟਪੁਰੇ ਜਾ ਰਹੋ । ਉਹ ਥਾਂ ਏਥੋਂ ਨਾਲੋਂ ਸੁਰੱਖਯਤ ਹੈ ।''

## ਨਗਾਹੀਆ ਸਿੰਘ ਦਾ ਮੇਲ

ਗੁਰਦੇਵ ਸਮੇਂ ਦੇ ਰੰਗ ਵੇਖ ਕੇ ਮੁਸਕਰਾਏ, ਤੇ ਸਿੱਖਾਂ ਕੋਲੋਂ ਪਾਲਕੀ ਚੁਕਵਾ ਕੇ ਅੱਗੇ ਤੁਰ ਪਏ । ਹਜ਼ੂਰ ਆਲਮਗੀਰ ਕੋਲ ਪੁਜੇ ਤਾਂ ਅੱਗੋਂ ਭਾਈ ਨਗਾਹੀਆ ਸਿੰਘ (ਭਾਈ ਮਨੀ ਸਿੰਘ ਜੀ ਦਾ ਭਾਈ) ਮਿਲ ਪਿਆ । ਉਹਨੇ ਗੁਰੂ ਮਹਾਰਾਜ ਦੇ

1. ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੨੯੬ ।

ਚਰਨ ਛੋਹੇ, ਤੇ ਅਸਵਾਰੀ ਵਾਸਤੇ ਆਪਣਾ ਘੋੜਾ ਪੇਸ਼ ਕੀਤਾ । ਹਜ਼ੂਰ ਪਾਲਕੀ ਛੱਡ ਕੇ ਘੋੜੇ 'ਤੇ ਅਸਵਾਰ ਹੋ ਤੁਰੇ ।

## ਰਾਏ ਕੱਲ੍ਹੇ ਦਾ ਮਿਲਾਪ

ਗੁਰੂ ਜੀ ਸੀਲੋਆਣੀ ਪਿੰਡ ਤੋਂ ਲੰਮੇ ਜੱਟ ਪੁਰੇ ਵੱਲ ਜਾ ਰਹੇ ਸਨ। ਰਾਹ ਵਿਚ ਰਾਏ ਕੋਟ ਵਾਲਾ ਮੁਸਲਮਾਨ ਚੌਧਰੀ 'ਰਾਏ ਕੱਲ੍ਹਾ' ਮਿਲ ਪਿਆ । ਮਹਾਰਾਜ ਨੂੰ ਮੁਸਲਮਾਨ ਪੀਰ ਸਮਝ ਕੇ ਉਹਨੇ ਸਲਾਮ ਕੀਤਾ । ਪਿਛੋਂ ਸਾਰੇ ਹਾਲਾਤ ਦਾ ਪਤਾ ਲੱਗਾ, ਤਾਂ ਰਾਏ ਕੱਲ੍ਹਾ, ਮਹਾਰਾਜ ਦੇ ਚਰਨਾਂ 'ਤੇ ਢਹਿ ਕੇ ਹੋਏ ਜ਼ੁਲਮ ਬਾਰੇ ਅਫ਼ਸੋਸ ਕਰਨ ਲੱਗਾ । ਰਾਏ ਕੱਲ੍ਹਾ, ਗੁਰਦੇਵ ਦੇ ਨਾਲ ਹੀ 'ਜੱਟ ਪੁਰੇ' ਜਾ ਠਹਿਰਿਆ। ਮਹਾਰਾਜ ਦੇ ਲੰਗਰ ਪਾਣੀ ਦੀ ਸੇਵਾ ਵੀ ਰਾਏ ਕੱਲ੍ਹੇ ਨੇ ਕੀਤੀ । ਉਹਨੇ ਹੱਥ ਜੋੜ ਕੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਮੈਂ ਆਪ ਜੀ ਦਾ ਚਰਨ ਸੇਵਕ ਹਾਂ। ਆਪ ਹਿੰਦੂ ਮੁਸਲਮਾਨ, ਸਭ ਦੇ ਸਾਂਝੇ ਪੀਰ ਹੋ । ਕੋਈ ਸੇਵਾ ਬਖ਼ਸ਼ੋ ।''

''ਰਾਏ ਕੱਲ੍ਹਾ !'' ਗੁਰਦੇਵ ਨੇ ਪਿਆਰ ਨਾਲ ਤਕਦਿਆਂ ਕਿਹਾ, ''ਕਿਸੇ ਸਮਝਦਾਰ ਤੇ ਭਰੋਸੇ ਯੋਗ ਬੰਦੇ ਨੂੰ ਸਰਹਿੰਦ ਭੇਜੋ । ਰਸਤੇ ਵਿਚ ਕੁਛ ਅਫ਼ਵਾਹਾਂ ਸੁਣੀਆਂ ਹਨ । ਅਸੀਂ ਸਹੀ ਹਾਲ ਜਾਨਣਾ ਚਾਹੁੰਦੇ ਹਾਂ ।''

## ਮਾਹੀ ਹਲਕਾਰਾ ਸਰਹਿੰਦੋਂ ਖ਼ਬਰ ਲਿਆਇਆ

ਰਾਏ ਕਲ੍ਹੇ ਨੇ ਓਸੇ ਵੇਲੇ ਆਪਣੇ ਹਲਕਾਰੇ 'ਮਾਹੀ' ਨੂੰ ਸਰਹਿੰਦ ਵੱਲ ਤੋਰ ਦਿਤਾ । ਉਸ ਦੇ ਪਰਤਣ ਤਕ ਗੁਰਦੇਵ ਤੇ ਰਾਏ ਕੱਲ੍ਹਾ ਜੱਟਪੁਰੇ ਹੀ ਰਹੇ। ਸਰਹਿੰਦ ਜਾ ਕੇ ਮਾਹੀ ਨੇ ਜੋ ਕੁਚ ਸੁਣਿਆਂ, ਉਸ ਦੀ ਛਾਤੀ ਪਾਟ ਗਈ। ਓਥੋਂ ਵਾਪਸ ਆ ਕੇ ਉਹ ਗੁਰਦੇਵ ਦੇ ਚਰਨਾਂ 'ਤੇ ਆ ਡਿੱਗਾ । ਰੋ ਰੋ ਕੇ ਮਾਹੀ ਨੇ ਸਾਰੀ ਵਾਰਤਾ ਕਹਿ ਸੁਣਾਈ । ਕਹਿੰਦੇ ਹਨ, ਗੁਰਦੇਵ ਉਸ ਵੇਲੇ ਖੇਤ ਦੀ ਵੱਟ 'ਤੇ ਬੈਠੇ ਕਰਦ ਨਾਲ ਇਕ ਦੱਭ ਦੇ ਬੂਟੇ ਨੂੰ ਖੁਰਚ ਰਹੇ ਸਨ! ਮਹਾਰਾਜ ਸ਼ਾਂਤ ਸਨ, ਪਰ ਹੋਰ ਸਾਰੇ ਸੁਣਨ ਵਾਲੇ ਰੋ ਰਹੇ ਸਨ । ਮਾਹੀ ਨੇ ਦਰਦ-ਕਹਾਣੀ ਸਮਾਪਤ ਕੀਤੀ, ਤੇ ਗੁਰਦੇਵ ਨੇ ਕਰਦ ਦੀ ਨੋਕ ਨਾਲ ਦੱਭ ਦੀ ਜੜ੍ਹ ਪੁੱਟ ਦਿਤੀ । ਰਾਏ ਕੱਲ੍ਹੇ ਨੇ ਇਹ ਕੌਤਕ ਵੇਖ ਕੇ ਪੁਛਿਆ, ''ਸੱਚੇ ਪਾਤਸ਼ਾਹ ! ਇਹ ਕੀ ?''

''ਰਾਏ ਕੱਲ੍ਹਾ !'' ਹਜ਼ੂਰ ਨੇ ਓਸੇ ਤਰ੍ਹਾਂ ਗੰਭੀਰ ਸੁਰ ਵਿਚ ਕਿਹਾ, ''ਜ਼ਾਲਮ ਸਰਕਾਰ ਦੀ ਜੜ੍ਹ ਪੁਟੀ ਗਈ ਹੈ ।''

''ਮਹਾਰਾਜ ! ਕੀ ਇਹ ਸਰਾਪ ਸਾਰੇ ਮੁਸਲਮਾਨਾਂ ਵਾਸਤੇ ਹੈ ? ਮੈਂ ਵੀ ਮੁਸਲਮਾਨ ਹਾਂ ।'' ਰਾਏ ਕੱਲ੍ਹਾ ਹਜ਼ੂਰ ਦੇ ਵਾਕ ਦੇ ਅਰਥ ਹੋਰ ਸਮਝ ਕੇ ਕੰਬ ਉਠਿਆ ।

''ਰਾਏ ਕੱਲ੍ਹਾ ! ਤੂੰ ਤਾਂ ਸਾਡਾ ਸ਼ਰਧਾਲੂ ਹੈਂ । ਸਾਡਾ ਕਿਸੇ ਮੁਸਲਮਾਨ ਨਾਲ ਵੀ ਵੈਰ ਨਹੀਂ । ਅਸਾਂ ਸਰਕਾਰ ਦੀ ਗੱਲ ਕੀਤੀ ਹੈ। ਤੇ ਉਹ ਵੀ ਸਰਾਪ ਨਹੀਂ ਹਕੀਕਤ ਹੈ, ਜੋ ਅਸੀਂ ਸਾਮ੍ਹਣੇ ਵੇਖ ਰਹੇ ਹਾਂ। ਜਿਸ ਸਰਕਾਰ ਦੇ ਅਹਿਦ ਵਿਚ ਅਜੇਹੇ ਅੱਤਿਆਚਾਰ ਹੋਣ, ਉਹ ਬਹੁਤਾ ਚਿਰ ਨਹੀਂ ਟਿਕ ਸਕਦੀ । ਉਹਦਾ ਟਿਕੇ ਰਹਿਣਾ, ਰੱਬੀ ਅਸੂਲਾਂ ਦੀ ਉਲੰਘਣਾ ਹੈ । ਤਾਂ ਕਿਹਾ ਹੈ, ਕਿ ਉਹ ਸਰਕਾਰ ਹੁਣ ਖ਼ਤਮ ਹੋ ਕੇ ਰਹੇਗੀ ।'' ਗੁਰਦੇਵ ਨੇ ਆਉਣ ਵਾਲੇ ਸਮੇਂ ਬਾਰੇ ਆਪਣੀ ਰਾਏ ਪੇਸ਼ ਕੀਤੀ । ਗੁਰੂ ਮਹਾਰਾਜਾ ਮਹਾਨ ਦੂਰ-ਦਰਸ਼ੀ ਸਨ।

## ਰਾਏ ਕੱਲ੍ਹੇ ਤੋਂ ਵਿਦਿਆ

ਗੁਰਦੇਵ ਪਿੰਡ ਦੀਨੇ ਨੂੰ ਰਵਾਨਾ ਹੋਣ ਲੱਗੇ, ਤਾਂ ਰਾਏ ਕੱਲ੍ਹੇ ਨੇ ਇਕ ਸੁੰਦਰ ਘੋੜਾ, ਢਾਲ ਤਲਵਾਰ ਤੇ ਇਕ ਸੌ ਇਕ ਸੋਨੇ ਦੀ ਮੋਹਰ ਭੇਟਾ ਧਰੀ। ਮਹਾਰਾਜ ਨੇ ਸਿਰੋਪਾਉ ਵਜੋਂ ਉਸ ਨੂੰ ਇਕ ਤਲਵਾਰ ਬਖ਼ਸ਼ੀ । ਰਾਏ ਕੱਲ੍ਹਾ ਤੇ ਉਸ ਦਾ ਪੁੱਤਰ, ਉਸ ਪਵਿਤਰ ਸ਼ਸਤਰ ਦੀ ਪੂਜਾ ਕਰਦੇ ਰਹੇ, ਪਰ ਪਿਛੋਂ ਆਉਣ ਵਾਲੀਆਂ ਪੀਹੜੀਆਂ ਉਹ ਸਤਕਾਰ ਕਾਇਮ ਨਾ ਰੱਖ ਸਕੀਆਂ ।

## ਗੁਰਦੇਵ ਦੀਨੇ ਪੁੱਜੇ

ਮਹਾਰਾਜ ਦੀਨੇ ਪੁਜੇ, ਤਾਂ ਰਾਏ ਜੋਧ ਦੇ ਪੋਤਰੇ ਚੌਧਰੀ ਲਖਮੀਰ, ਸ਼ਮੀਰ ਤੇ ਤਖ਼ਤ ਮੱਲ ਨੇ ਆ ਨਮਸਕਾਰ ਕੀਤੀ । ਰਾਏ ਜੋਧ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿੱਖ ਸੀ । 'ਗੁਰੂ ਸਰ' ਦੀ ਲੜਾਈ ਵਿਚ ਉਹਨੇ ਛੇਵੇਂ ਗੁਰੂ ਜੀ ਦੀ ਬੜੀ ਸੇਵਾ ਕੀਤੀ ਸੀ । ਰਾਏ ਜੋਧ ਦੀ ਔਲਾਦ ਨੇ 'ਕਾਂਗੜ' ਪਿੰਡ ਵਿਚੋਂ ਉਠ ਕੇ ਨਵਾਂ ਪਿੰਡ 'ਦੀਨਾ' ਵਸਾਇਆ। ਲਖਮੀਰ, ਸ਼ਮੀਰ ਉਸ ਵੇਲੇ ਦੀਨੇ ਰਹਿੰਦੇ ਸਨ । ਪਿੰਡ ਨਵਾਂ ਵੱਸਿਆ ਸੀ। ਪਿੰਡ ਦੇ ਤਖਾਣ ਸਿੱਖ ਭਾਈ 'ਦੇਸੂ' ਨੇ ਨਵਾਂ ਨਵਾਂ ਚੁਬਾਰਾ ਪਾਇਆ ਸੀ । ਉਹ ਲਿੰਬਿਆ ਪੋਚਿਆ ਬੜਾ ਸਾਫ਼ ਸੁਥਰਾ ਸੀ। ਗੁਰਦੇਵ ਦਾ ਉਤਾਰਾ ਉਸ ਚੁਬਾਰੇ ਵਿਚ ਕਰਾਇਆ ਗਿਆ । ਰਾਏ ਜੋਧ ਦਾ ਪਰਵਾਰ ਹਰ ਵੇਲੇ ਮਹਾਰਾਜ ਦੀ ਸੇਵਾ ਵਿਚ ਲੱਗਾ ਰਹਿੰਦਾ ।

ਖ਼ਬਰ ਸੁਣ ਕੇ ਭਾਈ ਰੂਪੇ ਦੀ ਬੰਸ ਵਿਚੋਂ ਭਾਈ ਧਰਮ ਸਿੰਘ, ਪਰਮ ਸਿੰਘ ਵੀ ਹਾਜ਼ਰ ਹੋਏ । ਉਹਨਾਂ ਨਜ਼ਰਾਨੇ ਵਜੋਂ ਬਸਤਰ ਤੇ ਇਕ ਸੁੰਦਰ ਘੋੜਾ ਭੇਟ ਕੀਤਾ। ਭਾਈ ਸ਼ਮੀਰ ਦੀ ਸੇਵਾ ਉਤੇ ਗੁਰਦੇਵ ਬਹੁਤ ਪਰਸੰਨ ਸਨ । ਮਹਾਰਾਜ ਨੇ ਉਹ ਘੋੜਾ ਤੇ ਬਸਤਰ ਸ਼ਮੀਰ ਨੂੰ ਬਖ਼ਸ਼ ਦਿਤੇ।

ਜਿਉਂ ਜਿਉਂ ਆਸ ਪਾਸ ਦੇ ਪਿੰਡਾਂ ਵਿਚ ਖ਼ਬਰ ਪਹੁੰਚਦੀ ਗਈ, ਸੰਗਤਾਂ ਨਜ਼ਰਾਨੇ ਲੈ ਕੇ ਹਾਜ਼ਰ ਹੋਣ ਲੱਗ ਪਈਆਂ । ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਵਾਰਤਾ ਸੁਣ ਕੇ ਲੋਕ ਤੜਪ ਉਠਦੇ । ਲੋਕਾਂ ਅੰਦਰ ਜੋਸ਼ ਤੇ ਰੋਸ ਵਧਦਾ ਜਾ ਰਿਹਾ ਸੀ ।

## ਵਜ਼ੀਰ ਖ਼ਾਂ ਦੀ ਚਿੱਠੀ ਸ਼ਮੀਰ ਵੱਲ

ਗੁਰਦੇਵ ਦੇ ਦੀਨੇ ਟਿਕੇ ਹੋਣ ਦੀ ਖ਼ਬਰ, ਨਵਾਬ ਸਰਹਿੰਦ ਵਜ਼ੀਰ ਖ਼ਾਂ ਨੂੰ ਵੀ ਪਹੁੰਚ ਗਈ । ਉਹਨੇ ਬੜੀ ਤਾੜਨਾ ਭਰੀ ਚਿੱਠੀ ਲਿਖੀ ਸ਼ਮੀਰ ਵੱਲੇ, ''ਜਾਣਦੇ ਹੋ, ਤੁਸੀਂ ਇਲਾਕੇ ਦੇ ਚੌਧਰੀ ਹੋ, ਸਰਕਾਰੀ ਬੰਦੇ ਹੋ । ਤੇ ਗੁਰੂ ਸਰਕਾਰ ਦਾ ਬਾਗ਼ੀ ਹੈ । ਬਾਗ਼ੀਆਂ ਨੂੰ ਪਨਾਹ ਦੇਣ ਵਾਲਾ ਵੀ ਬਾਗ਼ੀ ਹੀ ਸਮਝਿਆ ਜਾਂਦਾ ਹੈ । ਤੁਹਾਡਾ ਭਲਾ ਏਸ ਵਿਚ ਹੈ, ਕਿ ਮੇਰਾ ਹੁਕਮ ਮਿਲਦਿਆਂ ਸਾਰ ਗੁਰੂ ਨੂੰ ਕੈਦ ਕਰਕੇ ਮੇਰੇ ਪੇਸ਼ ਕਰ ਦਿਉ । ਇਸ ਹੁਕਮ ਨੂੰ ਨਾ ਮੰਨਣ, ਜਾਂ ਦੇਰ ਕਰਨ ਵਿਚ, ਤੁਸੀਂ ਵੀ ਬਾਗ਼ੀਆਂ ਵਾਲੀ ਸਜ਼ਾ ਦੇ ਹੱਕਦਾਰ ਸਮਝੇ ਜਾਉਗੇ ।''

ਸਮੀਰ ਨੇ ਵਜ਼ੀਰ ਖ਼ਾਂ ਵੱਲ ਉਤਰ ਲਿਖਿਆ, ''ਨਵਾਬ ਸਾਹਿਬ ਨੂੰ ਘਬਰਾਉਣਾ ਨਹੀਂ ਚਾਹੀਦਾ । ਏਥੇ ਕੋਈ ਐਸੀ ਕਾਰਵਾਈ ਨਹੀਂ ਹੋ ਰਹੀ, ਜਿਸ ਤੋਂ ਸਰਕਾਰ ਨੂੰ ਕੋਈ ਖ਼ਤਰਾ ਹੋਵੇ । ਅਸੀਂ ਗੁਰੂ ਮਹਾਰਾਜ ਦੇ ਸਿੱਖ ਹਾਂ । ਉਹਨਾਂ ਦੀ ਸੇਵਾ ਕਰਨਾ ਸਾਡਾ ਧਰਮ ਹੈ । ਨਵਾਬ ਸਾਹਿਬ ! ਕੀ ਜਨਾਬ ਦੇ ਪੀਰ ਆਪ ਪਾਸ ਆਉਣ, ਤਾਂ ਆਪ ਉਹਨਾਂ ਦੀ ਸੇਵਾ ਨਹੀਂ ਕਰੋਗੇ ? ਏਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਸਾਡੇ 'ਗੁਰੂ' ਹਨ । ਅਸੀਂ ਆਪਣੇ ਗੁਰੂ ਨਾਲ ਬੇਵਫ਼ਾਈ ਨਹੀਂ ਕਰ ਸਕਦੇ ।''

ਇਸ ਚਿੱਠੀ ਦੇ ਨਾਲ ਹੀ ਸ਼ਮੀਰ ਨੇ ਇਕ ਭਰੋਸੇ ਯੋਗ ਆਦਮੀ ਨੂੰ ਭੇਜਿਆ, ਜੋ ਦੋ-ਚਾਰ ਦਿਨ ਸਰਹਿੰਦ ਕਹਿ ਕੇ ਪਤਾ ਲਿਆਵੇ, ਕਿ ਵਜ਼ੀਰ ਖ਼ਾਂ ਛੇਤੀ ਹਮਲਾ ਕਰਨ ਦੀ ਤਿਆਰੀ ਤਾਂ ਨਹੀਂ ਕਰ ਰਿਹਾ ? ਉਸ ਆਦਮੀ ਨੇ ਵਾਪਸ ਆ ਕੇ ਖ਼ਬਰ ਦਿਤੀ, ਕਿ ਵਜ਼ੀਰ ਖ਼ਾਂ ਤਿਆਰੀ ਜ਼ਰੂਰ ਕਰ ਰਿਹਾ ਹੈ, ਪਰ ਛੇਤੀ ਹੀ ਕਿਸੇ ਹਮਲੇ ਦਾ ਅਜੇ ਖ਼ਤਰਾ ਨਹੀਂ ।

ਸ਼ਮੀਰ ਨੇ ਇਹ ਸਾਰੀ ਵਾਰਤਾ ਮਹਾਰਾਜ ਨੂੰ ਕਹਿ ਸੁਣਾਈ । ਸਵੈ-ਰਖਿਆ ਵਾਸਤੇ ਗੁਰਦੇਵ ਨੇ ਵੀ ਕੁਛ ਸਿਪਾਹੀ ਭਰਤੀ ਕਰ ਲਏ ।

ਏਥੇ (ਪਿੰਡ ਦੀਨੇ) ਬਹਿ ਕੇ ਗੁਰੂ ਮਹਾਰਾਜ ਨੇ 'ਜ਼ਫ਼ਰਨਾਮਾ' ਲਿਖਿਆ।

ਔਰੰਗਜ਼ੇਬ ਦੀ ਉਹ ਚਿੱਠੀ ਗੁਰਦੇਵ ਦੇ ਪਾਸ ਮੌਜੂਦ ਸੀ, ਜਿਸ ਵਿਚ ਬਾਦਸ਼ਾਹ ਨੇ ਕੁਰਾਨ ਦੀ ਕਸਮ ਖਾ ਕੇ ਕਿਹਾ ਸੀ, ਕਿ ਤੁਸੀਂ ਅਨੰਦਪੁਰ ਛੱਡ ਦਿਓ,

ਤਾਂ ਮੇਰੇ ਕਰਮਚਾਰੀ ਆਪ ਜੀ ਨੂੰ ਕੁਛ ਨਹੀਂ ਕਹਿਣਗੇ । 'ਜ਼ਫ਼ਰਨਾਮਾ' ਓਸੇ ਚਿੱਠੀ ਦੇ ਉਤਰ ਵਿਚ ਲਿਖਿਆ ਗਿਆ ਸੀ । ਵਜ਼ੀਰ ਖਾਂ ਫਿਰ ਹਮਲੇ ਦੀ ਤਿਆਰੀ ਕਰ ਰਿਹਾ ਸੀ । ਇਹ ਕਾਰਨ ਵੀ ਹੋ ਸਕਦਾ ਹੈ, ਜਿਸ ਕਰ ਕੇ ਗੁਰਦੇਵ ਨੇ ਬਾਦਸ਼ਾਹ ਵੱਲੇ ਚਿੱਠੀ ਲਿਖਣੀ ਜ਼ਰੂਰੀ ਸਮਝੀ ।

ਏਸੇ ਚਿੱਠੀ ਨੂੰ ਕੁਛ ਮੁਸਲਮਾਨ ਲੇਖਕ, 'ਗੁਰੂ ਜੀ ਵੱਲੋਂ ਬਾਦਸ਼ਾਹ ਪਾਸ ਦਰਖ਼ਾਸਤ '(ਬੇਨਤੀ-ਪੱਤਰ)' ਲਿਖਦੇ ਹਨ । ਪਰ ਜ਼ਫ਼ਰਨਾਮੇ ਨੂੰ ਪੜ੍ਹਿਆ ਤਾਂ ਇਹ 'ਬੇਨਤੀ-ਪੱਤਰ' ਦੀ ਬਜਾਏ 'ਤਾੜਨਾ-ਪੱਤਰ' ਹੀ ਮਾਲੂਮ ਹੁੰਦਾ ਹੈ । 'ਜ਼ਫ਼ਰਨਾਮਾ' ਦਾ ਅਰਥ ਹੀ 'ਫ਼ਤਹਿ' ਦੀ ਚਿੱਠੀ ਹੈ । ਹੇਠਾਂ ਅਸੀਂ ਉਸ ਦਾ ਕੁਛ ਵੇਰਵਾ ਲਿਖਦੇ ਹਾਂ ।

## ''ਜ਼ਫਰਨਾਮਾ ਪਾਤਸ਼ਾਹੀ ੧੦''

ਇਸ ਦੇ ਪਹਿਲੇ ਬਾਰਾਂ ਸ਼ਿਅਰ ਅਕਾਲ ਪੁਰਖ ਦੀ ਉਸਤਤ ਵਿਚ ਹਨ। ਅੱਗੇ ਲਿਖਿਆ ਹੈ :– 'ਦਾਸਤਾਨ' ਭਾਵ 'ਸਾਖੀ', ਜੋ ਇਉਂ ਸ਼ੁਰੂ ਹੁੰਦੀ ਹੈ :

''ਮਰਾ ਏਤਬਾਰੇ ਬਰੀਂ ਕਸਮ ਨੇਸਤ ।
ਕਿ ਏਜ਼ਦ ਗਵਾਹ ਅਸਤ ਯਜ਼ਦਾਂ ਯਕੇਸਤ। ੧੩।''

(ਮੈਨੂੰ ਏਸ ਕਸਮ ਉਤੇ ਕੋਈ ਇਤਬਾਰ ਨਹੀਂ । ਈਸ਼ਵਰ ਗਵਾਹ ਹੈ, ਜੋ ਇਕ ਹੈ ।)

ਅੱਗੇ ਬੜੇ ਸਖ਼ਤ ਸ਼ਬਦਾਂ ਵਿਚ ਬਾਦਸ਼ਾਹ ਤੇ ਉਹਦੇ ਅਹਿਲਕਾਰਾਂ ਬਾਰੇ ਲਿਖਿਆ ਹੈ, ਜਿਨ੍ਹਾਂ ਝੂਠੀਆਂ ਕਸਮਾਂ ਖਾਧੀਆਂ ਸਨ । ਫਿਰ ਚਮਕੌਰ ਦਾ ਜ਼ਿਕਰ ਆਉਂਦਾ ਹੈ ।

''ਗੁਰਿਸਨਹ ਚਿ ਕਾਰੇ ਕੁਨੱਦ ਚਿਹਲ ਨਰ ।
ਕਿ ਦਹ ਲਕ ਬਰ-ਆਯਦ ਬਰੋ ਬੇ-ਖ਼ਬਰ । ੧੯।''

(ਚਾਲੀ ਭੁੱਖੇ ਮਰਦ ਕੀ ਕਰਦੇ, ਜਿਨ੍ਹਾਂ ਉਤੇ ਦਸ ਲੱਖ ਬੇ-ਖ਼ਬਰੇ ਹੀ ਆ ਪਏ।)

'ਉਹ ਸਾਰੇ ਕਸਮਾਂ ਤੋੜ ਕੇ ਆ ਪਏ, ਤਾਂ ਮਜਬੂਰ ਹੋ ਕੇ ਅਸਾਂ ਵੀ ਹਥਿਆਰ ਉਠਾ ਲਏ ।'

ਅਗਲਾ ਸ਼ਿਅਰ ਗੁਰਦੇਵ ਸਿਧਾਂਤ ਵਜੋਂ ਪੇਸ਼ ਕਰਦੇ ਹਨ, ਜੋ ਮਹਾਰਾਜ ਦਾ ਜੀਵਨ-ਫ਼ਲਸਫ਼ਾ ਹੈ ।

''ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ।
ਹਲਾਲ ਅਸਤ ਬੁਰਦਨ ਬ-ਸ਼ਮਸ਼ੇਰ ਦਸਤ । ੨੨।''

(ਜਦੋਂ ਕੰਮ ਸਾਰਿਆਂ ਹੀਲਿਆਂ ਤੋਂ ਲੰਘ ਜਾਵੇ, ਫਿਰ ਤਲਵਾਰ ਉਠਾ ਲੈਣਾ ਧਰਮ ਹੈ ।)

ਸੁਲ੍ਹਾ ਸਫ਼ਾਈ ਦਾ ਕੋਈ ਢੰਗ ਵੀ ਸਫਲ ਨਹੀਂ ਸੀ ਹੋਇਆ । ਏਥੋਂ ਤਕ, ਕਿ ਗੁਰੂ ਤੇਗ਼ ਬਹਾਦਰ ਜੀ ਦਾ ਆਖ਼ਰੀ ਚਾਰਾ, ਜੋ ਬਾਦਸ਼ਾਹ ਨੂੰ ਸਮਝਾ ਕੇ ਜ਼ੁਲਮ ਤੋਂ ਰੋਕਣ ਵਾਸਤੇ ਕੀਤਾ ਗਿਆ ਸੀ, ਸਫਲ ਹੋਣ ਦੀ ਥਾਂ, ਸਗੋਂ ਉਸ ਦਾ ਸਿੱਟਾ ਉਲਟਾ ਨਿਕਲਿਆ ਸੀ । ਗੁਰੂ ਤੇਗ਼ ਬਹਾਦਰ ਸਾਹਿਬ ਸ਼ਹੀਦ ਕਰ ਦਿਤੇ ਗਏ ਸਨ। ਏਸੇ ਕਾਰਨ ਦਸਵੇਂ ਪਾਤਸ਼ਾਹ ਨੂੰ ਤਲਵਾਰ ਉਠਾਉਣੀ ਪਈ ਸੀ । ਉਸਦੇ ਨਤੀਜੇ ਸਭ ਦੇ ਸਾਮ੍ਹਣੇ ਸਨ । 'ਜ਼ਫ਼ਰਨਾਮਾ' ਲਿਖ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵਾਰ ਫਿਰ ਚਾਰਾ ਕੀਤਾ, ਜੇ ਬਾਦਸ਼ਾਹ ਆਪਣੀ ਨੀਤੀ ਬਦਲ ਲਵੇ, ਤਾਂ ਲੜਾਈ ਵਿਚ ਜੋ ਹਜ਼ਾਰਾਂ ਲੋਕਾਂ ਦਾ ਬੇਅਰਥ ਲਹੂ, ਡੁੱਲ੍ਹ ਰਿਹਾ ਹੈ, ਉਹ ਬਚ ਜਾਵੇ। ਗੁਰਦੇਵ ਅਮਨ ਦੇ ਹਾਮੀ ਸਨ । ਹਥਿਆਰ ਉਠਾਉਣ ਵਾਸਤੇ ਹਜ਼ੂਰ ਓਦੋਂ ਹੀ ਤਿਆਰ ਹੁੰਦੇ, ਜਦੋਂ ਹੋਰ ਕੋਈ ਚਾਰਾ ਨਾ ਰਹਿ ਜਾਵੇ । ਬਾਦਸ਼ਾਹ ਨੂੰ ਮਿਲਣ ਦੀ ਤਜਵੀਜ਼ ਵੀ ਗੁਰੂ ਜੀ ਨੇ ਏਸੇ ਵਾਸਤੇ ਰੱਖੀ ਸੀ, ਜੇ ਭਲਾ ਏਸ ਤਰ੍ਹਾਂ ਹੀ ਕੋਈ ਅਮਨ ਦਾ ਰਾਹ ਨਿਕਲ ਆਵੇ ।

ਹਜ਼ੂਰ ਅੱਗੇ ਲਿਖਦੇ ਹਨ, ''ਮੈਂ ਕੁਰਾਨ ਦੀ ਕਸਮ ਉਤੇ ਕੀ ਇਤਬਾਰ ਕਰਾਂ? ਨਹੀਂ ਤਾਂ ਤੂੰ ਹੀ (ਹੇ ਔਰੰਗਜ਼ੇਬ !) ਦੱਸ, ਮੇਰਾ ਇਸ ਪਾਸੇ ਕੀ ਕੰਮ ਸੀ। ਮੈਂ ਨਹੀਂ ਜਾਣਦਾ ਸਾਂ, ਕਿ ਇਹ ਆਦਮੀ ਲੂੰਬੜੀ ਵਾਂਗ ਦਾਅ-ਪੇਚ ਲਾਉਣ ਵਾਲਾ ਹੈ, ਜਾਣਦਾ, ਤਾਂ ਕਦੇ ਵੀ ਇਸ ਰਾਹੇ ਨਾ ਪੈਂਦਾ, ਤੇਰੇ ਛਲ ਵਿਚ ਨਾ ਆਉਂਦਾ । ਜਿਹੜਾ ਆਦਮੀ ਕੁਰਾਨ ਦੀ ਸੌਂਹ ਖਾ ਲਵੇ, ਉਸ ਨਾਲ ਲੜਨਾ ਜਾਂ ਉਸਨੂੰ ਬੰਨ੍ਹਣਾ ਮਾਰਨਾ ਨਹੀਂ ਚਾਹੀਦਾ । ਮਗਰ ਉਹ ਕਾਲੇ ਬਸਤਰਾਂ ਵਾਲੇ ਰੌਲਾ ਪਾਉਂਦੇ ਆ ਪਏ।''

ਫਿਰ ਹਜ਼ੂਰ ਕਹਿੰਦੇ ਹਨ, ਕਿ ਮੈਂ ਵੀ ਹਥਿਆਰ ਉਠਾ ਲਏ, ਤੇ 'ਜੋ ਵੀ ਕੰਧ ਤੋਂ ਬਾਹਰ ਮੇਰੇ ਸਾਮ੍ਹਣੇ ਆਇਆ, ਮੈਂ ਤੀਰ ਉਹਦੇ ਲਹੂ ਵਿਚ ਡੋਬ ਦਿਤਾ । ਜਿਹੜਾ ਕੰਧ ਤੋਂ ਉਪਰ ਮੇਰੇ ਸਾਮ੍ਹਣੇ ਨਾ ਆਇਆ, ਨਾ ਉਸ ਨੂੰ ਤੀਰ ਖਾਣਾ ਪਿਆ, ਨਾ ਉਹ ਖ਼ੁਆਰ ਹੋਇਆ । ਨਾਹਰ ਖ਼ਾਂ ਮੇਰੇ ਸਾਮ੍ਹਣੇ ਆਇਆ, ਤਾਂ ਉਹ ਤੀਰ ਖਾ ਕੇ ਮਰ ਗਿਆ ।''

ਫਿਰ ਮਹਾਰਾਜ ਖ਼ਵਾਜਾ ਮਰਦੂਦ (ਮਹਿਮੂਦ ਅਲੀ) ਦਾ ਜ਼ਿਕਰ ਕਰਦੇ ਹਨ: 'ਉਹ ਮਰਦੂਦ ਖ਼ਵਾਜਾ ਕੰਧ ਦੇ ਉਹਲੇ ਲੁਕਿਆ ਰਿਹਾ । ਉਹ ਸੂਰਮਿਆਂ ਵਾਂਗ ਸਾਮ੍ਹਣੇ ਨਾ ਆਇਆ । ਅਫ਼ਸੋਸ, ਮੈਂ ਉਹਦਾ ਮੂੰਹ ਵੇਖ ਲੈਂਦਾ, ਤਾਂ ਇਕ ਤੀਰ ਉਹਨੂੰ ਵੀ ਬਖ਼ਸ਼ ਛਡਦਾ ।'

ਇਸ ਸ਼ਿਅਰ ਦਾ ਨਸ਼ਾਨਾ ਬਾਦਸ਼ਾਹ ਨੂੰ ਇਹ ਦੱਸਣਾ ਹੈ, ਕਿ ਤੇਰੇ ਜਰਨੈਲ ਕਿਨੇ ਬਾਦਸ਼ਾਹ ਸਨ ।

ਅੱਗੇ ਬੜੇ ਸੁੰਦਰ ਸ਼ਬਦਾਂ ਵਿਚ ਜੰਗ ਦਾ ਵਰਣਨ ਹੈ ।

ਕੁਰਾਨ ਦੀ ਕਸਮ ਵੱਲ ਇਸ਼ਾਰਾ ਕਰਦੇ ਹੋਏ ਗੁਰਦੇਵ ਇਕ ਵਾਰ ਫਿਰ ਲਿਖਦੇ ਹਨ, 'ਜੋ ਕੁਰਾਨ ਦੀ ਕਸਮ ਖਾ ਕੇ ਉਸ ਨੂੰ ਪੂਰਿਆਂ ਕਰੇ, ਈਸ਼ਵਰ ਉਸ ਦਾ ਸਹਾਈ ਹੁੰਦਾ ਹੈ ।' ਇਸ਼ਾਰਾ ਇਸ ਪਾਸੇ ਹੈ, ਕਿ ਐ ਬਾਦਸ਼ਾਹ ! ਤੂੰ ਕਸਮ ਖਾ ਕੇ ਜਿੰਨੀ-ਕੁ ਨਿਭਾਈ ਹੈ, ਆਪੇ ਸੋਚ ਲੈ ।

ਅੱਗੇ ਬਾਦਸ਼ਾਹ ਬਾਰੇ ਹਜ਼ੂਰ ਆਪਣੀ ਰਾਏ ਬੜੇ ਖਰੇ ਖਰੇ ਸ਼ਬਦਾਂ ਵਿਚ ਲਿਖਦੇ ਹਨ ।

'ਨ ਦਾਨਮ ਕਿ ਈਂ ਮਰਦ ਪੈਮਾਂ ਸ਼ਿਕੰਨ ।
ਕਿ ਦੌਲਤ ਪਰਸਤ ਅਸਤ ਈਮਾਂ ਫ਼ਿਕੰਨ ।੪੫।
ਨ ਈਮਾਂ ਪਰਸਤੀ ਨ ਅਉਜ਼ਾਇ ਦੀਂ ।
ਨ ਸਾਹਿਬ ਸ਼ਨਾਸੀ ਨ ਮੁਹੰਮਦ ਯਕੀਂ ।੪।''

(ਮੈਂ ਨਹੀਂ ਸਾਂ ਜਾਣਦਾ, ਕਿ ਇਹ ਮਰਦ ਜ਼ਬਾਨ ਕਰਕੇ ਫਿਰ ਜਾਣ ਵਾਲਾ ਹੈ। ਇਹ ਦੌਲਤ ਪ੍ਰਸਤ ਤੇ ਧਰਮ ਵੱਲੋਂ ਮੂੰਹ ਮੋੜਨ ਵਾਲਾ ਹੈ । (ਐ ਔਰਗਜ਼ੇਬ !) ਨਾ ਤੂੰ ਈਮਾਨ ਪ੍ਰਸਤ ਹੈਂ, ਨਾ ਦੀਨ-ਮਜ਼ਹਬ ਬਾਰੇ ਸਮਝਦਾ ਹੈਂ । ਨਾ ਤੂੰ ਖ਼ੁਦਾ ਨੂੰ ਪਛਾਣਦਾ ਹੈਂ, ਨਾ ਤੇਰਾ ਮੁਹੰਮਦ ਉਤੇ ਯਕੀਨ ਹੈ ।)

ਇਸ ਦਾ ਕਾਰਨ ਲਿਖਦੇ ਹਨ :

''ਹਰਾਂ ਕਸ ਕਿ ਈਮਾਂ ਪਰਸਤੀ ਕੁਨੱਦ।
ਨ ਪੈਮਾਂ ਖ਼ੁਦਸ਼ ਪੇਸ਼ੋ ਪਸਤੀ ਕੁਨੱਦ ।੪।''

(ਕਿਉਂਕਿ, ਜੋ ਆਦਮੀ ਆਪਣੇ ਧਰਮ ਨੂੰ ਮੰਨਣ ਵਿਚ ਯਕੀਨ ਰੱਖਦਾ ਹੈ, ਉਹ ਆਪਣੇ ਬਚਨ ਤੋਂ ਕਦੇ ਨਹੀਂ ਫਿਰਦਾ ।)

ਉਪਰਲੇ ਸ਼ਿਅਰ ਪੜ੍ਹ ਕੇ ਆਪ ਹੀ ਅੰਦਾਜ਼ਾ ਲਾ ਲਵੋ, ਕਿ ਇਹ ਚਿੱਠੀ 'ਬੇਨਤੀ-ਪੱਤਰ' ਹੈ ਜਾਂ 'ਤਾੜਨਾ-ਪੱਤਰ' ।

ਅਗਲੇ ਸ਼ਿਅਰ ਵੀ ਘੱਟ ਸਖ਼ਤ ਨਹੀਂ । ਉਹਦਾ ਦਾ ਭਾਵ-ਅਰਥ ਹੈ। 'ਜਿਹੜਾ ਆਦਮੀ ਕੁਰਾਨ ਦੀ ਕਸਮ ਖਾ ਕੇ ਨਹੀਂ ਨਿਭਾਉਂਦਾ, ਉਹਦੇ ਉਤੇ ਕੋਈ ਇਤਬਾਰ ਨਹੀਂ । ਹਾਂ, ਖ਼ੁਦਾ ਦੀ ਝੂਠੀ ਸੌਂਹ ਖਾਣ ਦਾ ਤੇਰੇ ਸਿਰ 'ਤੇ ਭਾਰ ਹੈ । ਤੇਰਾ ਮੁਹੰਮਦ ਤੇਰੇ ਸਾਮ੍ਹਣੇ ਆ ਕੇ ਪੁੱਛੇ, ਤਾਂ ਤੂੰ ਉਹਨੂੰ ਕੀ ਜਵਾਬ ਦੇਵੇਂਗਾ । ਤੇਰਾ ਫ਼ਰਜ਼ ਬਣਦਾ ਹੈ, ਕਿ ਜੋ ਕੰਮ ਤੂੰ ਕਰੇਂ, ਆਪਣੀ ਲਿਖਤ ਮੁਤਾਬਕ ਕਰੇਂ ।'

ਅੱਗੇ ਆਪਣੀ ਚਿੱਠੀ ਬਾਰੇ ਹਜ਼ੂਰ ਲਿਖਦੇ ਹਨ, 'ਸਾਡਾ ਲਿਖਿਆ ਤੇਰੇ ਤਕ ਪਹੁੰਚ ਰਿਹਾ ਹੈ, ਤੇ (ਭਾਈ ਦਇਆ ਸਿੰਘ) ਜ਼ਬਾਨੀ ਵੀ ਦਸੇਗਾ। ਤੈਨੂੰ ਚਾਹੀਦਾ ਹੈ, ਕਿ ਤੂੰ ਉਹ ਕੰਮ ਕਰੇਂ, ਜਿਸਤੋਂ ਅੰਤ ਸਮੇਂ ਤੈਨੂੰ ਸੁਖ ਪਰਾਪਤ ਹੋਵੇ ।'

ਅਗਲੇ ਸ਼ੇਅਰ ਵਿਚ ਹਜ਼ੂਰ, ਉਸ ਦੇ ਮਰਦਊਪੁਣੇ ਨੂੰ ਟੁੰਬਣ ਵਾਸਤੇ ਲਿਖਦੇ ਹਨ:

''ਹਮੂੰ ਮਰਦ ਬਾਯਦ ਸ਼ਵਦ ਸੁਖ਼ਨ ਵਰ ।
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ । ੫੫ ।''

(ਮਰਦ ਉਹ ਹੁੰਦਾ ਹੈ, ਜੋ ਜ਼ਬਾਨ ਦਾ ਪੂਰਾ ਹੋਵੇ । ਉਹ ਮਰਦ ਨਹੀਂ, ਜਿਸ ਦੇ ਮਨ ਵਿਚ ਕੁਛ ਹੋਰ ਤੇ ਜ਼ਬਾਨ 'ਤੇ ਕੁਛ ਹੋਰ ਹੋਵੇ ।)

ਅੱਗੇ ਗੁਰਦੇਵ ਆਪਣੇ ਵੱਲੋਂ ਬਾਦਸ਼ਾਹ ਨੂੰ ਸੱਦਾ ਦੇਂਦੇ ਹਨ, ''ਤੂੰ 'ਕਾਂਗੜ' ਪਿੰਡ ਵਿਚ ਆ ਜਾ, ਤਾਂ ਕਿ ਆਪਣੀ ਮੁਲਾਕਾਤ ਹੋ ਸਕੇ । ਇਸ ਰਾਹ 'ਤੇ ਤੈਨੂੰ ਕੋਈ ਖ਼ਤਰਾ ਨਹੀਂ, ਕਿਉਂਕਿ ਬਰਾੜਾਂ ਦੀ ਸਾਰੀ ਕੌਮ ਮੇਰੇ ਹੁਕਮ ਵਿਚ ਹੈ । ਮੇਰੇ ਕੋਲ ਆ, ਤਾਕਿ ਸਾਰੀ ਗੱਲ ਬਾਤ ਜ਼ਬਾਨੀ ਹੋ ਜਾਵੇ। ਅਸੀਂ ਤੇਰੇ ਉਤੇ ਦਇਆ ਕਰ ਦਿਆਂਗੇ । ਜੇ ਅਕਾਲ ਪੁਰਖ ਦਾ ਹੁਕਮ ਹੋਵੇ, ਤਾਂ ਅਸੀਂ ਤੇਰੇ ਕੋਲ ਆਉਣ ਵਾਸਤੇ ਵੀ ਤਿਆਰ ਹਾਂ ।''

ਫਿਰ ਮਹਾਰਾਜ, ਬਾਦਸ਼ਾਹ ਨੂੰ ਹਦਾਇਤ ਕਰਦੇ ਹੋਏ ਲਿਖਦੇ ਹਨ:

''ਮਜ਼ਨ ਤੇਗ਼ ਬਰ ਖ਼ੂਨਿ ਕਸ ਬੇ-ਦਰੇਗ਼ ।
ਤੁਰਾ ਨੀਜ਼ ਖ਼ੂਨ ਅਸਤ ਬਾ ਚਰਖ਼ ਤੇਗ਼ । ੬੯ ।''

(ਕਿਸੇ ਦਾ ਖ਼ੂਨ ਕਰਨ ਵਾਸਤੇ ਬੇਧੜਕ ਤਲਵਾਰ ਨਾ ਚਲਾ, ਕਿਉਂਕਿ ਆਸਮਾਨੀ ਤੇਗ਼ ਤੇਰਾ ਖ਼ੂਨ ਵੀ ਲੈ ਸਕਦੀ ਹੈ ।)

ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਕਰਦੇ ਹਜ਼ੂਰ ਲਿਖਦੇ ਹਨ:

''ਚਿ ਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ।
ਕਿ ਬਾਕੀ ਬਿਮਾਂਦ ਅਸਤ ਪੇਚੀਦਹ ਮਾਰ । ੭੫ ।

ਚਿ ਮਰਦੀ ਕਿ ਅਖ਼ਗਰ ਖ਼ਾਮੋਸ਼ਾਂ ਕੁਨੀ ।
ਕਿ ਆਤਸ਼ ਦਮਾਂ ਰਾ ਬ-ਦਉਰਾਂ ਕੁਨੀ ।''

[ਕੀ ਹੋਇਆ, ਜੇ ਚਾਰੇ ਬੱਚੇ (ਸਾਹਿਬਜ਼ਾਦੇ) ਮਾਰੇ ਗਏ । ਕੁੰਡਲੀਆ ਸੱਪ ਅਜੇ ਬਾਕੀ ਬੈਠਾ ਹੈ । (ਇਸ਼ਾਰਾ ਆਪਣੇ ਵੱਲੇ ਤੇ ਖ਼ਾਲਸਾ ਪੰਥ ਵੱਲੇ ਹੈ ।) ਇਹ ਕੀ ਬਹਾਦਰੀ ਹੈ, ਕਿ ਤੂੰ ਚੰਗਿਆੜੀਆਂ ਬੁਝਾਉਂਦਾ ਹੈ, ਪਰ ਦਘਦੀ ਅੱਗ ਨੂੰ ਉਲਟਾ ਭੜਕਾ ਰਿਹਾ ਹੈ । ਭਾਵ, ਤੇਰੇ ਇਹਨਾਂ ਜ਼ੁਲਮਾਂ ਨਾਲ ਰੋਸ ਦੀ ਅੱਗ ਵਧੇਰੇ ਭੜਕ ਰਹੀ ਹੈ ।]

ਮਹਾਰਾਜ, ਪਹਾੜੀਆਂ ਦੇ ਵਰੋਧ ਦਾ ਕਾਰਨ ਦਸਦੇ ਹਨ:

''ਮਨਸ ਕੁਸ਼ਤਨਮ ਕੋਹੀਯਾਂ ਬੁੱਤ ਪ੍ਰਸਤ ।
ਕਿ ਓ ਬੁਤ ਪ੍ਰਸਤੰਦ ਮਨ ਬੁੱਤ ਸ਼ਿਕਸਤ । ੯੫।

(ਮੈਂ, ਬੁੱਤ ਪੂਜਣ ਵਾਲੇ ਪਹਾੜੀਆਂ ਦਾ ਵਿਰੋਧੀ ਹਾਂ । ਕਿਉਂਕਿ ਉਹ ਬੁੱਤ-ਪੂਜ ਹਨ ਤੇ ਮੈਂ ਬੁੱਤਾਂ ਦੇ ਤੋੜਨ ਵਾਲਾ ।)

ਅਖ਼ੀਰ ਵਿਚ ਗੁਰਦੇਵ ਫਿਰ ਔਰੰਗਜ਼ੇਬ ਨੂੰ ਸੰਬੋਧਨ ਕਰਕੇ ਲਿਖਦੇ ਹਨ, ''ਜੇ ਤੇਰੀ ਨਜ਼ਰ ਆਪਣੀ ਸੈਨਾ ਤੇ ਦੌਲਤ ਵੱਲ ਹੈ, ਤਾਂ ਸਾਡਾ ਧਿਆਨ ਪਰਮਾਤਮਾ ਦੇ ਧੰਨਵਾਦ ਵੱਲ ਹੈ । ਜੇ ਤੈਨੂੰ ਮੁਲਕ ਤੇ ਮਾਲ ਦਾ ਮਾਣ ਹੈ, ਤਾਂ ਸਾਨੂੰ ਅਕਾਲ ਪੁਰਖ ਦਾ ਆਸਰਾ ਹੈ । ਇਸ ਸਰਾਂ ਰੂਪੀ ਸੰਸਾਰ 'ਤੇ ਨਾ ਭੁੱਲ, ਕਿਉਂਕਿ ਵਾਰੀ ਵਾਰੀ ਸਭ ਨੇ ਚੱਲ ਜਾਣਾ ਹੈ ।.... ਤੂੰ ਬਲਵਾਨ ਹੈ, ਤਾਂ ਮਾੜਿਆਂ ਉਤੇ ਧੱਕਾ ਨਾ ਕਰ । ਆਪਣੀ ਕਸਮ ਨੂੰ ਆਪ ਹੀ ਤੇਸੇ ਨਾਲ ਨਾ ਵਢ । (ਤੇ ਸਾਡਾ ਤਾਂ ਵਿਸ਼ਵਾਸ ਹੈ, ਕਿ) ਇਕ ਵਾਹਿਗੁਰੂ ਮਿੱਤਰ ਹੋਵੇ, ਤਾਂ ਦੁਸ਼ਮਣ ਕੀ ਕਰ ਸਕਦਾ ਹੈ, ਭਾਵੇਂ ਉਹ ਸੈਂਕੜੇ ਵੈਰ ਕਰਨ ਵਾਲੇ ਇਕੱਠੇ ਹੋ ਜਾਣ । ਦੁਸ਼ਮਣ ਭਾਵੇਂ ਦੁਸ਼ਮਣੀ ਦੇ ਹਜ਼ਾਰ ਯਤਨ ਕਰੇ, ਦੂਸਰੇ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ ।'

ਇਹ ਚਿੱਠੀ ਦੇ ਕੇ ਗੁਰਦੇਵ ਨੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਨੂੰ ਬਾਦਸ਼ਾਹ ਵੱਲ ਰਵਾਨਾ ਕੀਤਾ । ਦੋਵੇਂ ਸਿੰਘ, ਮੁਸਲਮਾਨ ਅਹਿਦੀਆਂ ਦਾ ਭੇਸ ਵਟਾ ਕੇ ਤੁਰ ਪਏ ।

## ਔਰੰਗਜ਼ੇਬ ਨੂੰ ਜ਼ਫ਼ਰਨਾਮਾ ਮਿਲਿਆ

ਔਰੰਗਜ਼ੇਬ ਉਸ ਵੇਲੇ ਦੱਖਣ ਵਿਚ ਅਹਿਮਦ ਨਗਰ ਸੀ । ਲੰਮੇ ਸਫ਼ਰ ਦੀਆਂ ਕਠਨ ਔਕੜਾਂ ਸਹਾਰਦੇ ਹੋਏ ਭਾਈ ਦਇਆ ਸਿੰਘ ਤੇ ਧਰਮ ਸਿੰਘ ਅਹਿਮਦ ਨਗਰ ਪਹੁੰਚੇ । ਇਸ ਨਾਲੋਂ ਵੀ ਔਖਾ ਕੰਮ ਸੀ, ਆਪ ਬਾਦਸ਼ਾਹ ਦੇ ਹੱਥ ਚਿੱਠੀ ਦੇਣਾ ।

ਸ਼ਾਹੀ ਕਰਮਚਾਰੀਆਂ ਨਾਲ ਰਸੂਖ਼ ਪੈਦਾ ਕਰਕੇ ਭਾਈ ਦਇਆ ਸਿੰਘ ਨੇ ਇਹ ਕਾਰਜ ਵੀ ਨੇਪਰੇ ਚਾੜ੍ਹ ਲਿਆ । ਚਿੱਠੀ ਸਿੱਧੀ ਬਾਦਸ਼ਾਹ ਦੇ ਹੱਥ ਦਿਤੀ ਗਈ ।

ਬਾਦਸ਼ਾਹ ਦੱਖਣ ਦੀ ਲੰਮੀ ਮੁਹਿੰਮ ਤੋਂ ਤੰਗ ਪੈ ਚੁੱਕਾ ਸੀ । ਉਸ ਵੇਲੇ ਉਹਦੇ ਮਨ ਦੀ ਹਾਲਤ ਬਹੁਤ ਖ਼ਰਾਬ ਸੀ । ਉਤੋਂ ਗੁਰੂ ਮਹਾਰਾਜ ਦਾ ਮੁਰਾਸਲਾ ਜਾ ਪਹੁੰਚਾ । 'ਜ਼ਫ਼ਰਨਾਮਾ' ਪੜ੍ਹ ਕੇ ਬਾਦਸ਼ਾਹ ਸਿਰ ਤੋਂ ਪੈਰਾਂ ਤਕ ਕੰਬ ਉਠਿਆ । ਭੈ-ਰਹਿਤ ਸਚਾਈ ਨੇ ਉਹਦੇ ਮਨ 'ਤੇ ਬਹੁਤ ਅਸਰ ਕੀਤਾ । ਉਹਨੇ ਬੜੇ ਆਦਰ ਨਾਲ ਭਾਈ ਦਇਆ ਸਿੰਘ ਨੂੰ ਪਾਸ ਬਿਠਾ ਕੇ ਸਾਰੀ ਵਾਰਤਾ ਸੁਣੀ । ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਕਹਾਣੀ ਸੁਣ ਕੇ ਬਾਦਸ਼ਾਹ ਦਾ ਮਨ ਭੈ ਨਾਲ ਕੰਬ ਉਠਿਆ । ਇਕ ਤਾਂ ਉਹਨੇ ਓਸੇ ਵੇਲੇ ਵਜ਼ੀਰ ਖ਼ਾਂ ਤੇ ਪੰਜਾਬ ਦੇ ਹੋਰ ਹਾਕਮਾਂ ਨੂੰ 'ਫ਼ੁਰਮਾਨ' ਲਿਖਵਾ ਭੇਜੇ, ਕਿ ਗੁਰੂ ਜੀ ਨਾਲ ਕੋਈ ਝਗੜਾ ਨਾ ਕੀਤਾ ਜਾਵੇ । ਦੂਸਰਾ ਉਹਨੇ ਦਇਆ ਸਿੰਘ ਹੱਥ ਮਹਾਰਾਜ ਵਾਸਤੇ ਸੱਦਾ-ਪੱਤਰ ਭੇਜਿਆ, ਜਿਸ ਵਿਚ ਬੜੇ ਨਰਮ ਸ਼ਬਦਾਂ ਰਾਹੀਂ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ ਗਈ ਸੀ, ਕਿ ਗੁਰਦੇਵ ਦੱਖਣ ਪਹੁੰਚ ਕੇ ਬਾਦਸ਼ਾਹ ਨੂੰ ਮਿਲਣ । ਨਾਲ ਹੀ ਬਾਦਸ਼ਾਹ ਨੇ ਦਇਆ ਸਿੰਘ ਧਰਮ ਸਿੰਘ ਨੂੰ ਰਾਹਦਾਰੀ ਪਰਵਾਨਾ ਦੇ ਦਿਤਾ, ਜਿਸਦਾ ਭਾਵ ਸੀ, ਕਿ ਕੋਈ ਸਰਕਾਰੀ ਆਦਮੀ ਉਹਨਾਂ ਨੂੰ ਰਾਹ ਵਿਚ ਨਾ ਰੋਕੇ ।

## ਔਰੰਗਜ਼ੇਬ ਦੀ ਮੌਤ

ਮਗਰ ਔਰੰਗਜ਼ੇਬ ਨੂੰ ਗੁਰੂ ਮਹਾਰਾਜ ਨਾਲ ਮੁਲਾਕਾਤ ਕਰਨ ਦਾ ਕਦੇ ਵੀ ਸਮਾਂ ਨਾ ਮਿਲਿਆ । ਗੁਰੂ ਮਹਾਰਾਜ ਦੱਖਣ ਵੱਲ ਜਾ ਹੀ ਰਹੇ ਸਨ, ਜਾਂ ਦੋ ਮਾਰਚ, ੧੭੦੭ ਈ. ਨੂੰ ਅਹਿਮਦ ਨਗਰ ਵਿਚ ਔਰੰਗਜ਼ੇਬ ਮਰ ਗਿਆ।

## ਜ਼ਫ਼ਰਨਾਮੇ ਦਾ ਅਸਰ

'ਜ਼ਫ਼ਰਨਾਮੇ' ਦੀ ਲਿਖਤ ਦਾ ਔਰੰਗਜ਼ੇਬ ਦੇ ਮਨ 'ਤੇ ਬਹੁਤ ਅਸਰ ਹੋਇਆ। ਉਸ ਵੇਲੇ ਹੀ ਉਹਦੇ ਦਿਲ ਦੀ ਹਾਲਤ ਹੇਠਾਂ ਦਿਤੀ ਚਿੱਠੀ ਤੋਂ ਪਰਗਟ ਹੋ ਜਾਂਦੀ ਹੈ ।

ਮੌਤ ਦੇ ਬਿਸਤਰੇ 'ਤੇ ਪਿਆ ਹੋਇਆ ਔਰੰਗਜ਼ੇਬ ਆਪਣੇ ਪੁੱਤਰ ਆਜ਼ਮ ਨੂੰ ਲਿਖਦਾ ਹੈ, ''ਪਿਛਲੀ ਉਮਰ, ਬੁਢਾਪੇ ਦੀ ਕਮਜ਼ੋਰੀ ਨੇ ਗਾਣ ਲਿਆ ਹੈ । ਮੇਰੇ ਨੈਣ ਪ੍ਰਾਣ ਸ਼ਕਤੀਹੀਣ ਹੋ ਗਏ ਹਨ । ਮੈਂ ਇਕੱਲਾ ਆਇਆ ਸਾਂ, ਤੇ ਇਕੱਲਾ ਜਾ ਰਿਹਾ ਹਾਂ, ਮੈਨੂੰ ਏਨਾ ਵੀ ਗਿਆਨ ਨਹੀਂ, ਕਿ ਮੈਂ ਕੌਣ ਹਾਂ, ਕੀ ਕਰਦਾ ਰਿਹਾ ਹਾਂ, ਤੇ

ਕਿੱਥੇ ਜਾਣਾ ਹੈ । ਜੋ ਸਮਾਂ ਮੈਂ ਬੰਦਗੀ ਤੋਂ ਬਿਨਾਂ ਗੁਜ਼ਾਰ ਲਿਆ ਹੈ, ਉਸਦਾ ਮੈਨੂੰ ਪਛਤਾਵਾ ਹੈ । ਮੈਂ ਆਪਣੇ ਰਾਜ ਵਿਚ ਚੰਗੀ ਹਕੂਮਤ ਨਹੀਂ ਕੀਤੀ ਤੇ ਨਾ ਹੀ ਲੋਕਾਂ ਦਾ ਪਿਆਰ ਜਿੱਤ ਸਕਿਆ ਹਾਂ । ਮੈਂ ਦੁਨੀਆਂ ਵਿਚ ਸੱਖਣੇਂ ਹੱਥੀਂ ਆਇਆ ਸਾਂ, ਪਰ ਜਾਂਦੀ ਵਾਰ ਪਾਪਾਂ ਦਾ ਭਾਰ ਨਾਲ ਲੈ ਕੇ ਜਾ ਰਿਹਾ ਹਾਂ । ਪਤਾ ਨਹੀਂ, ਕੀਤੇ ਗੁਨਾਹਾਂ ਬਦਲੇ ਮੈਨੂੰ ਕੀ ਸਜ਼ਾ ਭੁਗਤਣੀ ਪਵੇਗੀ ।[1]

ਇਹ ਹੈ ਜ਼ਫ਼ਰਨਾਮੇ ਦਾ ਅਸਰ । ਬਾਦਸ਼ਾਹ ਨੇ ਪੰਜਾਬ ਦੇ ਹਾਕਮਾਂ ਵੱਲ ਹੁਕਮ ਲਿਖ ਭੇਜੇ, ਪਰ ਉਸਦੇ ਪਹੁੰਚਣ ਤੋਂ ਪਹਿਲਾਂ ਹੀ ਵਜ਼ੀਰ ਖ਼ਾਂ ਨੇ ਮੁਕਤਸਰ ਵਿਚ ਗੁਰੂ ਮਹਾਰਾਜ ਨਾਲ ਆਖ਼ਰੀ ਲੜਾਈ ਲੜ ਵੇਖੀ ।

— 0 —



1. ਜਾਦੂ ਨਾਥ ਸਰਕਾਰ । Short History of Aurangzeb, Third Edition, P. 364.

# ਦੀਨੇ ਤੋਂ ਖਿਦਰਾਣੇ ਤਕ ਤੇ ਜੰਗ ਮੁਕਤਸਰ

ਗੁਰਦੇਵ ਜਾਣਦੇ ਸਨ, ਕਿ ਵਜ਼ੀਰ ਖ਼ਾਨ ਅਮਨ ਨਾਲ ਨਹੀਂ ਬੈਠੇਗਾ। ਸੋ, ਹਜ਼ੂਰ ਵੀ ਸਵੈ-ਰੱਖਿਆ ਵਾਸਤੇ ਯਤਨ ਕਰ ਰਹੇ ਸਨ । ਸਾਹਿਬਜ਼ਾਦਿਆਂ ਦੀ ਸ਼ਹੀਦੀ ਨੇ ਲੋਕਾਂ ਦੇ ਅੰਦਰ ਸਰਕਾਰ ਦੇ ਵਿਰੁੱਧ ਰੋਸ ਭਰ ਦਿਤਾ ਸੀ । ਪਰਚਾਰ ਦਵਾਰਾ ਉਸਨੂੰ ਜਥੇਬੰਦ ਕਰਨਾ ਜ਼ਰੂਰੀ ਸੀ । ਦੀਨੇ ਤੋਂ ਉਠ ਕੇ ਹਜ਼ੂਰ ਨੇ ਨੇੜੇ ਤੇੜੇ ਦੇ ਪਿੰਡਾਂ ਵਿਚ ਚੱਕਰ ਲਾਇਆ । ਰੱਖ ਵਾਲਾ, ਜਲਾਲ, ਵਾਂਦਰ, ਬਰਗਾੜੀ, ਬਹਿਬਲ, ਸਿਉਰਾਮ ਆਦਿ ਪਿੰਡਾਂ ਵਿਚ ਪਰਚਾਰ ਕਰਕੇ ਮਹਾਰਾਜ ਫਿਰ 'ਦੀਨੇ' ਆ ਗਏ । ਗੁਰਦੇਵ ਦਾ ਵਧੇਰੇ ਨਸ਼ਾਨਾ ਲੋਕਾਂ ਨੂੰ ਅੰਮ੍ਰਿਤ ਛਕਣ ਵਾਸਤੇ ਪ੍ਰੇਰਨ ਦਾ ਸੀ ।

## ਕਪੂਰੇ ਨਾਲ ਮੇਲ

ਖ਼ਬਰਾਂ ਪਹੁੰਚੀਆਂ, ਕਿ ਵਜ਼ੀਰ ਖ਼ਾਂ ਛੇਤੀ ਹੀ ਚੜ੍ਹਾਈ ਕਰਨ ਵਾਲਾ ਹੈ । ਗੁਰਦੇਵ ਸੰਘਣੀ ਵਸੋਂ ਦੇ ਨੇੜੇ ਜੰਗ ਨਹੀਂ ਸਨ ਕਰਨਾ ਚਾਹੁੰਦੇ । ਇਸ ਵਾਸਤੇ ਹਜ਼ੂਰ 'ਦੀਨਾ' ਛੱਡ ਕੇ ਤੁਰ ਪਏ । ਮਹਾਰਾਜ ਦੇ ਨਾਲ ਉਸ ਵੇਲੇ ਥੋੜੇ ਹੀ ਸਿੰਘ ਸਨ। ਗੁਰਦੇਵ ਪਿੰਡ ਭਦੌੜ, ਭਗਤਾ, ਜੈਤੋ, ਲੰਭਾਂਵਾਲੀ ਹੁੰਦੇ ਹੋਏ ਕੋਟ ਕਪੂਰੇ ਦੇ ਨੇੜੇ ਆ ਉਤਰੇ । ਖ਼ਬਰ ਸੁਣ ਕੇ ਪਿੰਡ ਦਾ ਸਰਦਾਰ 'ਕਪੂਰਾ' ਹਜ਼ੂਰ ਦੇ ਦਰਸ਼ਨ ਵਾਸਤੇ ਆਇਆ । ਉਹਨੇ ਇਕ ਸੁੰਦਰ ਘੋੜਾ ਤੇ ਕੁਛ ਹੋਰ ਵਸਤਾਂ ਭੇਟਾ ਧਰ ਕੇ ਮੱਥਾ ਟੇਕਿਆ । ਕਪੂਰਾ ਉਸ ਵੇਲੇ ਚੁਰਾਸੀ ਪਿੰਡਾਂ ਦਾ ਮਾਲਕ ਸੀ । ਪਿੰਡ ਵਿਚ ਉਹਨੇ ਇਕ ਮਜ਼ਬੂਤ ਕਿਲ੍ਹਾ ਵੀ ਬਣਾਇਆ ਹੋਇਆ ਸੀ । ਏਸੇ ਕਾਰਨ ਨਗਰ ਦਾ ਨਾਮ 'ਕੋਟ ਕਪੂਰਾ' ਪੈ ਗਿਆ ।

ਗੁਰਦੇਵ ਨੇ ਕਪੂਰ ਕੋਲੋਂ ਕਿਲ੍ਹਾ ਮੰਗਿਆ, ਜਿਸ ਵਿਚ ਬਹਿ ਕੇ ਹਜ਼ੂਰ ਵਜ਼ੀਰ ਖ਼ਾਂ ਦਾ ਟਾਕਰਾ ਕਰ ਸਕਣ । ਕਪੂਰਾ ਬੜੀ ਔਕੜ ਵਿਚ ਫਸ ਗਿਆ। ਉਹਦੇ ਮਨ ਵਿਚ ਗੁਰੂ ਮਹਾਰਾਜ ਵਾਸਤੇ ਸ਼ਰਧਾ ਹੈ, ਹਜ਼ੂਰ ਨੂੰ ਘੋੜਾ ਤੇ ਹੋਰ ਸੁਗ਼ਾਤਾਂ ਭੇਟਾ ਕਰਦਾ ਹੈ । ਕੁਛ ਦਿਨ ਪਿਛੋਂ ਪਿੰਡ ਢਿੱਲਵੀਂ ਪਹੁੰਚ ਕੇ ਆਪਣੇ ਪੁੱਤਰਾਂ ਪੋਤਰਿਆਂ ਨੂੰ ਅੰਮ੍ਰਿਤ ਵੀ ਛਕਾਉਂਦਾ ਹੈ । ਪਰ [illegible] ਉਹ ਗੁਰੂ

ਮਹਾਰਾਜ ਨੂੰ ਕਿਲ੍ਹਾ ਦੇਣ ਵਾਸਤੇ ਤਿਆਰ ਨਹੀਂ ਹੁੰਦਾ। ਸਭ ਤੋਂ ਵਧੇਰੇ ਭੈ ਉਹਦੇ ਅੰਦਰ ਆਪਣੀ ਜਾਇਦਾਦ ਦੇ ਖੁੱਸ ਜਾਣ ਦਾ ਹੈ। ਉਹ ਬਹੁਤ ਵੱਡੀ ਜਾਗੀਰ ਦਾ ਮਾਲਕ ਹੈ। ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ । ਜੁੱਗ ਪਲਟਾਊ ਲਹਿਰਾਂ ਦੇ ਨਾਲ ਹਮਦਰਦੀ ਹੁੰਦਿਆਂ ਹੋਇਆਂ ਵੀ ਵੱਡੇ ਆਦਮੀ (ਜਾਗੀਰਦਾਰ ਤੇ ਧਨਵਾਨ) ਕਦੇ ਸਿੱਧਾ ਹਿੱਸਾ ਨਹੀਂ ਲਿਆ ਕਰਦੇ। ਜਾਇਦਾਦ ਦਾ ਮੋਹ ਉਹਨਾਂ ਦੇ ਅੰਦਰ ਧਰਮ ਦੇਸ਼ ਤੇ ਆਪਣੀ ਜਾਨ ਨਾਲੋਂ ਵੀ ਵਧੇਰੇ ਹੁੰਦਾ ਹੈ । ਏਹੋ ਹਾਲਤ ਕਪੂਰੇ ਦੀ ਸੀ । ਉਹਨੇ ਗੁਰਦੇਵ ਨੂੰ ਕਿਲ੍ਹਾ ਦੇਣ ਤੋਂ ਇਨਕਾਰ ਕਰ ਦਿਤਾ । ਗੁਰਦੇਵ ਸਦਾ ਹੀ ਰਜ਼ਾ ਵਿਚ ਰਾਜ਼ੀ ਰਹਿਣ ਦੇ ਅਭਿਆਸੀ ਸਨ । ਮਹਾਰਾਜ ਓਸੇ ਵੇਲੇ ਕਪੂਰੇ ਦਾ ਪਿੰਡ ਛਡ ਕੇ 'ਢਿੱਲਵੀਂ' ਜਾ ਬੈਠੇ ।

## ਸੋਢੀ ਕੌਲ ਕੋਲ ਨੀਲਾ ਬਾਣਾ ਉਤਾਰਿਆ

ਪ੍ਰਿਥੀ ਚੰਦ ਦੀ ਬੰਸ ਵਿਚੋਂ ਸੋਢੀ ਕੌਲ ਢਿੱਲਵੀਂ ਰਹਿੰਦਾ ਸੀ । ਉਹ ਗੁਰਦੇਵ ਦੇ ਚਰਨਾਂ ਵਿਚ ਹਾਜ਼ਰ ਹੋਇਆ । ਉਹਨੇ ਸਫ਼ੈਦ ਬਸਤਰ ਤੇ ਨਜ਼ਰਾਨਾ ਸਾਮ੍ਹਣੇ ਧਰ ਕੇ ਮੱਥਾ ਟੇਕਿਆ । ਨਾਲ ਹੀ ਉਹਨੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਦਾਸ ਦੀ ਬੇਨਤੀ ਪਰਵਾਨ ਹੋਵੇ । ਆਪ ਹੁਣ ਨੀਲੇ ਬਸਤਰ ਉਤਾਰ ਕੇ ਸਫ਼ੈਦ ਪਹਿਨ ਲਵੋ ।''

ਗੁਰਦੇਵ ਨੇ ਸੋਢੀ ਕੌਲ ਦੀ ਬੇਨਤੀ ਮੰਨ ਕੇ ਨੀਲੇ ਬਸਤਰ ('ਉੱਚ ਦੇ ਪੀਰ' ਵਾਲਾ ਬਾਣਾ) ਉਤਾਰ ਕੇ ਸਫ਼ੈਦ ਪੁਸ਼ਾਕ ਪਹਿਨ ਲਈ । ਲਾਗੇ ਅੰਗੀਠਾ ਬਲ ਰਿਹਾ ਸੀ । ਨੀਲੇ ਕੱਪੜੇ ਪਾੜ ਪਾੜ ਕੇ ਗੁਰਦੇਵ ਉਸ ਅੰਗੀਠੇ ਵਿਚ ਸੁੱਟਦੇ ਜਾਂਦੇ । ਹਵਾ ਨਾਲ ਉੱਡ ਕੇ ਇਕ ਨੀਲੀ ਲੀਰ ਅੰਗੀਠੇ ਤੋਂ ਬਾਹਰ ਜਾ ਪਈ । ਭਾਈ ਮਾਨ ਸਿੰਘ ਨੇ ਨਸ਼ਾਨੀ ਵਜੋਂ ਉਹ ਨੀਲੀ ਲੀਰ ਉੱਠਾ ਕੇ ਆਪਣੇ ਦਸਤਾਰੇ ਵਿਚ ਟੰਗ ਲਈ ।

## ਕਪੂਰੇ ਦੇ ਪਰਵਾਰ ਨੇ ਅੰਮ੍ਰਿਤ ਛਕਿਆ

ਮਹਾਰਾਜ, ਕਪੂਰੇ ਨਾਲ ਨਾਰਾਜ਼ ਹੋ ਕੇ ਤੁਰ ਆਏ ਸਨ । ਕਪੂਰਾ ਆਪਣੇ ਸਾਥੀਆਂ ਤੇ ਪਰਵਾਰ ਨੂੰ ਨਾਲ ਲੈ ਕੇ ਢਿੱਲਵੀਂ ਗੁਰਦੇਵ ਦੇ ਚਰਨਾਂ 'ਤੇ ਆ ਡਿੱਗਾ। ਉਹਨੇ ਆਪਣੇ ਪੁੱਤਰਾਂ ਪੋਤਰਿਆਂ ਨੂੰ ਗੁਰਦੇਵ ਪਾਸੋਂ ਅੰਮ੍ਰਿਤ ਛਕਵਾਇਆ । ਗੁਰਦੇਵ ਨੇ ਪਰਸੰਨ ਹੋ ਕੇ ਕਪੂਰੇ ਨੂੰ ਖੰਡਾ ਤੇ ਢਾਲ ਬਖ਼ਸ਼ੇ ।

ਸੋਢੀ ਕੌਲ ਦੀ ਬੇਨਤੀ ਮੰਨ ਕੇ ਮਹਾਰਾਜ ਨੇ ਉਸਦੇ ਪੋਤਰੇ ਅਭੈ ਚੰਦ ਨੂੰ ਅੰਮ੍ਰਿਤ ਛਕਾ ਕੇ ਅਭੈ ਸਿੰਘ ਬਣਾਇਆ । ਨਾਲ ਹੀ ਮਹਾਰਾਜ ਨੇ ਹੁਕਮ ਕੀਤਾ, ''ਅਸਾਂ ਸਿੱਖਾਂ ਨੂੰ ਹੁਕਮ ਕੀਤਾ ਸੀ, ਕਿ ਪ੍ਰਿਥੀਏ ਤੇ ਧੀਰ ਮੱਲ ਦੀ ਬੰਸ ਨਾਲ ਨਹੀਂ ਵਰਤਣਾ । ਪਰ ਜਿਹੜਾ ਉਹਨਾਂ ਵਿਚੋਂ ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇ, ਉਸ ਨਾਲ ਮੇਲ ਗੇਲ ਦੀ ਆਗਿਆ ਹੈ ।''

ਗੁਰਦੇਵ ਏਥੋਂ ਰਵਾਨਾ ਹੋਏ, ਤਾਂ ਖ਼ਬਰ ਮਿਲੀ, ਕਿ ਵਜ਼ੀਰ ਖ਼ਾਂ ਦੀਆਂ ਫ਼ੌਜਾਂ ਦੋ ਚਾਰ ਦਿਨ ਤਕ ਪਹੁੰਚਣ ਵਾਲੀਆਂ ਹਨ। ਕਪੂਰੇ ਨੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਸੰਘਣੇ ਜੰਗਲ ਵਿਚ 'ਖਿਦਰਾਣੇ ਦੀ ਢਾਬ' ਬੜੀ ਸੁਰੱਖਯਤ ਥਾਂ ਹੈ। ਆਪ ਓਥੇ ਪਹੁੰਚ ਜਾਓ, ਤਾਂ ਠੀਕ ਰਹੇਗਾ।''

ਹਜ਼ੂਰ ਨੂੰ ਇਹ ਸਲਾਹ ਪਸੰਦ ਆਈ। ਕਪੂਰੇ ਨੇ ਰਸਤਾ ਦੱਸਣ ਵਾਸਤੇ ਆਪਣਾ ਭਰੋਸੇ ਯੋਗ ਆਦਮੀ 'ਖਾਨਾ ਬਰਾੜ' ਨਾਲ ਤੋਰਿਆ, ਜੋ ਗੁਰਦੇਵ ਨੂੰ 'ਖਿਦਰਾਣੇ ਦੀ ਢਾਬ' ਉਤੇ ਪੁਚਾ ਆਵੇ।

ਹਜ਼ੂਰ 'ਰਾਮਿਆਣੇ' ਪਿੰਡ ਤੋਂ ਅੱਗੇ ਤੁਰੇ ਹੀ ਸਨ, ਜਾਂ ਭੋਰ ਪਿੰਡ ਦੇ ਰਹਿਣ ਵਾਲੇ ਭਾਈ ਗੁਰਬਖ਼ਸ਼ ਸਿੰਘ ਨੇ ਆ ਕੇ ਖ਼ਬਰ ਦਿਤੀ, ਕਿ ਵਜ਼ੀਰ ਖ਼ਾਨ ਅੱਠ ਹਜ਼ਾਰ ਫ਼ੌਜ ਲਈ ਧਾਈ ਕੀਤੀ ਆ ਰਿਹਾ ਹੈ। ਹਜ਼ੂਰ ਨੇ ਓਸੇ ਹੌਸਲੇ ਨਾਲ ਉਤਰ ਦਿਤਾ, ''ਘਬਰਾਉਣ ਦੀ ਲੋੜ ਨਹੀਂ, ਅਕਾਲ ਰਾਖਾ ਹੈ।''

## ਮਝੈਲ ਸ਼ਰਣ ਆਏ

ਗੁਰਦੇਵ ਰਾਮਿਆਣੇ ਤੋਂ ਥੋੜੀ ਦੂਰ ਹੀ ਗਏ ਸਨ, ਜਾਂ ਮਾਝੇ ਦੇ ਕੁਛ ਸਿੱਖ ਆ ਹਾਜ਼ਰ ਹੋਏ। ਇਹਨਾਂ ਬਾਰੇ ਗਿ. ਗਿਆਨ ਸਿੰਘ ਜੀ (ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੩੧੨) ਲਿਖਦੇ ਹਨ, ''ਅਜੇ ਰਾਮਿਆਣੇ ਤੋਂ ਥੋੜੀ ਦੂਰ ਹੀ ਸਾਹਿਬ ਗਏ ਸੀ, ਤਦੋਂ ਨੂੰ ਮਾਝੇ ਦੇ ਸਿੱਖ, ਜੋ ਅਨੰਦਪੁਰ ਦੇ ਜੰਗ ਸਮੇਂ ਸਿੱਖੀ ਬੇਦਾਵਾ ਲਿਖ ਕੇ ਚਲੇ ਗਏ ਸਨ, ਗੁਰੂ ਜੀ ਪਾਸ ਪੁਜੇ। ਕਿਉਂਕਿ ਓਸ ਦੇਸ਼ ਦੇ ਲੋਕਾਂ ਨੇ ਗੁਰੂ ਜੀ ਦੇ ਜੰਗ ਚਮਕੌਰ ਤੇ ਸਾਹਿਬਜ਼ਾਦਿਆਂ ਦਾ ਸ਼ਹੀਦ ਹੋਣਾ ਸੁਣ ਕੇ, ਸਿੱਖੀਓਂ ਬੇਦਾਵਾ ਲਿਖਣ ਵਾਲਿਆਂ ਨੂੰ ਬਹੁਤ ਧਿਰਕਾਰਾਂ ਦਿਤੀਆਂ ਤੇ ਆਖਿਆ, ਕਿ ਤੁਸੀਂ ਮਾਝੇ ਨੂੰ ਕਲੰਕ ਲਾਇਆ। ਉਨ੍ਹਾਂ ਆਖਿਆ, ਸਾਨੂੰ ਦੂਨੀ ਚੰਦ ਮਸੰਦ ਨੇ ਗੁਰੂ ਤੋਂ ਬੇਮੁਖ ਪਾਪੀ ਬਣਾ ਦਿਤਾ[1]।''

---

1. ਇਸ ਤੋਂ ਸਿੱਧ ਹੁੰਦਾ ਹੈ, ਕਿ ਲੋਕ, ਦੂਨੀ ਚੰਦ ਤੇ ਉਹਦੇ ਨਾਲ ਅਨੰਦਪੁਰ ਛਡਣ ਵਾਲਿਆਂ ਨੂੰ ਹੀ 'ਬੇਦਾਵੀਏ' ਮੰਨਦੇ ਸਨ।

ਮੈਕਾਲਿਫ਼ (ਜਿਲਦ ਪੰਜਵੀਂ, ਪੰਨਾ ੨੧੧) ਵੀ ਏਹਾ ਮੰਨਦਾ ਹੈ। All the contests and sufferings of the Guru became known in the Manjha, and the Sikhs who dwelt there censured themselves for having listened to Duni Chand and abandoned the Guru at Anandpur. (ਮਾਝੇ ਦੇ ਸਿੱਖ ਆਪਣੇ ਆਪ ਨੂੰ ਕੋਸਦੇ, ਕਿ ਉਹ ਦੂਨੀ ਚੰਦ ਦੇ ਆਖੇ ਲੱਗ ਕੇ ਅਨੰਦਪੁਰ ਵਿਚ ਗੁਰੂ ਜੀ ਨੂੰ ਛੱਡ ਕੇ ਕਿਉਂ ਆ ਗਏ।)

ਅੰਮ੍ਰਿਤਸਰ ਸਿੱਖੀ ਦਾ ਕੇਂਦਰ ਹੋਣ ਕਰਕੇ, ਮਾਝੇ ਵਿਚ ਸਿੱਖੀ ਦਾ ਪਰਚਾਰ ਪੁਰਾਣਾ ਤੇ ਵਧੇਰੇ ਸੀ। ਅਨੰਦਪੁਰ ਦਾ ਛੱਡਣਾ, ਚਮਕੌਰ ਦਾ ਯੁੱਧ ਤੇ ਸਰਹਿੰਦ ਵਿਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀਆਂ ਖ਼ਬਰਾਂ ਸਾਰੇ ਪੰਜਾਬ ਵਿਚ ਖਿਲਰ ਗਈਆਂ ਸਨ। ਇਉਂ ਸਮਝੋ, ਕਿ ਸਾਰਾ ਪੰਜਾਬ ਗੁੱਸੇ ਦੀ ਅੱਗ ਵਿਚ ਬਲ ਰਿਹਾ ਸੀ। ਮਾਝੇ ਵਿਚ ਇਹ ਖ਼ਬਰਾਂ ਵੀ ਪਹੁੰਚ ਗਈਆਂ ਸਨ, ਕਿ ਗੁਰਦੇਵ ਉਸ ਸਮੇਂ ਮਾਲਵੇ ਵਿਚ ਫਿਰ ਰਹੇ ਹਨ। ਦੁਨੀ ਚੰਦ ਦੇ ਪੋਤਰੇ ਭਾਵੇਂ ਗੁਰੂ ਮਹਾਰਾਜ ਪਾਸੋਂ ਭੁੱਲ ਬਖ਼ਸ਼ਾਂ ਆਏ ਸਨ, ਪਰ ਤਾਂ ਵੀ ਲੋਕ ਦੁਨੀ ਚੰਦ ਦੇ ਨਾਲ ਅਨੰਦਪੁਰ ਛੱਡ ਆਉਣ ਵਾਲਿਆਂ ਨੂੰ ਇੱਜ਼ਤ ਨਾਲ ਨਹੀਂ ਸਨ ਵੇਖਦੇ। ਬਹੁਤ ਹੱਦ ਤਕ ਮਝੈਲ ਉਸ ਘਟਨਾ ਨੂੰ ਮਾਝੇ ਵਾਸਤੇ ਨਮੋਸ਼ੀ ਦਾ ਕਾਰਨ ਸਮਝਦੇ ਸਨ। ਇਹਨਾਂ ਸਾਰੇ ਖ਼ਿਆਲਾਂ ਦੇ ਪ੍ਰੇਰੇ ਹੋਏ ਬਹੁਤ ਸਾਰੇ ਸਿੱਖ ਮਾਝੇ ਤੋਂ ਗੁਰੂ ਜੀ ਦੀ ਭਾਲ ਵਿਚ ਤੁਰ ਪਏ, ਜੋ ਰਾਮਿਆਣੇ ਪਿੰਡ ਕੋਲ ਆ ਮਿਲੇ।

ਜਨਤਾ ਵਿਚ ਕੁਛ ਲੋਕ ਅਜੇਹੇ ਵੀ ਹੁੰਦੇ ਹਨ, ਜਿਨ੍ਹਾਂ ਦੇ ਅੰਦਰ ਗੱਲੀਂ-ਬਾਤੀਂ 'ਆਗੂ' ਬਣਨ ਦੀ ਬਹੁਤ ਭੁੱਖ ਹੁੰਦੀ ਹੈ। ਉਹ ਚਾਹੁੰਦੇ ਹਨ, ਜੋ ਵੀ ਕਾਰਜ ਹੋਵੇ, ਉਹਨਾਂ ਦੇ ਰਾਹੀਂ ਹੋਵੇ; ਜਾਂ ਉਹ ਏਨਾ ਕਹਿਣ ਜੋਗੇ ਹੋ ਜਾਣ ਕਿ ਇਹ ਕਾਰਜ ਉਹਨਾਂ ਦੀ ਘਾਲਣਾ ਸਦਕਾ ਹੀ ਨੇਪਰੇ ਚੜ੍ਹਿਆ ਹੈ। ਮਝੈਲ ਸਿੱਖਾਂ ਦੇ ਨਾਲ ਕੁਛ ਉਹੋ ਜੇਹੇ 'ਚੌਧਰੀ' ਤੇ 'ਮਸੰਦ' ਵੀ ਰਲ ਪਏ। ਉਹਨਾਂ ਦੂਸਰਿਆਂ ਨਾਲੋਂ ਵੀ ਵਧੇਰੇ ਝੁਕ ਕੇ ਗੁਰਦੇਵ ਦੇ ਚਰਨਾਂ 'ਤੇ ਮੱਥਾ ਟੇਕਿਆ। ਉਹਨਾਂ ਅਗੇਚ ਬਣਨ ਦੇ ਚਾਹਵਾਨਾਂ ਨੇ ਹੱਥ ਜੋੜ ਕੇ ਕਿਹਾ, ''ਸੱਚੇ ਪਾਤਸ਼ਾਹ! ਆਪ ਜੀ ਦੇ ਦੁੱਖ ਸੁਣ ਕੇ ਅਸੀਂ ਸਹਾਰ ਨਹੀਂ ਸਕਦੇ। ਅਸੀਂ ਸਾਰੇ ਮਾਝੇ ਵੱਲੋਂ ਆਏ ਹਾਂ। ਆਪ ਸਾਡੇ ਨਾਲ ਮਾਝੇ ਵਿਚ ਚੱਲ ਟਿਕੋ। ਓਥੇ ਅਸੀਂ ਆਪੇ ਸਾਰੇ ਝਗੜੇ ਨਜਿੱਠ ਲਵਾਂਗੇ। ਲੋੜ ਪਈ 'ਤੇ, ਅਸੀਂ ਹਾਕਮਾਂ ਨੂੰ ਸਮਝਾ ਕੇ ਬਾਦਸ਼ਾਹ ਨਾਲ ਸੁਲ੍ਹਾ ਵੀ ਕਰਾ ਦਿਆਂਗੇ। ਪਰਦੇਸ ਵਿਚ ਅਸੀਂ ਕੁਛ ਨਹੀਂ ਕਰ ਸਕਦੇ, ਪਰ ਮਾਝੇ ਵਿਚ ਸਾਰੀਆਂ ਜ਼ੁੰਮੇਵਾਰੀਆਂ ਚੁੱਕ ਲਵਾਂਗੇ।''

ਗੁਰਦੇਵ ਉਪਰੋਂ ਉਪਰੋਂ ਹਮਦਰਦੀ ਜਤਾਉਣ ਵਾਲਿਆਂ ਬਾਰੇ ਚੰਗੀ ਤਰ੍ਹਾਂ ਸਮਝਦੇ ਸਨ। ਹਜ਼ੂਰ ਨੇ ਜ਼ਰਾ ਰੋਹ ਨਾਲ ਕਿਹਾ, ''ਤੁਸੀਂ ਸਿੱਖ ਬਣ ਕੇ ਆਏ ਹੋ, ਜਾਂ ਗੁਰੂ ਬਣ ਕੇ? ਸਿੱਖ ਦਾ ਕੰਮ ਗੁਰੂ ਦਾ ਹੁਕਮ ਮੰਨਣਾ ਹੁੰਦਾ ਹੈ, ਗੁਰੂ ਨੂੰ ਸਮਝਾਉਣਾ ਨਹੀਂ। ਮੈਨੂੰ ਉਹ ਸਿੱਖ ਪਿਆਰੇ ਹਨ, ਜੋ ਗੁਰੂ ਦੇ ਇਕ ਇਸ਼ਾਰੇ ਉਤੇ

ਜਾਨਾਂ ਵਾਰ ਦੇਣ । ਮੌਤ ਤੋਂ ਮੂੰਹ ਫੇਰਨ ਵਾਲਿਆਂ ਦੀ ਲੋੜ ਨਹੀਂ । ਦੂਸਰੀ ਗੱਲ, ਬਾਦਸ਼ਾਹ ਨਾਲ ਸੁਲ੍ਹਾ ਕਰਾ ਦੇਣ ਦੀ । ਤੁਹਾਡਾ ਬਾਦਸ਼ਾਹ ਉਤੇ ਐਨਾ ਹੀ ਅਸਰ ਹੈ, ਤਾਂ ਇਹ ਅਸਰ ਰਸੂਖ਼ ਪਹਿਲਾਂ ਕਿਉਂ ਨਾ ਵਰਤਿਆ ? ਗੁਰੂ ਅਰਜਨ ਦੇਵ ਜੀ ਨੂੰ ਬਲਦੀ ਲੋਹ ਉਤੇ ਸਾੜਿਆ ਗਿਆ । ਓਦੋਂ ਤੁਸੀਂ ਕਿੱਥੇ ਸੀ ? ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਦਿੱਲੀ ਸ਼ਹੀਦ ਕੀਤਾ ਗਿਆ । ਓਦੋਂ ਤੁਸਾਂ ਬਾਦਸ਼ਾਹ ਨੂੰ ਕਿਉਂ ਨਾ ਰੋਕ ਲਿਆ ? ਫਿਰ ਕੱਲ੍ਹ ਦੀ ਗੱਲ ਹੈ, ਛੋਟੇ ਛੋਟੇ ਮਾਸੂਮ ਸਾਹਿਬਜ਼ਾਦੇ ਸਰਹਿੰਦ ਵਿਚ ਬੜੀ ਬੇਕਿਰਕੀ ਨਾਲ ਸ਼ਹੀਦ ਕੀਤੇ ਗਏ । ਓਦੋਂ ਜ਼ਾਲਮ ਨੂੰ ਜ਼ੁਲਮ ਤੋਂ ਕਿਉਂ ਨਾ ਰੋਕ ਲਿਆ ? ਯਾਦ ਰਖੋ, ਜ਼ਾਲਮ ਸਮਝਾਇਆਂ ਤੇ ਤਰਲੇ ਕੀਤਿਆਂ ਜ਼ੁਲਮ ਤੋਂ ਕਦੇ ਬਾਜ਼ ਨਹੀਂ ਆਇਆ ਕਰਦਾ । ਉਸ ਦਾ ਇਲਾਜ ਤਾਂ ਤਲਵਾਰ ਹੈ। ਤੇ ਤੁਹਾਡੇ ਦਿਲ ਦੀ ਅਸਾਂ ਸਮਝ ਲਈ ਹੈ । ਤੁਸੀਂ ਜਾ ਸਕਦੇ ਹੋ । ਗੋਬਿੰਦ ਸਿੰਘ ਤੁਹਾਡਾ ਅਹਿਸਾਨ ਲੈਣ ਵਾਸਤੇ ਤਿਆਰ ਨਹੀਂ ।'' ਇਹ ਕਹਿੰਦੇ ਹੋਏ ਗੁਰਦੇਵ ਰੋਹ ਵਿਚ ਅੱਗੇ ਤੁਰ ਗਏ ।

ਪਿੱਛੇ ਰਹਿ ਗਏ ਮਝੈਲ । ਉਹਨਾਂ ਵਿਚ ਦੋ ਖ਼ਿਆਲਾਂ ਦੇ ਲੋਕ ਸਨ : ਇਕ ਉਹ, ਜੋ ਸ਼ਰਧਾ ਨਾਲ ਸ਼ਹੀਦ ਹੋਣ ਵਾਸਤੇ ਆਏ ਸਨ, ਤੇ ਦੂਸਰੇ ਗਿਣਤੀ ਦੇ ਬੰਦੇ 'ਚੌਧਰੀ' । ਚੌਧਰੀ ਤੇ 'ਮਸੰਦ' ਮਰਨ ਵਾਸਤੇ ਤਿਆਰ ਨਹੀਂ ਸਨ, ਪਰ ਗੱਲਾਂ ਕਰਨ ਵਿਚ ਬੜੇ ਚਾਤਰ । ਉਹ, ਗੁਰਦੇਵ ਦੀ ਨੀਤੀ ਦੇ ਵਿਰੁੱਧ ਦਲੀਲਾਂ ਦੇਂਦੇ ਹੋਏ ਵਾਪਸ ਮੁੜ ਗਏ । ਤੇ ਸੱਚੇ ਸਿਦਕ ਵਾਲੇ ਸ਼ਹੀਦੀਆਂ ਪਰਾਪਤ ਕਰਨ ਵਾਸਤੇ ਗੁਰਦੇਵ ਦੇ ਮਗਰ ਮਗਰ ਖਿਦਰਾਣੇ ਦੀ ਢਾਬ ਵੱਲ ਤੁਰ ਪਏ ।

## ਖਿਦਰਾਣੇ ਪੁੱਜੇ

ਗੁਰਦੇਵ ਖਿਦਰਾਣੇ ਦੀ ਢਾਬ ਉਤੇ ਪੁੱਜੇ । ਅੱਗੇ ਢਾਬ ਬਿਲਕੁਲ ਸੁੱਕੀ ਪਈ ਸੀ[1] । ਗੁਰਦੇਵ ਨੇ ਅੱਗੇ ਵਧ ਕੇ ਜੰਗਲ ਵਿਚ ਇਕ ਉੱਚੀ ਥਾਂ ਜਾ ਮੋਰਚੇ ਮੱਲੇ, ਜਿਥੇ ਅੱਜ ਕਲ੍ਹ ਗੁਰਦਵਾਰਾ 'ਟਿੱਬੀ ਸਾਹਿਬ' ਹੈ ।

ਮਾਝੇ ਦੇ ਸਿੱਖ ਵੀ ਪਿਛੇ ਪਿਛੇ ਢਾਬ ਕੰਢੇ ਜਾ ਪੁਜੇ । ਉਹਨਾਂ ਵਿਚੋਂ ਇਕ ਨੇ ਕਿਹਾ, ''ਵੇਖੋ ਖ਼ਾਲਸਾ ਜੀ ! ਸਾਡੇ ਸਾਮ੍ਹਣੇ ਇਸ ਵੇਲੇ ਦੋ ਨਸ਼ਾਨੇ ਹਨ । ਇਕ ਤਾਂ ਇਹ, ਕਿ ਅਸਾਂ ਅੱਜ ਗੁਰੂ ਦੇ ਨਾਮ ਉਤੇ ਸ਼ਹੀਦ ਹੋ ਜਾਣਾ ਹੈ । ਤੇ ਦੂਸਰਾ, ਕਿ

---

1. ਮੈਕਾਲਿਫ਼ ਜਿਲਦ ਪੰਜਵੀਂ, ਪੰਨਾ ੨੧੨ । ਇੰਦੂ ਭੂਸ਼ਨ ਬੈਨਰਜੀ, ਦੂਸਰਾ ਭਾਗ, ਪੰਨਾ ੧੩੮ ।

ਚੜ੍ਹੇ ਆ ਰਹੇ ਵੈਰੀ ਨੂੰ ਵੱਧ ਤੋਂ ਵੱਧ ਸਮਾਂ ਰੋਕੀ ਰੱਖਣਾ ਹੈ, ਤਾਂ ਕਿ ਗੁਰੂ ਮਹਾਰਾਜ ਅੱਗੇ ਸੰਘਣੇ ਜੰਗਲ ਵਿਚ ਦੂਰ ਨਿਕਲ ਜਾਣ। ਆਹ ਸੁੱਕੀ ਹੋਈ ਢਾਬ ਦੇ ਕੰਢਿਆਂ ਉਤੇ ਪਈ ਹੋਈ ਕੇਰ ਕੁਦਰਤੀ ਮੋਰਚੇ ਹਨ । ਬੱਸ, ਇਹਨਾਂ ਮੋਰਚਿਆਂ ਦਾ ਆਸਰਾ ਲੈ ਕੇ ਡਟ ਜਾਓ ।''

ਚਾਦਰਾਂ ਆਦਿ ਵਾਧੂ ਬਸਤਰ ਸਿੰਘਾਂ ਨੇ ਉੱਚੇ ਝਾੜਾਂ ਉਤੇ ਪਾ ਦਿਤੇ, ਜੋ ਦੂਰੋਂ ਤੰਬੂਆਂ ਵਾਂਗ ਨਜ਼ਰ ਆਉਂਦੇ । ਆਪ ਸਾਰੇ ਥਾਂ ਪੁਰ ਥਾਂ ਮੋਰਚੇ ਮੱਲ ਕੇ ਬਹਿ ਗਏ ।

ਵਜ਼ੀਰ ਖ਼ਾਂ ਅੱਠ ਹਜ਼ਾਰ ਫ਼ੌਜ ਸਣੇ ਕੋਟ ਕਪੂਰੇ ਦੇ ਨੇੜੇ ਪੁਜਾ, ਤਾਂ ਇਲਾਕੇ ਦਾ ਜਾਗੀਰਦਾਰ ਹੋਣ ਦੀ ਹੈਸੀਅਤ ਵਿਚ ਕਪੂਰਾ ਹਾਜ਼ਰ ਜਾ ਹੋਇਆ । ਵਜ਼ੀਰ ਖ਼ਾਂ ਨੂੰ ਪਤਾ ਲੱਗ ਚੁੱਕਾ ਸੀ, ਕਿ ਗੁਰੂ ਜੀ ਨਾਲ ਫ਼ੌਜ ਬਹੁਤ ਥੋੜੀ ਹੈ, ਤੇ ਉਹ ਖਿਦਰਾਣੇ ਦੀ ਢਾਬ ਨੂੰ ਗਏ ਸਨ । ਕਪੂਰੇ ਨੂੰ ਵੀ ਇਹ ਗੱਲ ਮੰਨਣੀ ਪਈ, ਕਿਉਂਕਿ ਮੁੱਕਰਨ ਵਾਸਤੇ ਉਹਦੇ ਕੋਲ ਕੋਈ ਬਹਾਨਾ ਨਹੀਂ ਸੀ । ਦਿਲੋਂ ਗੁਰੂ ਮਹਾਰਾਜ ਨਾਲ ਹਮਦਰਦੀ ਹੁੰਦਿਆਂ ਹੋਇਆਂ ਵੀ ਕਪੂਰਾ ਵਜ਼ੀਰ ਖ਼ਾਂ ਦੀ ਫ਼ੌਜ ਨਾਲ ਮਿਲ ਕੇ ਖਿਦਰਾਣੇ ਵੱਲ ਤੁਰ ਪਿਆ ।

## ਜੰਗ ਮੁਕਤਸਰ

ਵਜ਼ੀਰ ਦੀ ਫ਼ੌਜ ਮਾਰ ਹੇਠਾਂ ਪਹੁੰਚੀ, ਤਾਂ ਅੱਗੋਂ ਮੋਰਚਿਆਂ ਵਿਚ ਬੈਠੇ ਸਿੰਘਾਂ ਨੇ ਦੁਸ਼ਮਣ ਦਾ ਸਵਾਗਤ ਤੀਰਾਂ ਗੋਲੀਆਂ ਨਾਲ ਕੀਤਾ । ਮੋਹਰਲੀਆਂ ਪਾਲਾਂ ਢਹਿ ਪਈਆਂ । ਕਈ ਜੰਨਤ ਦੇ ਚਾਹਵਾਨ, ਮੌਤ ਦਾ ਸ਼ਿਕਾਰ ਹੋ ਗਏ । ਪਿਛਲਿਆਂ ਦੇ ਵੀ ਵਧਦੇ ਪੈਰ ਰੁਕ ਗਏ । ਵਜ਼ੀਰ ਖ਼ਾਂ ਦਾ ਇਹ ਭੁਲੇਖਾ ਦੂਰ ਹੋ ਗਿਆ, ਕਿ ਗੁਰੂ ਨਾਲ ਮਸਾਂ ਦਸ-ਵੀਹ ਸਿੰਘ ਹੀ ਹਨ । ਸਾਮ੍ਹਣਿਓਂ ਆ ਰਹੇ ਤੀਰ ਗੋਲੀਆਂ ਸਾਬਤ ਕਰਦੇ ਸਨ, ਕਿ ਟਾਕਰਾ ਕਰਨ ਵਾਲੇ ਕੁਛ ਸੈਂਕੜੇ ਜ਼ਰੂਰ ਹਨ । ਵਜ਼ੀਰ ਖ਼ਾਂ ਵੀ ਜ਼ਰਾ ਸੰਭਲ ਕੇ ਹੱਲੇ ਕਰਾਉਣ ਲੱਗਾ । ਜਾਨ ਬਚਾ ਕੇ ਲੜਨ ਵਾਲੇ ਪੈਂਤੜੇ ਮੂੰਹ ਤੋੜ ਦੇਦੇ । ਜਿੰਨਾ ਚਿਰ ਸਿੰਘਾਂ ਕੋਲ ਦਾਰੂ ਸਿੱਕਾ ਰਿਹਾ, ਉਹਨਾਂ ਵੈਰੀ ਦੇ ਟਿੱਡੀ-ਦਲ ਨੂੰ ਆਪਣੇ ਮੋਰਚਿਆਂ ਦੇ ਨੇੜੇ ਨਾ ਢੁਕਣ ਦਿਤਾ। ਤੀਰ ਗੋਲੀਆਂ ਮੁਕਣ 'ਤੇ ਆ ਗਏ, ਤਾਂ ਸਿੰਘਾਂ ਨੇ ਮੋਰਚਿਆਂ ਚੋਂ ਬਾਹਰ ਨਿਕਲ ਕੇ ਹੱਥੋਂ ਹੱਥ ਜੂਝਣ ਦੀ ਧਾਰੀ। ਪੰਜ-ਪੰਜ, ਦਸ-ਦਸ ਸਿੰਘਾਂ ਦਾ ਜਥਾ ਮੋਰਚਿਆਂ 'ਚੋਂ ਬਾਹਰ ਨਿਕਲਦਾ, ਤੇ ਤਲਵਾਰਾਂ ਧੂਹ ਕੇ ਦੁਸ਼ਮਣਾਂ ਉਤੇ ਸ਼ੇਰਾਂ ਵਾਂਗ ਟੁੱਟ ਪੈਂਦਾ । ਪਹਿਲਾ ਜਥਾ ਸ਼ਹੀਦ ਹੋ ਜਾਂਦਾ, ਤਾਂ ਪਿਛੋਂ ਹੋਰ ਸਿੰਘ ਮੈਦਾਨ ਵਿਚ ਆ ਜਾਂਦੇ।

ਮਝੈਲਾਂ ਨੂੰ ਏਸ ਤਰ੍ਹਾਂ ਜੂਝਦੇ ਵੇਖ ਕੇ, ਗੁਰਦੇਵ ਨੇ ਆਪਣੇ ਪਾਸੋਂ ਵੀ ਕੁਛ ਸਿੰਘ ਮਦਦ ਵਾਸਤੇ ਭੇਜ ਦਿਤੇ । ਮਲਵਈ ਸਿੰਘਾਂ ਦੀ ਮਦਦ ਪੁੱਜ ਜਾਣ 'ਤੇ ਮਝੈਲਾਂ ਦੇ ਹੌਸਲੇ ਵਧ ਗਏ । ਇੱਕ ਤਾਂ ਸੱਜਰ-ਸਾਹ ਸਾਥੀ ਆ ਗਏ, ਦੂਸਰੇ ਮਝੈਲਾਂ ਦੇ ਮਨਾਂ ਨੂੰ ਇਹ ਤਸੱਲੀ ਹੋ ਗਈ, ਕਿ ਗੁਰੂ ਮਹਾਰਾਜ ਨੇ ਉਹਨਾਂ ਦੀ ਭੁੱਲ ਬਖ਼ਸ਼ ਦਿਤੀ ਹੈ । ਉਹ ਏਨੀ ਦਲੇਰੀ ਨਾਲ ਲੜੇ, ਕਿ ਦੁਸ਼ਮਣ ਦਲ ਦੇ ਆਹੂ ਲਾਹ ਦਿਤੇ। ਉਹ ਬੰਜਰ ਧਰਤੀ ਯੋਧਿਆਂ ਦੇ ਲਹੂ ਨਾਲ ਸਿੰਜੀ ਗਈ ।

## ਵਜ਼ੀਰ ਖ਼ਾਂ ਨਿਰਾਸ ਹੋ ਕੇ ਮੁੜਿਆ

ਢਾਬ ਕੰਢੇ ਲੜਨ ਵਾਲੇ ਲਗਭਗ ਸਾਰੇ ਸਿੰਘ ਸ਼ਹੀਦ ਹੋ ਗਏ । ਮੁਕਾਬਲੇ 'ਤੇ ਵਜ਼ੀਰ ਖ਼ਾਂ ਦੀ ਵੀ ਅੱਧੀ ਕੁ ਫ਼ੌਜ ਇਸ ਲੜਾਈ ਦੀ ਭੇਟਾ ਹੋ ਗਈ । ਵਜ਼ੀਰ ਖ਼ਾਂ ਦੇ ਖ਼ਿਆਲ ਅਨੁਸਾਰ ਗੁਰੂ ਮਹਾਰਾਜ ਵੀ ਢਾਬ ਕੰਢੇ ਜ਼ਰੂਰ ਸ਼ਹੀਦ ਹੋ ਗਏ ਹੋਣਗੇ । ਪਰ ਜਦ ਸਾਰੇ ਸ਼ਹੀਦ ਹੋਏ ਪਏ ਸਿੱਖਾਂ ਨੂੰ ਵੇਖਣ ਉਤੇ ਵੀ ਵਿਚ ਗੁਰੂ ਮਹਾਰਾਜ ਦਾ ਸਰੀਰ ਨਾ ਮਿਲਿਆ, ਤਾਂ ਵਜ਼ੀਰ ਖ਼ਾਂ ਦਾ ਦਿਲ ਟੁੱਟ ਗਿਆ । ਓਧਰੋਂ ਫੌਜ ਵਿਚ ਪਾਣੀ ਖੁਣੋਂ ਦੁਹਾਈ ਮੱਚ ਗਈ ।

ਕਪੂਰਾ ਉਸ ਵੇਲੇ ਵਜ਼ੀਰ ਖ਼ਾਂ ਦੇ ਕੋਲ ਸੀ । ਉਹਨੇ ਢੰਗ ਨਾਲ ਕਿਹਾ, ''ਨਵਾਬ ਸਾਹਿਬ ! ਆਪ ਨੇ ਵੇਖ ਲਿਆ ਹੈ, ਕਿ ਚਮਕੌਰ ਵਾਂਗ ਗੁਰੂ ਜੀ ਏਥੋਂ ਵੀ ਬਚ ਕੇ ਨਿਕਲ ਗਏ ਹਨ । ਤੇ ਇਸ ਭਿਆਨਕ ਜੰਗਲ ਵਿਚੋਂ-ਪਿੱਛਾ-ਕਰਕੇ-ਕਿਸੇ ਨੂੰ ਲੱਭ ਲੈਣਾ ਅਸੰਭਵ ਹੈ । ਫਿਰ ਦੂਸਰੀ ਔਕੜ ਹੈ ਪਾਣੀ ਦੀ । ਅੱਗੇ ਵਧਾਂਗੇ, ਤਾਂ ਤੀਹ ਕੋਹ ਉਤੇ ਪਾਣੀ ਮਿਲੇਗਾ । ਪਰ ਪਿਛੇ ਮੁੜਨ ਨਾਲ ਦਸ ਕੋਹ 'ਤੇ ਪਾਣੀ ਮਿਲ ਸਕਦਾ ਹੈ । ਅੱਗੇ ਜਿਵੇਂ ਆਪ ਦੀ ਮਰਜ਼ੀ ।''

ਕਪੂਰੇ ਦਾ ਨਸ਼ਾਨਾ ਠੀਕ ਬੈਠਾ । ਉਹ ਚਾਹੁੰਦਾ ਸੀ, ਕਿ ਵਜ਼ੀਰ ਖ਼ਾਂ ਗੁਰਦੇਵ ਦਾ ਪਿੱਛਾ ਛੱਡ ਕੇ ਪਿਛਾਂਹ ਮੁੜ ਜਾਵੇ । ਵਜ਼ੀਰ ਖ਼ਾਂ ਨੇ ਵੀ ਏਸੇ ਸਲਾਹ 'ਤੇ ਅਮਲ ਕਰਨ ਵਿਚ ਭਲਾ ਸਮਝਿਆ । ਉਸ ਵੇਲੇ ਵਜ਼ੀਰ ਖ਼ਾਂ ਬਹੁਤ ਹੀ ਘਬਰਾ ਗਿਆ ਸੀ। ਏਥੋਂ ਤਕ, ਕਿ ਉਹ ਆਪਣੇ ਫੱਟੜ ਸਿਪਾਹੀਆਂ ਨੂੰ ਵੀ ਮੁਰਦਿਆਂ ਦੇ ਨਾਲ ਹੀ ਪਏ ਛੱਡ ਕੇ ਵਾਪਸ ਮੁੜ ਗਿਆ।[1] ਇਹ ਘਟਨਾ ੨੧ ਵਿਸਾਖ, ੧੭੬੨ ਬਿ. ਦੀ ਹੈ । ਇਸ ਲੜਾਈ ਵਿਚ ਵਜ਼ੀਰ ਖ਼ਾਂ ਦੀ ਪੂਰੀ ਹਾਰ ਹੋਈ ਸਮਝਣੀ ਚਾਹੀਦੀ ਹੈ ।

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੧੪ ।

## ਸ਼ਹੀਦਾਂ ਨੂੰ ਵਰ

ਲੜਾਈ ਖ਼ਤਮ ਹੋ ਗਈ । ਗੁਰੂ ਮਹਾਰਾਜ 'ਟਿੱਬੀ' ਤੋਂ ਚੱਲ ਕੇ ਜੰਗ ਦੇ ਮੈਦਾਨ ਵਿਚ ਆਏ । ਇਕ ਇਕ ਸ਼ਹੀਦ ਨੂੰ ਗੁਰੂ ਮਹਾਰਾਜ ਉੱਠਾ ਕੇ ਛਾਤੀ ਨਾਲ ਲਾਉਂਦੇ ਤੇ ਪਰਸੰਨ ਹੋ ਕੇ ਵਰ ਦੇਂਦੇ, ''ਇਹ ਸਾਡਾ ਪੰਜ-ਹਜ਼ਾਰੀ ਸਰਦਾਰ ਹੈ, ਇਹ ਦਸ-ਹਜ਼ਾਰੀ ਜਰਨੈਲ ਹੈ, ਇਹ ਵੀਹ-ਹਜ਼ਾਰੀ ਹੈ ।''

ਉਸ ਵੇਲੇ ਮੁਗ਼ਲ ਰਾਜ ਵਿਚ ਇਹ 'ਖ਼ਿਤਾਬ' ਪਰਚਲਤ ਸਨ । ਬਹੁਤ ਸਾਰੇ ਵੱਡੇ ਅਫ਼ਸਰਾਂ ਨੂੰ 'ਪੰਜ ਹਜ਼ਾਰੀ' 'ਦਸ ਹਜ਼ਾਰੀ' ਆਦਿ ਦੇ ਖ਼ਿਤਾਬ ਹੁੰਦੇ ਸਨ । ਸਮੇਂ ਤੇ ਸਰਦਾਰਾਂ ਦੇ ਬਦਲਣ ਨਾਲ ਵਡਿਆਈ ਦੇ ਸ਼ਬਦ (ਖ਼ਿਤਾਬ) ਵੀ ਬਦਲਦੇਂ ਰਹਿੰਦੇ ਹਨ । ਅੰਗਰੇਜ਼ੀ ਸਰਕਾਰ ਵੇਲੇ ਸਭ ਤੋਂ ਵੱਡਾ ਫ਼ੌਜੀ ਖ਼ਿਤਾਬ 'ਵਿਕਟੋਰੀਆ ਕਰਾਸ' ਸੀ ਤੇ ਅੱਜ 'ਪਰਮ ਵੀਰ ਚੱਕਰ' ।

ਗੁਰਦੇਵ ਚਲਦੇ ਚਲਦੇ ਮਹਾਂ ਸਿੰਘ[1] ਪਾਸ ਪਹੁੰਚੇ । ਅੱਗੇ ਮਹਾਂ ਸਿੰਘ ਕੁਛ ਦਮਾਂ ਦਾ ਪਰਾਹੁਣਾ ਸੀ । ਹਜ਼ੂਰ, ਮਹਾਂ ਸਿੰਘ ਦਾ ਸੀਸ ਗੋਦ ਵਿਚ ਲੈ ਕੇ ਬੈਠ ਗਏ। ਜ਼ਰਾ ਹੋਸ਼ ਆਈ, ਤਾਂ ਮਹਾਂ ਸਿੰਘ ਦੇ ਨੇਤਰ ਖੁੱਲ੍ਹੇ । ਹਜ਼ੂਰ ਦਾ ਦਰਸ਼ਨ ਕਰਕੇ ਮਹਾਂ ਸਿੰਘ ਦੀਆਂ ਸਾਰੀਆਂ ਰੀਝਾਂ ਪੂਰੀਆਂ ਹੋ ਗਈਆਂ। ਗੁਰਦੇਵ ਨੇ ਪਿਆਰ ਨਾਲ ਮਹਾਂ ਸਿੰਘ ਦੇ ਸਿਰ 'ਤੇ ਹੱਥ ਫੇਰਦਿਆਂ ਪੁਛਿਆ ''ਬੇਟਾ ਮਹਾਂ ਸਿੰਘ ! ਅਸੀਂ ਤੇਰੀ ਕੁਰਬਾਨੀ 'ਤੇ ਬਹੁਤ ਪਰਸੰਨ ਹਾਂ । ਮੰਗ, ਜੋ ਕੁਛ ਚਾਹੁੰਦਾ ਹੈਂ ।''

''ਸੱਚੇ ਪਾਤਸ਼ਾਹ !'' ਮਹਾਂ ਸਿੰਘ ਨੇ ਹੱਥ ਬੰਨ੍ਹ ਕੇ ਕਿਹਾ, ''ਤੁੱਠੇ ਹੋ, ਤਾਂ ਮਝੈਲਾਂ ਦੀ ਉਹ ਭੁੱਲ ਮਾਫ਼ ਕਰ ਦਿਹੋ, ਜੋ ਉਹਨਾਂ ਦੂਨੀ ਚੰਦ ਦੇ ਮਗਰ ਲੱਗ ਕੇ ਕੀਤੀ ਸੀ । ਇਸ ਤੋਂ ਵੱਧ ਕਿਸੇ ਵਰ ਦੀ ਇੱਛਿਆ ਨਹੀਂ ।''

''ਮੇਰੇ ਪਿਆਰੇ ਮਹਾਂ ਸਿੰਘਾਂ !'' ਹਜ਼ੂਰ ਨੇ ਰੁਮਾਲ ਨਾਲ ਮਹਾਂ ਸਿੰਘ ਦਾ ਮੁੱਖ ਸਾਫ਼ ਕਰਦਿਆਂ ਕਿਹਾ, ''ਭੁੱਲਾਂ ਤਾਂ ਸਭ ਮੈਂ ਓਦੋਂ ਹੀ ਮਾਫ਼ ਕਰ ਦਿਤੀਆਂ ਸਨ, ਜਦੋਂ ਤੁਸੀਂ ਮੇਰੇ ਵੱਲ ਤੁਰ ਪਏ ਸੀ ।''[2]

---

1. ਮਹਾਂ ਸਿੰਘ ਦਾ ਜੱਦੀ ਪਿੰਡ 'ਸੁਰ ਸਿੰਘ' ਸੀ । ਪਰ ਉਹ ਆਪਣੇ ਨਾਨਕੇ ਪਿੰਡ ਰਾਟੋਲ' ਰਿਹਾ ਕਰਦਾ ਸੀ, ਇਸ ਵਾਸਤੇ ਮਹਾਂ ਸਿੰਘ ਰਾਟੋਲਾਂ ਦਾ ਪਰਸਿਧ ਹੋ ਗਿਆ ।

2. ਜਿਹੜੇ ਲੇਖਕ 'ਬੇਦਾਵਾ' ਲਿਖਿਆ ਮੰਨਦੇ ਹਨ, ਉਹ ਲਿਖਦੇ ਹਨ, ਕਿ ਮਹਾਰਾਜ ਨੇ ਮਹਾਂ ਸਿੰਘ ਦੀ ਬੇਨਤੀ ਮੰਨ ਕੇ ਬੇਦਾਵੇ ਦਾ ਕਾਗ਼ਜ਼ ਪਾੜ ਦਿਤਾ ।

ਗੁਰਦੇਵ ਨੇ ਪੁੱਤਰਾਂ ਵਾਂਗ ਮਹਾਂ ਸਿੰਘ ਨੂੰ ਆਪਣੀ ਛਾਤੀ ਨਾਲ ਘੁੱਟ ਲਿਆ। ਹਜ਼ੂਰ ਦੀ ਗੋਦ ਵਿਚ ਮਹਾਂ ਸਿੰਘ ਨੇ ਅੰਤਮ ਸਵਾਸ ਤਿਆਗਿਆ। ਹਜ਼ੂਰ ਨੇ ਸ਼ਹੀਦ ਹੋਣ ਵਾਲਿਆਂ ਦੀ ਕੁਰਬਾਨੀ ਦੀ ਵਡਿਆਈ ਕਰਦਿਆਂ ਫ਼ੁਰਮਾਇਆ, ''ਧੰਨ ਹਨ ਮਹਾਂ ਸਿੰਘ ਤੇ ਉਹਦੇ ਸਾਥੀ। ਅਸੀਂ ਇਹਨਾਂ ਸਾਰਿਆਂ ਨੂੰ 'ਮੁਕਤ' ਕਰਦੇ ਹਾਂ। ਲੋਕ ਇਹਨਾਂ ਸ਼ਹੀਦਾਂ ਨੂੰ 'ਮੁਕਤੇ' ਤੇ ਇਸ ਢਾਬ ਨੂੰ 'ਮੁਕਤਸਰ' ਕਿਹਾ ਕਰਨਗੇ।'' ਗੁਰਦੇਵ ਦੇ ਵਰ ਨਾਲ ਅੱਜ ਤਕ ਉਹ ਜਗ੍ਹਾ ਮੁਕਤਸਰ ਆਖਵਾਉਂਦੀ ਹੈ । ਸ਼ਹੀਦਾਂ ਦੀ ਯਾਦ ਵਿਚ ਓਥੇ ਹਰ ਸਾਲ ਮਾਘੀ ਵਾਲੇ ਦਿਨ ਮੇਲਾ ਲੱਗਦਾ ਹੈ ।

ਮਹਾਂ ਸਿੰਘ ਦੇ ਨਾਲ ਆਏ ਸਾਰੇ ਸਿੰਘ ਸ਼ਹੀਦ ਹੋ ਗਏ । ਜਥੇ ਨਾਲ ਪਿੰਡ ਝਬਾਲ ਦੇ ਭਾਈ ਲੰਗਾਹਾ ਦੇ ਭਰਾ ਪੇਰੋ ਸ਼ਾਹ ਦੀ ਸਪੁੱਤਰੀ ਮਾਈ ਭਾਗੋ ਵੀ ਸੀ। ਉਹ ਵੀ ਮਰਦਾਂ ਵਾਂਗ ਮੈਦਾਨ ਵਿਚ ਲੜੀ ਸੀ । ਉਸਨੂੰ ਫੱਟ ਕਾਫ਼ੀ ਲੱਗੇ ਸਨ, ਪਰ ਉਸ ਦੀ ਹਾਲਤ ਮਹਾਂ ਸਿੰਘ ਨਾਲੋਂ ਚੰਗੀ ਸੀ । ਹਜ਼ੂਰ ਨੇ ਮਾਈ ਭਾਗੋ ਨੂੰ ਹੋਸ਼ ਵਿਚ ਲਿਆ ਕੇ ਪੁਛਿਆ, ''ਬੇਟਾ ! ਅਕਾਲ ਪੁਰਖ ਤੇਰੀ ਕੁਰਬਾਨੀ 'ਤੇ ਬਹੁਤ ਪਰਸੰਨ ਹੈ। ਕੋਈ ਵਰ ਮੰਗ।''

''ਸੱਚੇ ਪਾਤਸ਼ਾਹ ! ਤੁੱਠੇ ਹੋ, ਤਾਂ ਨਾਮ ਦਾਨ ਬਖਸ਼ੋ । ਮਹਾਰਾਜ ਦੀ ਚਰਨ-ਛੁਹ ਪਰਾਪਤ ਕਰਕੇ, ਹੋਰ ਕੋਈ ਭੁੱਖ ਨਹੀਂ ਰਹਿ ਗਈ ।'' ਮਾਈ ਭਾਗੋ ਨੇ ਗੁਰਦੇਵ ਦੇ ਚਰਨਾਂ 'ਤੇ ਸਿਰ ਝੁਕਾਉਂਦਿਆ ਕਿਹਾ।

ਇਲਾਜ ਕਰਨ ਨਾਲ ਮਾਈ ਭਾਗੋ ਬਚ ਗਈ । ਉਹ ਹਜ਼ੂਰ ਦੇ ਨਾਲ ਹੀ ਨਦੇੜ ਚਲੀ ਗਈ । ਅੱਠੇ ਪਹਿਰ ਉਹ ਨਾਮ ਸਿਮਰਨ ਵਿਚ ਲੀਨ ਰਹਿੰਦੀ । ਬਾਕੀ ਦਾ ਜੀਵਨ ਮਾਈ ਭਾਗੋ ਨੇ ਨਦੇੜ ਵਿਚ ਭਜਨ ਕਰਦਿਆਂ ਗੁਜ਼ਾਰਿਆ। ਓਥੇ ਹੀ ਉਹ ਸੁਰਗਵਾਸ ਹੋਏ, ਤੇ ਓਥੇ ਹੀ ਅੰਤਮ ਦੇਹੁਰਾ ਹੈ।

## ਸ਼ਹੀਦਾਂ ਦੀ ਗਿਣਤੀ

ਮੁਕਤਸਰ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ ਬਾਰੇ ਬੜਾ ਭੁਲੇਖਾ ਹੈ। ਕੁਛ ਸੱਜਣ ਚਾਰ-ਪੰਜ ਸੌ ਮੰਨਦੇ ਹਨ, ਕੁਛ ਉਹਨਾਂ ਦੀ ਗਿਣਤੀ ਕਈ ਹਜ਼ਾਰ (ਸਰਕਾਰੀ ਫ਼ੌਜ ਨਾਲੋਂ ਹੀ ਵਧੇਰੇ) ਲਿਖਦੇ ਹਨ, ਤੇ ਕੁਛ ਸਿਰਫ਼ ਚਾਲੀ। ਗਿਆਨੀ ਗਿਆਨ ਸਿੰਘ ਆਪ ਹੀ ਵੱਖੋ ਵੱਖ ਥਾਵਾਂ ਉਤੇ ਵੱਖ ਵੱਖ ਗਿਣਤੀ ਮੰਨਦਾ ਹੈ । ਜਿਵੇਂ, ਤਵਾਰੀਖ ਗੁਰੂ ਖ਼ਾਲਸਾ, ਪੰਨਾ ੧੩੧੨ ਉਤੇ ਦੋ ਸੌ, ਪਰ 'ਪੰਥ ਪ੍ਰਕਾਸ਼' ਪੰਨਾ ੨੭੪ ਉਤੇ ਤਿੰਨ ਸੌ । ਫਿਰ ਆਪ ਹੀ ਗਿਆਨੀ ਜੀ ਸ਼ਹੀਦ ਹੋਣ ਵਾਲਿਆਂ ਦੀ

ਗਿਣਤੀ ਚਾਲੀ ਮੰਨਦੇ ਹਨ । ਪੰਥ ਪ੍ਰਕਾਸ਼ ਵਿਚ, ਪੰਨਾ ੨੭੬ ਉਤੇ ਗਿਆਨੀ ਜੀ ਇਕ ਗੱਲ ਹੋਰ ਵੀ ਲਿਖਦੇ ਹਨ।

ਤਬ ਲੌ ਗੁਰੂ ਕੇ ਪਰੇਰੇ ਔਰੇ ਸਿੰਘ ਮਲਵਈ ਅਪਾਰੇ।
ਮਦਤ ਮਝੌਲਾਂ ਕੀ ਜਾ ਪਹੁੰਚੇ ਲੜੇ ਲਾਏ ਬਲ ਸਾਰੇ।

ਇਹ ਗੱਲ ਦਿਲ ਨੂੰ ਵਧੇਰੇ ਜਚਦੀ ਹੈ, ਕਿ ਤਿੰਨ ਸੌ ਮਝੈਲ ਸਿੰਘ ਸਨ, ਕੁਛ ਗੁਰੂ ਜੀ ਦੇ ਭੇਜੇ ਹੋਏ ਮਲਵਈ ਸਿੰਘ ਯੁੱਧ ਵਿਚ ਜਾ ਕੇ ਸ਼ਹੀਦ ਹੋ ਗਏ। ਪ੍ਰੋ. ਕਰਤਾਰ ਸਿੰਘ ਦਾ ਅੰਦਾਜ਼ਾ ਠੀਕ ਹੈ, ਕਿ ਚਾਰ-ਪੰਜ ਸੌ ਸਿੰਘ ਸ਼ਹੀਦ ਹੋਏ । ਗਿਣਤੀ ਸਿਰਫ਼ ਚਾਲੀ ਮੰਨਣ ਦਾ ਭੁਲੇਖਾ ਤਾਂ ਚਮਕੌਰ ਦੇ ਸ਼ਹੀਦਾਂ ਤੋਂ ਲੱਗ. ਪਿਆ ਜਾਪਦਾ ਹੈ । ਉਹਨਾਂ ਦੀ ਗਿਣਤੀ (ਸਣੇ ਦੋ ਸਾਹਿਬਜ਼ਾਦਿਆਂ ਦੇ) ਠੀਕ ਚਾਲੀ ਸੀ, ਤੇ ਮਹਾਰਾਜ ਨੇ ਉਹਨਾਂ ਨੂੰ ਵੀ 'ਮੁਕਤਿਆਂ' ਦਾ ਵਰ ਦਿਤਾ ਸੀ । ਅਰਦਾਸ ਵਿਚ ਯਾਦ ਕੀਤੇ ਜਾਂਦੇ 'ਚਾਲੀ ਮੁਕਤੇ' ਚਮਕੌਰ ਵਿਚ ਸ਼ਹੀਦ ਹੋਣ ਵਾਲੇ ਹੀ ਹਨ ।

ਓਸੇ ਵੇਲੇ ਮਹਾਰਾਜ ਨੇ ਮੁਸਲਮਾਨ ਫੱਟੜਾਂ ਦੇ ਫੱਟ ਬੰਨ੍ਹਣ ਦਾ ਹੁਕਮ ਦਿਤਾ। ਹੁਕਮ ਮੰਨ ਕੇ ਸਿੱਖਾਂ ਨੇ ਜ਼ਖ਼ਮੀ ਪਏ ਦੁਸ਼ਮਣ ਸਿਪਾਹੀਆਂ ਦੀ ਮਿੱਤਰਾਂ ਵਾਂਗ ਦੇਖ ਭਾਲ ਕੀਤੀ । ਅਗਲੇ ਦਿਨ ਮਹਾਰਾਜ ਨੇ ਸਿੱਖ ਸ਼ਹੀਦਾਂ ਦਾ ਆਪਣੇ ਹੱਥੀਂ ਸਸਕਾਰ ਕੀਤਾ । ਮੁਸਲਮਾਨ ਮਰਨ ਵਾਲਿਆਂ ਨੂੰ ਦਫ਼ਨਾ ਦਿਤਾ ਗਿਆ ।

ਅਗਲੇਰੇ ਦਿਨ ਗੁਰਦੇਵ ਨੇ ਓਥੋਂ ਕੂਚ ਕਰ ਦਿਤਾ । ਕਿਉਂਕਿ ਪਾਣੀ ਦੀ ਸਮੱਸਿਆ ਉਹਨਾਂ ਸਾਮ੍ਹਣੇ ਵੀ ਸੀ । ਉਸ ਜੰਗਲ ਵਿਚ ਚੱਲਣ ਵਾਲੇ ਨੂੰ ਪਾਣੀ ਨਾਲ ਲੈ ਕੇ ਚੱਲਣਾ ਪੈਂਦਾ ਸੀ । ਸਿੱਖਾਂ ਕੋਲ ਵੀ ਦੋ ਚਾਰ ਦਿਨ ਦੀ ਲੋੜ ਜੋਗਾ ਪਾਣੀ ਹੈਗਾ ਸੀ । ਪਰ ਉਹ ਖ਼ਤਮ ਹੁੰਦਾ ਜਾ ਰਿਹਾ ਸੀ । ਗੁਰਦੇਵ ਜੰਗਲ ਵੱਲੋਂ ਪਰਤ ਕੇ ਫਿਰ ਵਸੋਂ ਵਾਲੇ ਇਲਾਕੇ ਵੱਲ ਹੋ ਤੁਰੇ।

— 0 —

ਕਾਂਡ ੨੧

# ਮਾਲਵੇ ਦਾ ਦੌਰਾ ਤੇ ਦਮਦਮਾ ਸਾਹਿਬ

ਮੁਕਤਸਰ ਦਾ ਜੰਗ ਜਿੱਤ ਕੇ ਗੁਰਦੇਵ ਨੇ, ਮਾਲਵੇ ਦੇ ਪਿੰਡਾਂ ਵਿਚ ਚੋਖਾ ਦੌਰਾ ਕੀਤਾ । ਨਸ਼ਾਨਾ ਸੀ ਸਿੱਖੀ ਦਾ ਪਰਚਾਰ ਕਰਨਾ । ਪਹਿਲਾ ਪੜਾਅ ਹਜ਼ੂਰ ਨੇ ਪਿੰਡ ' ਨਾਂਗੇ ਦੀ ਸਰਾਂ' ਵਿਚ ਕੀਤਾ । ਓਥੋਂ ਅੱਗੇ ਨੌਥੇਹੇ, ਵਜ਼ੀਰ ਪੁਰ, ਰੂਪਾਣੇ, ਥੇਹੜੀ, ਭੂੰਦੜ, ਹਰੀਪੁਰ, ਕਾਲ ਝਰਾਣੀ, ਬੰਬੀਹਾ, ਛੱਤੇਆਣਾ ਆਦਿ ਵਿਚ ਥੋੜਾ ਥੋੜਾ ਸਮਾਂ ਠਹਿਰੇ । ਨਕਸ਼ੇ 'ਤੇ ਇਹ ਪਿੰਡ ਵੇਖਣ ਤੋਂ ਪਤਾ ਲੱਗਦਾ ਹੈ, ਕਿ ਗੁਰਦੇਵ ਦਾ ਨਸ਼ਾਨਾ ਏਧਰ ਓਧਰ ਫਿਰਕੇ ਪਰਚਾਰ ਕਰਨਾ ਸੀ, ਕਿਸੇ ਖ਼ਾਸ ਥਾਂ 'ਤੇ ਪਹੁੰਚਣਾ ਨਹੀਂ ਸੀ ।

## ਬਰਾੜਾਂ ਤਨਖ਼ਾਹ ਮੰਗੀ

ਛੱਤੇਆਣੇ ਪਿੰਡ ਵਿਚ ਦੋ ਘਟਨਾਵਾਂ ਖ਼ਾਸ ਹੋਈਆਂ । ਮਹਾਰਾਜ ਨੇ ਕੁਛ ਬਰਾੜਾਂ ਨੌਕਰ ਭਰਤੀ ਕੀਤੇ ਹੋਏ ਸਨ । ਉਹ ਸਾਰੇ ਦਾਨੇ ਬਰਾੜ ਦੀ ਜਥੇਦਾਰੀ ਵਿਚ ਸਨ । ਮਹਾਰਾਜ ਸਮੇਂ ਸਿਰ ਤਨਖ਼ਾਹ ਨਾ ਦੇ ਸਕੇ । ਇਕ ਦਿਨ ਸਾਰੇ ਬਰਾੜ ਸਲਾਹ ਕਰਕੇ ਮਹਾਰਾਜ ਦੇ ਜਾ ਪੇਸ਼ ਹੋਏ । ਉਹਨਾਂ ਜ਼ੋਰ ਦੇ ਕੇ ਕਿਹਾ, ''ਮਹਾਰਾਜ! ਪਿਛਲੀ ਤਨਖ਼ਾਹ ਦੇ ਦਿਓ, ਅਸੀਂ ਤਾਂ ਅਗ੍ਹਾਂ ਨਾਲ ਤੁਰਾਂਗੇ । ਉਹਨਾਂ ਨੂੰ ਭਾਈ ਦਾਨਾ ਵੀ ਸਮਝਾ ਰਿਹਾ, ਗੁਰੂ ਮਹਾਰਾਜ ਵੀ ਕੁਛ ਸਮਾਂ ਉਡੀਕ ਕਰਨ ਵਾਸਤੇ ਕਹਿ ਰਹੇ, ਪਰ ਬਰਾੜ ਆਪਣੀ ਜ਼ਿਦ 'ਤੇ ਅੜੇ ਰਹੇ । ਏਸੇ ਸਮੇਂ ਕੁਛ ਸ਼ਰਧਾਲੂ ਸਿੱਖ ਦਰਸ਼ਨਾਂ ਵਾਸਤੇ ਆ ਪਹੁੰਚੇ। ਉਹਨਾਂ ਵਿਚੋਂ ਇਕ ਸਿੱਖ ਨੇ ਬਹੁਤ ਸਾਰੀ ਮਾਇਆ ਭੇਟਾ ਕੀਤੀ। ਹਜ਼ੂਰ ਨੇ ਓਸੇ ਵੇਲੇ ਸਾਰੇ ਸਿਪਾਹੀਆਂ ਦੀ ਤਨਖ਼ਾਹ ਤਾਰ ਦਿਤੀ । ਹਜ਼ੂਰ ਇਕ ਇਕ ਸਿੱਖ ਨੂੰ ਪੁਛਦੇ, ''ਕਿਉਂ ਭਈ ਪੁਰਸ਼ਾ ! ਬੋਲ, ਸਿੱਖੀ ਚਾਹੀਦੀ ਹੈ, ਜਾਂ ਤਨਖ਼ਾਹ ।''

ਅੱਗੋਂ ਬਰਾੜ ਸਿਪਾਹੀ ਉਤਰ ਦੇਂਦਾ, ''ਮਹਾਰਾਜ ! ਸਿੱਖ ਤਾਂ ਅਸੀਂ ਹਾਂ ਹੀ, ਪਰ ਇਸ ਵੇਲੇ ਤਾਂ ਤਨਖ਼ਾਹ ਦੀ ਲੋੜ ਹੈ ।'' ਤੇ ਉਹ ਤਨਖ਼ਾਹ ਵਾਸਤੇ ਝੋਲੀ ਅੱਗੇ ਡਾਹ ਦੇਂਦਾ ।

ਅਖ਼ੀਰ 'ਤੇ ਗੁਰਦੇਵ ਨੇ ਬਰਾੜਾਂ ਦੇ ਜਥੇਦਾਰ ਦਾਨੇ ਨੂੰ ਕਿਹਾ, ''ਆ ਭਾਈ! ਤੂੰ ਵੀ ਆਪਣੀ ਤਨਖ਼ਾਹ ਲੈ ।''

ਦਾਨੇ ਨੇ ਅੱਗੋਂ ਹੱਥ ਜੋੜ ਕੇ ਬੇਨਤੀ ਕੀਤੀ, ''ਸੱਚੇ ਪਾਤਸ਼ਾਹ ! ਤਨਖ਼ਾਹ ਨਹੀਂ ਚਾਹੀਦੀ । ਆਪ ਤੁੱਠੇ ਹੋ, ਤਾਂ ਸਿੱਖੀ ਦਾ ਦਾਨ ਬਖ਼ਸ਼ੋ !''

''ਭਾਈ ਦਾਨਿਆਂ !'' ਮਹਾਰਾਜ ਨੇ ਖ਼ੁਸ਼ ਹੋ ਕੇ ਕਿਹਾ, ''ਅਸੀਂ ਤੇਰੇ 'ਤੇ ਬਹੁਤ ਖ਼ੁਸ਼ ਹਾਂ । ਮੰਗ ਜੋ ਇੱਛਿਆ ਹੈ ।''

''ਦੀਨ ਦੁਨੀ ਦੇ ਮਾਲਕ !'' ਦਾਨੇ ਨੇ ਹੱਥ ਜੋੜ ਕੇ ਕਿਹਾ, ''ਮੇਹਰਾਂ ਦੇ ਘਰ ਆਏ ਹੋ, ਤਾਂ ਇਹਨਾਂ ਮੇਰੇ ਸਾਥੀਆਂ ਦੀ ਭੁੱਲ ਬਖ਼ਸ਼ ਦਿਹੋ। ਨਹੀਂ ਤਾਂ ਬਰਾੜਾਂ ਸਿਰੋਂ ਇਹ ਉਲਾਹਮਾ ਨਹੀਂ ਲਹੇਗਾ ।''

''ਭਾਈ ਦਾਨ ਸਿੰਘਾ !'' ਹਜ਼ੂਰ ਨੇ ਉਸਨੂੰ 'ਸਿੰਘ' ਕਹਿ ਕੇ ਸੰਬੋਧਨ ਕੀਤਾ, ''ਭਾਈ ਮਹਾਂ ਸਿੰਘ ਦੇ ਸਦਕਾ ਅਸਾਂ ਸਾਰੇ ਮਝੈਲਾਂ ਦੀਆਂ ਭੁੱਲਾਂ ਬਖ਼ਸ਼ ਦਿਤੀਆਂ ਸਨ, ਏਸੇ ਤਰ੍ਹਾਂ ਤੇਰੇ ਪਿਆਰ ਸਦਕਾ ਅਸਾਂ ਸਾਰੇ ਮਲਵਈਆਂ ਦੀਆਂ ਭੁੱਲਾਂ ਬਖ਼ਸ਼ ਦਿਤੀਆਂ । ਹੋਰ ਮੰਗ ।''

''ਹੋਰ ਕੀ ਮੰਗਾਂ, ਮੇਰੇ ਦਾਤਾ ! ਸਿੰਘ ਕਹਿ ਕੇ ਬੁਲਾਇਆ ਜੇ, ਤਾਂ ਦਾਨੇ ਤੋਂ ਦਾਨ ਸਿੰਘ ਬਣਾ ਲਵੋ ।'' ਦਾਨਾ ਸਣੇ ਪਰਵਾਰ ਅੰਮ੍ਰਿਤ ਛਕ ਕੇ ਦਾਨ ਸਿੰਘ ਬਣ ਗਿਆ ।

ਇਸ ਘਟਨਾ ਦਾ ਇਕ ਅਸਰ ਜ਼ਰੂਰ ਹੋਇਆ । ਗੁਰਦੇਵ ਨੇ ਸਾਰੇ ਤਨਖ਼ਾਹਦਾਰਾਂ ਨੂੰ ਤਨਖ਼ਾਹ ਦੇ ਕੇ ਛੁੱਟੀ ਦੇ ਦਿਤੀ । ਗੁਰਦੇਵ ਨੇ ਨਾਲ ਸਿਰਫ਼ ਸ਼ਰਧਾਵਾਨ ਸਿੱਖ ਹੀ ਰਹਿ ਗਏ । ਤਨਖ਼ਾਹਾਂ ਦੇ ਖ਼ਾਹਸ਼ਮੰਦ ਸਭ ਘਰਾਂ ਨੂੰ ਚਲੇ ਗਏ ।

## ਇਬਰਾਹੀਮ ਤੋਂ ਅਜਮੇਰ ਸਿੰਘ

ਛੱਤੇਆਣੇ ਇਕ ਮੁਸਲਮਾਨ ਫ਼ਕੀਰ ਰਹਿੰਦਾ ਸੀ । ਉਸ ਦਾ ਨਾਮ ਤਾਂ ਇਬਰਾਹੀਮ ਸੀ, ਪਰ ਲੋਕ ਉਸਨੂੰ 'ਵਹਿਮੀ' ਕਹਿ ਕੇ ਪੁਕਾਰਿਆ ਕਰਦੇ । ਗੁਰਦੇਵ ਦੇ ਸ਼ਬਦ ਸੁਣ ਕੇ ਉਹ ਏਨਾ ਮੋਹਿਆ ਗਿਆ, ਕਿ ਉਹਨੇ ਬੜੀ ਸ਼ਰਧਾ ਨਾਲ ਸਿੱਖੀ ਧਾਰਨ ਕੀਤੀ । ਅੰਮ੍ਰਿਤ ਛਕਾ ਕੇ ਗੁਰਦੇਵ ਨੇ ਉਸਦਾ ਨਾਮ ਅਜਮੇਰ ਸਿੰਘ ਰਖਿਆ, ਪਰ ਆਮ ਲੋਕ ਉਸਨੂੰ 'ਮਹਿਮਾ ਸਿੰਘ' ਕਿਹਾ ਕਰਦਾ ਸੀ । ਕਿਉਂਕਿ ਉਹ ਹਰ ਗੱਲ ਦਾ ਉਤਰ ਦੇਣ ਲੱਗਾ ਕਿਹਾ ਕਰਦਾ ਸੀ 'ਇਹ ਸਭ ਗੁਰੂ ਜੀ ਦੀ

ਮਹਿਮਾ ਹੈ ।' ਉਸ ਤੋਂ ਪਿਛੋਂ ਉਹ ਮਹਾਰਾਜ ਦੀ ਸੇਵਾ ਵਿਚ ਹੀ ਰਿਹਾ ਤੇ ਗੁਰਦੇਵ ਦੇ ਨਾਲ ਹੀ ਨਦੇੜ ਨੂੰ ਚਲਾ ਗਿਆ ।

## ਡੱਲੇ ਨਾਲ ਮੇਲ

ਛਤੇਆਣੇ ਤੋਂ ਚੱਲ ਕੇ ਗੁਰਦੇਵ 'ਬਾਜਕ' ਆਦਿ ਪਿੰਡਾਂ ਵਿਚ ਦੀ ਹੁੰਦੇ ਹੋਏ 'ਪੱਕੇ ਪਿੰਡ' ਪਹੁੰਚੇ । ਇਲਾਕੇ ਦਾ ਚੌਧਰੀ 'ਡੱਲਾ' ਗੁਰਦੇਵ ਨੂੰ ਏਥੇ ਆ ਮਿਲਿਆ। ਉਹਨੇ ਨਜ਼ਰਾਨਾ ਧਰ ਕੇ ਮੱਥਾ ਟੇਕਿਆ, ਤੇ ਬੜੀ ਸ਼ਰਧਾ ਨਾਲ ਉਹ ਹਜ਼ੂਰ ਨੂੰ ਆਪਣੇ ਪਿੰਡ ਤਲਵੰਡੀ ਸਾਬੋਕੀ ਲੈ ਗਿਆ । ਏਥੇ ਗੁਰਦੇਵ ਕਾਫ਼ੀ ਸਮਾਂ ਟਿਕੇ । ਏਹਾ ਥਾਂ ਅੱਜ ਕਲ੍ਹ 'ਦਮਦਮਾ ਸਾਹਿਬ' ਅਖਵਾਉਂਦੀ ਹੈ।

ਡੱਲੇ ਦੀ ਇੱਛਿਆ ਸੀ, ਕਿ ਗੁਰੂ ਮਹਾਰਾਜ ਉਸਦੇ ਘਰ ਉਤਾਰਾ ਕਰਨ, ਪਰ ਗੁਰਦੇਵ ਨੇ ਖੁੱਲ੍ਹੇ ਥਾਂ ਉਤਾਰਾ ਕਰਨਾ ਪਸੰਦ ਕੀਤਾ । ਪੰਜ ਦਿਨ ਸਮੇਤ ਸੰਗਤ ਦੇ ਗੁਰਦੇਵ ਦਾ ਪ੍ਰਸਾਦ ਡੱਲੇ ਦੇ ਘਰ ਬਣਦਾ ਰਿਹਾ । ਫਿਰ ਗੁਰਦੇਵ ਨੇ ਲੰਗਰ ਦਾ ਪਰਬੰਧ ਬਾਹਰ ਕਰਵਾ ਲਿਆ, ਪਰ ਰਸਦ ਡੱਲੇ ਦੇ ਘਰੋਂ ਹੀ ਆਉਂਦੀ ਰਹੀ । ਗੁਰਦੇਵ, ਡੱਲੇ ਦੇ ਘਰ ਪਰਸਾਦ ਛਕਣ ਗਏ, ਤਾਂ ਡੱਲੇ ਨੇ ੧੦੧ ਰੁਪਇਆ ਤੇ ਦੁਸ਼ਾਲਾ ਸਾਮ੍ਹਣੇ ਧਰ ਕੇ ਮੱਥਾ ਟੇਕਿਆ । ਨਾਲ ਹੀ ਡੱਲੇ ਨੇ ਇਕ ਸੁੰਦਰ ਘੋੜਾ ਭੇਟਾ ਕੀਤਾ ।

'ਦਮਦਮੇ' ਰੋਜ਼ ਦੀਵਾਨ ਲੱਗਦੇ ਤੇ ਕਥਾ-ਵਾਰਤਾ ਹੁੰਦੀ । ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪ੍ਰਸੰਗ ਸੁਣ ਕੇ ਸਾਰੀ ਸੰਗਤ ਤ੍ਰਾਹ ਤ੍ਰਾਹ ਕਰ ਉਠਦੀ ! ਡੱਲਾ ਕਈ ਵਾਰ ਅਫ਼ਸੋਸ ਨਾਲ ਹੱਥ ਮਲਦਾ ਕਿਹਾ ਕਰਦਾ, ''ਸੱਚੇ ਪਾਤਸ਼ਾਹ ! ਉਸ ਵੇਲੇ ਹਜ਼ੂਰ ਮੈਨੂੰ ਯਾਦ ਕਰ ਲੈਂਦੇ, ਤਾਂ ਇਹ ਭਾਣਾ ਕਿਉਂ ਵਰਤਦਾ । ਮੇਰੇ ਸ਼ੇਰਾਂ ਵਰਗੇ ਜਵਾਨ ਦੁਸ਼ਮਣਾਂ ਦਾ ਮੂੰਹ ਭੁਆ ਦੇਂਦੇ। ਸਾਹਿਬਜ਼ਾਦਿਆਂ ਦੀ ਥਾਂ ਅਸੀਂ ਆਪਣੀਆਂ ਜਾਨਾਂ ਵਾਰ ਦੇਂਦੇ ।''

''ਭਾਈ ਡੱਲਾ !'' ਗੁਰਦੇਵ ਬੜੀ ਸ਼ਾਂਤ ਸੁਰ ਵਿਚ ਉਤਰ ਦਿਆ ਕਰਦੇ, ''ਬੀਤੀ ਉਤੇ ਅਫ਼ਸੋਸ ਨਹੀਂ ਕਰਨਾ ਚਾਹੀਦਾ । ਅਕਾਲ ਪੁਰਖ ਨੂੰ ਜੋ ਮਨਜ਼ੂਰ ਹੋਵੇ, ਉਸ ਹੋ ਕੇ ਰਹਿਦਾ ਹੈ ।''

## ਬੰਦੂਕ ਪਰਖਣੀ

ਇਕ ਦਿਨ ਲਾਹੌਰ ਦੇ ਰਹਿਣ ਵਾਲਾ ਇਕ ਲੁਹਾਰ ਸਿੱਖ ਸੇਵਾ ਵਿਚ ਹਾਜ਼ਰ ਹੋਇਆ । ਉਹਨੇ ਦੋ ਤਲਵਾਰਾਂ, ਦੋ ਤਮੰਚੇ, ਦੋ ਕਟਾਰਾਂ ਤੇ ਇਕ ਬੰਦੂਕ ਭੇਟਾ

ਕੀਤੀ। ਸ਼ਸਤਰ ਸਾਰੇ ਬੜੇ ਸੁੰਦਰ ਬਣੇ ਹੋਏ ਸਨ । ਗੁਰਦੇਵ ਵੇਖ ਕੇ ਬਹੁਤ ਪਰਸੰਨ ਹੋਏ । ਹਜ਼ੂਰ ਨੇ ਬੰਦੂਕ ਨੂੰ ਕਈ ਵਾਰ ਉਲਟ ਪੁਲਟ ਕੇ ਵੇਖਿਆ । ਫਿਰ ਮਹਾਰਾਜ ਸੰਗਤ ਵੱਲ ਤਕ ਕੇ ਬੋਲੇ, ''ਬੰਦੂਕ ਬਹੁਤ ਸੁੰਦਰ ਹੈ । ਪਰ ਸ਼ਸਤਰ ਦੀ ਸੁੰਦਰਤਾ ਦਾ ਪਤਾ ਲੱਗਦਾ ਹੈ, ਵਰਤੋਂ ਵਿਚ ਪੂਰਾ ਉਤਰਿਆਂ । ਭਾਈ ਡੱਲਾ!'' ਗੁਰਦੇਵ ਨੇ ਉਚੇਚਾ ਡੱਲੇ ਵੱਲ ਸੰਬੋਧਤ ਹੋ ਕੇ ਕਿਹਾ, ''ਸਾਡੀ ਇੱਛਿਆ ਹੈ, ਕਿ ਪਹਿਲਾਂ ਬੰਦੂਕ ਦੀ ਪਰਖ ਕਰ ਲਈ ਜਾਵੇ । ਤੁਸੀਂ ਕੋਈ ਆਪਣਾ ਜਵਾਨ ਲੈ ਆਓ, ਜੋ ਇਸਦੀ ਗੋਲੀ ਦਾ ਨਸ਼ਾਨਾ ਬਣੇ ।''

ਸੁਣਦੇ ਸਾਰ ਡੱਲੇ ਦਾ ਰੰਗ ਉਡ ਗਿਆ । ਉਹਦੇ ਖ਼ਿਆਲ ਅਨੁਸਾਰ ਇਹ ਅਨਹੋਣੀ ਗੱਲ ਸੀ । ਫਿਰ ਵੀ ਉਹ ਆਪਣੇ ਆਪ 'ਤੇ ਕਾਬੂ ਪਾ ਕੇ ਸੰਗਤ ਵਿਚੋਂ ਉਠ ਕੇ ਆਪਣੀ ਫ਼ੌਜ ਵੱਲ ਤੁਰ ਗਿਆ । ਉਹਨੇ ਇਕ ਇਕ ਜਵਾਨ ਨੂੰ ਪੁਛਿਆ, ਇਨਾਮ ਤੇ ਜਾਗੀਰ ਦਾ ਲਾਲਚ ਦਿਤਾ, ਪਰ ਏਸ ਤਰਾਂ ਗੋਲੀ ਅੱਗੇ ਹਿੱਕ ਡਾਹੁਣ ਵਾਸਤੇ ਕੋਈ ਤਿਆਰ ਨਾ ਹੋਇਆ । ਉਹਨੇ ਅਗਲੀ ਦੁਨੀਆਂ ਦਾ ਵੀ ਲਾਰਾ ਲਾਇਆ, ''ਵੇਖੋ, ਇਹ ਮੇਰੀ ਇੱਜ਼ਤ ਦਾ ਸਵਾਲ ਹੈ । ਜੋ ਮੂੰਹੋਂ ਮੰਗੋ, ਮੈਂ ਦੇਣ ਵਾਸਤੇ ਤਿਆਰ ਹਾਂ । ਦੂਸਰੇ ਪਾਸੇ, ਗੁਰੂ ਮਹਾਰਾਜ ਦੀ ਗੋਲੀ ਨਾਲ ਸ਼ਹੀਦ ਹੋਣ ਵਾਲਾ ਸੁਰਗਾਂ ਦਾ ਹੱਕਦਾਰ ਬਣੇਗਾ । ਉਸਦੀ ਸਾਰੀ ਕੁੱਲ ਦਾ ਉਧਾਰ ਹੋ ਜਾਵੇਗਾ। ਇਹ ਸੁਨਹਿਰੀ ਮੌਕਿਆ ਫਿਰ ਨਹੀਂ ਮਿਲੇਗਾ । ਕੋਈ ਹੌਸਲਾ ਕਰੋ, ਤੇ ਸੰਗਤ ਵਿਚ ਮੇਰੀ ਇੱਜ਼ਤ ਬਚਾ ਲਵੋ । ਨਹੀਂ ਤਾਂ ਮੈਂ ਗੁਰੂ ਮਹਾਰਾਜ ਦੇ ਸਾਮ੍ਹਣੇ ਕਿਹੜਾ ਮੂੰਹ ਲੈ ਕੇ ਜਾਵਾਂਗਾ ।''

ਮੁਕਦੀ ਗੱਲ, ਚੌਧਰੀ ਡੱਲਾ ਸਾਰਾ ਯਤਨ ਕਰ ਥੱਕਿਆ, ਪਰ ਉਹਦੇ ਸਿਪਾਹੀਆਂ ਵਿਚੋਂ ਕੋਈ ਵੀ ਗੋਲੀ ਅੱਗੇ ਹਿੱਕ ਡਾਹੁਣ ਵਾਸਤੇ ਤਿਆਰ ਨਾ ਹੋਇਆ। ਨਿਰਾਸ਼ ਹੋ ਕੇ ਡੱਲਾ, ਗੁਰਦੇਵ ਦੇ ਸਾਮ੍ਹਣੇ ਆ ਕੇ ਨੀਵੀਂ ਪਾ ਕੇ ਖਲੋ ਗਿਆ ।

''ਕਿਉਂ ਭਾਈ ਡੱਲਾ ! ਕੋਈ ਜਵਾਨ ਆਖੇ ਨਹੀਂ ਲੱਗਾ ?'' ਗੁਰਦੇਵ ਨੇ ਬੜੀ ਸ਼ਾਂਤ ਸੁਰ ਵਿਚ ਪੁਛਿਆ ।

''ਨਹੀਂ ਸੱਚੇ ਪਾਤਸ਼ਾਹ ! ਮੈਂ ਬੜਾ ਸ਼ਰਮਸਾਰ ਹਾਂ ।'' ਡੱਲਾ ਸੱਚ ਮੁੱਚ ਹੀ ਅਥਾਹ ਸ਼ਰਮ ਮਹਿਸੂਸ ਕਰ ਰਿਹਾ ਸੀ ।

''ਕੋਈ ਗੱਲ ਨਹੀਂ, ਡੱਲਾ ! ਸਿਪਾਹੀ ਆਖੇ ਨਹੀਂ ਲੱਗੇ ਤਾਂ ਤੂੰ ਆਪ ਹੀ ਸਾਮ੍ਹਣੇ ਖਲਾ ਹੋ ਜਾ । ਗੋਲੀ ਤਾਂ ਸਰਦਾਰ ਜਾਂ ਸਿਪਾਹੀ ਵਿਚ ਭੇਦ ਭਾਵ ਨਹੀਂ ਸਮਝਦੀ ।''

ਗੁਰਦੇਵ ਦਾ ਇਹ ਬਚਨ ਸੁਣਕੇ ਡੱਲਾ ਸਿਰ ਤੋਂ ਪੈਰਾਂ ਤਕ ਕੰਬ ਉਠਿਆ। ਉਹ ਦੋਵੇਂ ਹੱਥ ਜੋੜ ਕੇ ਕੰਬਦਾ ਕੰਬਦਾ ਬੋਲਿਆ, ''ਨਹੀਂ, ਸੱਚੇ ਪਾਤਸ਼ਾਹ! ਮੇਰੇ ਵਿਚ ਵੀ ਇਹ ਹਿੰਮਤ ਨਹੀਂ ਮੇਰਾ ਮਨ ਡੋਲ ਗਿਆ ਹੈ। ਆਪ ਬਖ਼ਸ਼ਣਹਾਰ ਹੋ, ਬਖ਼ਸ਼ ਲਵੋ।''

''ਕੋਈ ਗੱਲ ਨਹੀਂ, ਡੱਲਿਆ! ਡਰਨ ਦੀ ਲੋੜ ਨਹੀਂ। ਇਹ ਤਾਂ ਪ੍ਰੇਮ ਦੀ ਖੇਡ ਹੈ। ਅਸੀਂ ਆਪਣੀ ਕਿਸੇ ਸਿੱਖ ਨੂੰ ਬੁਲਾ ਲੈਂਦੇ ਹਾਂ।'' ਹਜ਼ੂਰ ਨੇ ਡੱਲੇ ਨੂੰ ਧੀਰਜ ਦੇਂਦਿਆਂ ਕਿਹਾ।

ਗੁਰਦੇਵ ਦਾ ਹੁਕਮ ਪਾ ਕੇ ਸੇਵਾਦਾਰ ਕਿਸੇ ਸਿੱਖ ਨੂੰ ਬੁਲਾਉਣ ਵਾਸਤੇ ਤੁਰ ਪਿਆ। ਦੋ ਰੰਘਰੇਟੇ (ਮਜ਼ਹਬੀ) ਸਿੱਖ ਇਕ ਦਰਖ਼ਤ ਦੀ ਛਾਵੇਂ ਬੈਠੇ ਸਨ। ਉਹਨਾਂ ਵਿਚੋਂ ਇਕ ਦਸਤਾਰ ਸਜਾ ਰਿਹਾ ਸੀ। ਗੁਰਦੇਵ ਦਾ ਹੁਕਮ ਸੁਣ ਕੇ ਦੋਵੇਂ ਦੌੜੇ ਆਏ। ਗੁਰਦੇਵ ਦੇ ਸਾਮ੍ਹਣੇ ਆ ਕੇ ਦੋਵੇਂ ਆਪਣਾ ਆਪਣਾ ਹੱਕ ਜਤਾਉਣ ਲੱਗੇ, ਕਿ ਗੁਰਦੇਵ ਦੀ ਗੋਲੀ ਦਾ ਨਸ਼ਾਨਾ ਬਣਨਾ ਓਸੇ ਦਾ ਹੱਕ ਬਣਦਾ ਹੈ। ਅੰਤ ਗੁਰਦੇਵ ਨੇ ਦੋਹਾਂ ਨੂੰ ਸਾਮ੍ਹਣੇ ਖਲੇ ਹੋਣ ਦਾ ਹੁਕਮ ਦਿਤਾ। ਦੋਵੇਂ ਸ਼ਰਧਾਲੂ ਛਾਤੀਆਂ ਤਾਣ ਕੇ ਸਾਮ੍ਹਣੇ ਖਲੋ ਗਏ। ਸਾਰੀ ਸੰਗਤ ਵੇਖ ਕੇ ਹੈਰਾਨ ਸੀ। ਗੁਰਦੇਵ ਨੇ ਗੋਲੀ ਦੋਹਾਂ ਦੇ ਸਿਰਾਂ ਉਤੋਂ ਦੀ ਚਲਾ ਦਿਤੀ।

''ਡੱਲਿਆ!'' ਗੁਰਦੇਵ ਨੇ ਬੰਦੂਕ ਇਕ ਪਾਸੇ ਰੱਖਦਿਆਂ ਕਿਹਾ, ''ਏਹੋ ਜੇਹੇ ਸਿਦਕੀ ਸਿੱਖ ਸਨ ਸਾਡੇ ਨਾਲ, ਜੋ ਚਮਕੌਰ ਵਿਚ ਜੂਝ ਕੇ ਅਮਰ ਹੋ ਗਏ। ਤੇਰੇ ਸਾਥੀ ਨਾਲ ਹੁੰਦੇ, ਤਾਂ ਇਹ ਓਥੇ ਵੀ ਏਸੇ ਤਰਾਂ ਜਾਨ ਪਿਆਰੀ ਕਰ ਜਾਂਦੇ।''

## ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਹੀ ਹਾਜ਼ਰ

ਜਿਉਂ ਜਿਉਂ ਇਲਾਕੇ ਵਿਚ ਖ਼ਬਰਾਂ ਪਹੁੰਚੀਆਂ, ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਲੱਗ ਪਈਆਂ। ਦਿੱਲੀ ਦੇ ਸਿੱਖਾਂ ਨੂੰ ਵੀ ਪਤਾ ਲੱਗਾ, ਕਿ ਗੁਰਦੇਵ ਸਾਬੋਕੀ ਤਲਵੰਡੀ ਟਿਕੇ ਹੋਏ ਹਨ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ, ਭਾਈ ਮਨੀ ਸਿੰਘ ਤੇ ਕੁਛ ਹੋਰ ਸਿੱਖ ਸੇਵਕਾਂ ਨੂੰ ਨਾਲ ਲੈ ਕੇ ਤਲਵੰਡੀ ਆ ਪਹੁੰਚੇ। ਦੋਹਾਂ ਮਹਿਲਾਂ ਨੇ ਆ ਕੇ ਗੁਰਦੇਵ ਦੇ ਚਰਨ ਪਰਸੇ। ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਉਹਨਾਂ ਨੂੰ ਪਹਿਲਾਂ ਮਿਲ ਚੁੱਕੀ ਸੀ, ਪਰ ਮਾਂ ਦਾ ਹਿਰਦਾ ਅਜੇ ਵੀ ਉਸ ਸਚਾਈ ਨੂੰ ਮੰਨਣ ਵਾਸਤੇ ਤਿਆਰ ਨਹੀਂ ਸੀ। ਮਾਤਾ ਸੁੰਦਰੀ ਜੀ ਨੇ ਗਲ ਵਿਚ ਪੱਲਾ ਪਾ ਕੇ ਪੁਛਿਆ, ''ਸੱਚੇ ਪਾਤਸ਼ਾਹ! ਸੰਗਤਾਂ ਬੈਠੀਆਂ ਹਨ, ਪਰ ਮੇਰੇ ਚਾਰੇ ਲਾਲ ਨਜ਼ਰ ਨਹੀਂ ਆਉਂਦੇ। ਦੱਸੋ, ਦੱਸੋ ਮੇਰੇ ਸਿਰਤਾਜ! ਮੇਰੇ ਅਜੀਤ ਤੇ ਜੁਝਾਰ ਕਿੱਥੇ ਹਨ?''

ਮਾਂ ਅੰਤ ਮਾਂ ਹੈ, ਭਾਵੇਂ ਉਹ ਕਿੰਨੀ ਵੀ ਉੱਚੀ ਪਦਵੀ ਦੀ ਮਾਲਕ ਹੋਵੇ। ਸੁੰਦਰੀ ਜੀ ਦੇ ਦੁੱਖ ਨੂੰ ਵੇਖ ਕੇ ਸੰਗਤ ਵੀ ਅਥਾਹ ਗ਼ਮ ਵਿਚ ਡੁੱਬ ਗਈ। ਹਰ ਅੱਖ ਵਿਚੋਂ ਹੰਝੂਆਂ ਦੀ ਧਾਰਾ ਬਹਿ ਰਹੀ ਸੀ ।

ਧੰਨ ਹੈ ਜੇਰਾ ਗੁਰੂ ਗੋਬਿੰਦ ਸਿੰਘ ਜੀ ਦਾ । ਹਜ਼ੂਰ ਨੇ ਸੰਗਤ ਵੱਲ ਹੱਥ ਕਰਕੇ ਕਿਹਾ, ''ਸੁੰਦਰੀ ਜੀ ! ਆਹ ਸਭ ਤੁਹਾਡੇ ਹੀ ਅਜੀਤ ਤੇ ਜੁਝਾਰ ਹਨ। ਅਸਾਂ ਇਕ ਸੌਦਾ ਕੀਤਾ ਹੈ । ਆਪਣੇ ਚਾਰੇ ਲਾਲ ਕੁਰਬਾਨ ਕਰਕੇ ਇਹ ਲੱਖਾਂ ਹਜ਼ਾਰਾਂ ਆਪਣੇ ਬਣਾ ਲਏ ਹਨ । ਯਾਦ ਰੱਖੋ, ਧਰਮ ਦੀ ਖ਼ਾਤਰ ਸ਼ਹੀਦ ਹੋਣ ਵਾਲੇ ਕਦੇ ਨਹੀਂ ਮਰਦੇ। ਤੁਹਾਡੇ ਲਾਲ ਸਦਾ ਵਾਸਤੇ ਅਮਰ ਹੋ ਗਏ ਹਨ।''

ਮਾਤਾ ਸੁੰਦਰੀ ਜੀ ਨੇ ਭਾਣੇ ਅੱਗੇ ਸਿਰ ਝੁਕਾ ਦਿਤਾ, ਪਰ ਉਹਨਾਂ ਦੀ ਮਮਤਾ ਨੂੰ ਸ਼ਾਂਤੀ ਨਹੀਂ ਸੀ । ਉਹ ਹਰ ਮੱਥਾ ਟੇਕਣ ਆਏ ਦੇ ਚਿਹਰੇ ਵੱਲ ਵੇਖਦੇ ਤੇ ਉਹਦੇ ਵਿਚ ਆਪਣੇ ਅਜੀਤ ਸਿੰਘ ਨੂੰ ਭਾਲਦੇ । ਸਾਹਿਬਜ਼ਾਦਾ ਅਜੀਤ ਸਿੰਘ ਜੀ ਮਾਤਾ ਸੁੰਦਰੀ ਜੀ ਦੀ ਕੁੱਖੋਂ ਸਨ । ਬਾਕੀ ਤਿੰਨੇ ਸਾਹਿਬਜ਼ਾਦੇ ਮਾਤਾ ਜੀਤੋ ਜੀ ਦੇ ਸਨ । ਮਾਤਾ ਜੀਤੋ ਜੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਪਹਿਲਾਂ ਹੀ ਸੁਰਗਵਾਸ ਹੋ ਗਏ ਸਨ ।

## ਵਜ਼ੀਰ ਖ਼ਾਂ ਦੀ ਚਿੱਠੀ ਡੱਲੇ ਵੱਲ

ਵਜ਼ੀਰ ਖ਼ਾਨ ਮੁਕਤਸਰ ਦੀ ਹਾਰ ਨੂੰ ਭੁੱਲਿਆ ਨਹੀਂ ਸੀ । ਗੁਰੂ ਮਹਾਰਾਜ ਦੀ ਹੋਂਦ ਨੂੰ ਉਹ ਆਪਣੇ ਵਾਸਤੇ ਇਕ ਵੰਗਾਰ ਸਮਝਦਾ ਸੀ । ਉਹਨੂੰ ਪਤਾ ਲੱਗਾ, ਕਿ ਗੁਰੂ ਮਹਾਰਾਜ ਚੌਧਰੀ ਡੱਲੇ ਕੋਲ ਤਲਵੰਡੀ ਟਿਕੇ ਹੋਏ ਹਨ । ਵਜ਼ੀਰ ਖ਼ਾਨ ਨੇ ਡੱਲੇ ਦੇ ਨਾਮ. ਬੜਾ ਸਖ਼ਤ ਹੁਕਮ ਭੇਜਿਆ, ਕਿ ਉਹ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਫ਼ੌਰਨ ਸਰਹਿੰਦ ਪੁਚਾਵੇ।

## ਡੱਲੇ ਦੀ ਉਤਰ ਵਜ਼ੀਰ ਖ਼ਾਂ ਨੂੰ

ਡੱਲਾ ਗੁਰੂ ਜੀ ਦੇ ਪ੍ਰੇਮ ਵਿਚ ਰੰਗਿਆ ਜਾ ਚੁਕਾ ਸੀ। ਉਹਨੇ ਵਜ਼ੀਰ ਖ਼ਾਨ ਸੂਬੇਦਾਰ ਸਰਹਿੰਦ ਨੂੰ ਬੜਾ ਦਲੇਰੀ ਭਰਿਆ ਉਤਰ ਲਿਖਿਆ, ''ਨਵਾਬ ਸਾਹਿਬ! ਗੁਰੂ ਮਹਾਰਾਜ ਮੇਰਾ ਜੀਵਨ ਹਨ, ਮੈਨੂੰ ਜਾਨ ਨਾਲੋਂ ਵੀ ਪਿਆਰੇ ਹਨ। ਉਹ ਮੇਰੇ ਪਾਸ ਹੀ ਰਹਿਣਗੇ। ਮੈਂ ਕਿਸੇ ਕੀਮਤ 'ਤੇ ਵੀ ਗੁਰਦੇਵ ਦਾ ਸਾਥ ਨਹੀਂ ਛਡ ਸਕਦਾ। ਤੁਸਾਂ ਫ਼ੌਜ ਲੈ ਕੇ ਚੜ੍ਹਾਈ ਕਰਨ ਦੀ ਗ਼ਲਤੀ ਕੀਤੀ, ਤਾਂ ਉਹ ਤੁਹਾਨੂੰ ਮਹਿੰਗੀ ਪਵੇਗੀ। ਅਸੀਂ ਏਥੋਂ ਹੋਰ ਅੱਗੇ ਜੰਗਲ ਵਿਚ ਚਲੇ ਜਾਵਾਂਗੇ ਤੇ ਤੁਹਾਡੀ ਫ਼ੌਜ ਦਾ

ਡਟ ਕੇ ਟਾਕਰਾ ਕਰਾਂਗੇ। ਇਸ ਸੰਘਣੇ ਜੰਗਲ ਤੇ ਰੇਤਥਲੇ ਵਿਚੋਂ ਤੁਹਾਡੀ ਫ਼ੌਜ ਬਚ ਤੇ ਵਾਪਸ ਨਹੀਂ ਜਾ ਸਕੇਗੀ।''

ਵਜ਼ੀਰ ਖ਼ਾਂ ਦੰਦ ਪੀਹ ਕੇ ਰਹਿ ਗਿਆ। ਇਹਦੀ ਹਿੰਮਤ ਨਾ ਪਈ ਗੁਰਦੇਵ ਉਤੇ ਚੜ੍ਹਾਈ ਕਰਨ ਦੀ। ਮੁਕਤਸਰ ਮੁਹਿੰਮ ਦੀਆਂ ਔਕੜਾਂ ਉਹਨੂੰ ਅਜੇ ਭੁੱਲੀਆਂ ਨਹੀਂ ਸਨ।

## ਡੱਲਾ ਸਿੰਘ ਨੇ ਅੰਮ੍ਰਿਤ ਛਕਿਆ

ਗੁਰਦੇਵ ਨੂੰ ਡੱਲੇ ਦੀ ਇਸ ਦਲੇਰੀ ਦਾ ਪਤਾ ਲੱਗਾ, ਤਾਂ ਹਜ਼ੂਰ ਨੇ ਪਰਸੰਨ ਹੋ ਕੇ ਕਿਹਾ, ''ਡੱਲਿਆ! ਅਸੀਂ ਤੇਰੇ' ਤੇ ਬਹੁਤ ਖ਼ੁਸ਼ ਹਾਂ। ਮੰਗ, ਜੋ ਇੱਛਿਆ ਹੈ।''

''ਸੱਚੇ ਪਾਤਸ਼ਾਹ ! ਤੁੱਠੇ ਹੋ, ਤਾਂ ਆਪਣੇ ਚਰਨਾਂ ਵਿਚ ਪੀੜ੍ਹੀ ਜਿੰਨੀ ਥਾਂ ਬਖ਼ਸ਼ ਦਿਹੋ।'' ਡੱਲੇ ਨੇ ਸ਼ਰਧਾ ਨਾਲ ਰੱਥ ਜੋੜ ਕੇ ਕਿਹਾ।

''ਭਾਈ ਡੱਲਾ ! ਏਨੀ ਥਾਂ ਦੀ ਕੀਮਤ ਹੈ, ਸਭ ਕੁਛ ਗੁਰੂ ਦੇ ਅਰਪਨ ਕਰ ਦੇਣਾ। ਸੋ, ਅੰਮ੍ਰਿਤ ਛਕ ਕੇ ਗੁਰੂ ਦਾ ਰੂਪ ਬਣ ਜਾਓ।'' ਗੁਰਦੇਵ ਸਾਰੇ ਸਿੱਖਾਂ ਨੂੰ 'ਖ਼ਾਲਸਾ' ਰੂਪ ਵਿਚ ਬਦਲ ਦੇਣਾ ਚਾਹੁੰਦੇ ਸਨ।

ਸਮੇਤ ਪਰਵਾਰ ਅੰਮ੍ਰਿਤ ਛਕ ਕੇ ਚੌਧਰੀ ਡੱਲਾ, ਸਰਦਾਰ ਡੱਲਾ ਸਿੰਘ ਬਣ ਗਿਆ। ਗੁਰਦੇਵ ਨੇ ਉਸਨੂੰ ਸਿਰੋਪਾਓ ਵਜੋਂ ਖੰਡਾ. ਢਾਲ ਤੇ ਆਪਣੇ ਹੱਥਾਂ ਵਿਚੋਂ ਉਤਾਰ ਕੇ ਦੋ ਹਾਜ਼ਰ ਦੇ ਜੜਾਊ ਕੜੇ ਬਖ਼ਸ਼ੇ। ਡੱਲਾ ਸਿੰਘ ਦੇ ਅਸਰ ਰਸੂਖ ਸਦਕਾ ਉਸਦੇ ਨਾਲ ਇਕ ਸੌ ਪੰਜ ਸਿੰਘਾਂ ਨੇ ਅੰਮ੍ਰਿਤ ਛਕਿਆ।

## ਰਾਮਾ, ਤਲੋਕਾ ਹਾਜ਼ਰ ਹੋਏ

ਏਸ ਸਮੇਂ ਫੂਲਕੀਆਂ ਰਿਆਸਤਾਂ ਦੇ ਬਜ਼ੁਰਗ ਭਾਈ ਰਾਮਾ ਤੇ ਤਲੋਕਾ ਵੀ ਦਰਸ਼ਨ ਵਾਸਤੇ ਆਏ। ਆਪਣੇ ਨਾਲ ਉਹ ਬਹੁਤ ਸਾਰੀ ਰਸਦ ਵੀ ਲਿਆਏ। ਉਹ ਸਾਰਾ ਪਰਵਾਰ ਤੇ ਉਹਨਾਂ ਦੇ ਨੇੜ ਵਾਲੇ ਹੋਰ ਵੀ ਬਹੁਤ ਸਾਰੇ ਸਾਥੀ ਸਨ। ਉਹਨਾਂ ਇਕ ਸੁੰਦਰ ਘੋੜਾ, ਇੱਕ ਸੌ ਰੁਪਇਆ, ਸ਼ਸਤਰ, ਬਸਤਰ ਤੇ ਦੋਹਾਂ ਮਾਈਆਂ ਵਾਸਤੇ ਤਿਊਰ ਤੇ ਜ਼ੇਵਰ ਭੇਟਾ ਕੀਤੇ। ਉਹਨਾਂ ਚਮਕੌਰ ਦੇ ਸ਼ਹੀਦਾਂ ਦੇ ਸਸਕਾਰ ਕਰਨ ਦੀ ਸਾਖੀ ਵੀ ਸੁਣਾਈ।

## ਚਮਕੌਰ ਦੇ ਸ਼ਹੀਦਾਂ ਦਾ ਸਸਕਾਰ

ਰਾਮਾ ਤੇ ਤਲੋਕਾ, ਸਰਹਿੰਦ ਮਾਮਲਾ ਤਾਰ ਕੇ ਵਾਪਸ ਆ ਰਹੇ ਸਨ, ਜਾਂ ਉਹਨਾਂ ਚਮਕੌਰ ਦਾ ਸਾਕਾ ਸੁਣਿਆ। ਉਹਨਾਂ ਦੇ ਅੰਦਰ ਸਿੱਖੀ ਦਾ ਜਜ਼ਬਾ ਜਾਗਿਆ।

ਦੋਵੇਂ ਭਰਾ ਪਾਗਲਾਂ ਵਾਲਾ ਰੂਪ ਬਣਾ ਕੇ ਚਮਕੌਰ ਨੂੰ ਤੁਰ ਪਏ। ਉਹਨਾਂ ਯੁੱਧ ਖੇਤਰ ਵਿਚ ਪਹੁੰਚ ਕੇ ਵੇਖਿਆ, ਸਾਰਾ ਮੈਦਾਨ ਲੋਥਾਂ ਨਾਲ ਭਰਿਆ ਪਿਆ ਸੀ। ਇਕ ਥਾਂ ਕੁਛ ਅੱਧ-ਸੜੀਆਂ ਲਾਸ਼ਾਂ ਨਜ਼ਰ ਆਈਆਂ। ਨੇੜੇ ਹੀ ਇਕ ਜਵਾਨ ਬੀਬੀ ਦੀ ਲਾਸ਼ ਪਈ ਸੀ। ਰਾਮੇ, ਤਲੋਕੇ ਨੇ ਅੰਦਾਜ਼ਾ ਲਾਇਆ, ਕਿ ਉਹ ਕੋਈ ਸਿੱਖ ਬੀਬੀ ਸ਼ਹੀਦਾਂ ਦਾ ਸਸਕਾਰ ਕਰ ਰਹੀ ਹੋਵੇਗੀ, ਜਿਸ ਨੂੰ ਦੁਸ਼ਮਣਾਂ ਨੇ ਗੋਲੀ ਦਾ ਨਸ਼ਾਨਾ ਬਣਾ ਦਿਤਾ ਸੀ। ਵੇਖ ਕੇ ਰਾਮੇ ਤੇ ਤਲੋਕੇ ਦਾ ਦਿਲ ਭਰ ਆਇਆ। ਉਹਨਾਂ ਸਿੱਖਾਂ ਦੀਆਂ ਲੋਥਾਂ ਭਾਲ ਕੇ ਇਕੱਠੀਆਂ ਕੀਤੀਆਂ, ਚਿਖਾ ਵਿਚ ਉਹ ਅੱਧ-ਸੜੀਆਂ ਤੇ ਹੋਰ ਮਿਲੀਆਂ ਲਾਸ਼ਾਂ ਧਰੀਆਂ ਤੇ ਨਾਲ ਹੀ ਉਸ ਬੀਬੀ ਦੀ ਲਾਸ਼ ਧਰ ਕੇ ਸਸਕਾਰ ਕਰ ਦਿਤਾ।

ਸੁਣ ਕੇ ਗੁਰਦੇਵ ਨੇ ਫ਼ੁਰਮਾਇਆ, ''ਭਾਈ ਰਾਮਾ ਤੇ ਤਲੋਕਾ ! ਵਰ ਮੰਗੋ, ਜੋ ਇੱਛਿਆ ਹੈ।''

''ਸੱਚੇ ਪਾਤਸ਼ਾਹ ! ਤੁੱਠੇ ਹੋ, ਤਾਂ ਜ਼ਮੀਨ ਦੀ ਮਾਲਕੀ ਬਖ਼ਸ਼ੋ। ਤੁਹਾਡੇ ਹਾਂ, ਪਰ ਧਰਤੀ ਦੇ ਮਾਲਕ ਨਹੀਂ ਹਾਂ।'' ਦੋਹਾਂ ਭਰਾਵਾਂ ਨੇ ਹੱਥ ਬੰਨ੍ਹ ਕੇ ਕਿਹਾ।

''ਧਰਤੀ ਦੇ ਮਾਲਕ ਹੀ ਨਹੀਂ, ਤੁਸੀਂ ਕਈ ਪੀਹੜੀਆਂ ਤਕ ਇਲਾਕੇ ਉਤੇ ਰਾਜ ਵੀ ਕਰੋਗੇ।'' ਗੁਰਦੇਵ ਨਾ ਪਰਸੰਨ ਹੋ ਕੇ ਵਰ ਦਿਤੇ।

ਏਸੇ ਰਾਮੇ ਤੇ ਤਲੋਕੇ ਦੀ ਬੰਸ (ਫੂਲਕਿਆਂ) ਨੇ ਨਾਭੇ, ਜੀਂਦ, ਪਟਿਆਲੇ ਉਤੇ ੧੯੪੭ ਈ. ਤਕ ਰਾਜ ਕੀਤਾ।

## ਰਾਮੇ, ਤਲੋਕੇ ਅੰਮ੍ਰਿਤ ਛਕਿਆ

ਗੁਰਦੇਵ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਰਾਮੇ, ਤਲੋਕੇ ਤੇ ਉਹਨਾਂ ਦੇ ਸਾਥੀਆਂ ਨੇ ਸਣੇ ਪਰਵਾਰ ਅੰਮ੍ਰਿਤ ਛਕਿਆ।

ਤਲਵੰਡੀ ਦੇ ਉਦਾਲੇ ਪੁਦਾਲੇ ਗੁਰਦੇਵ ਨੇ ਕਈ ਪਿੰਡਾਂ ਵਿਚ ਚੱਕਰ ਲਾਏ, ਤੇ ਬਹੁਤ ਸਾਰੇ ਸਿੱਖਾਂ ਨੂੰ ਅੰਮ੍ਰਿਤ ਛਕਾਇਆ।

## ਗੁਰੂ ਸਰ ਤੇ ਗੁਰੂ ਕੀ ਕਾਂਸ਼ੀ

ਤਲਵੰਡੀ ਰਹਿੰਦਿਆਂ ਮਹਾਰਾਜ ਨੇ ਕਈ ਕੌਤਕ ਕੀਤੇ। ਅੰਮ੍ਰਿਤ ਦਾ ਕੜਾਹਿਆ ਤਿਆਰ ਕਰਵਾ ਕੇ ਹਜ਼ੂਰ ਨੇ ਤਲਾਅ ਵਿਚ ਪੁਆ ਦਿਤਾ ਤੇ ਉਸ ਦਾ ਨਾਮ 'ਗੁਰੂ ਸਰ' ਰੱਖਿਆ। ਇਕ ਦਿਨ ਬਹੁਤ ਸਾਰੀਆਂ ਕਾਨੇ ਦੀਆਂ ਕਲਮਾਂ ਘੜ ਕੇ ਹਜ਼ੂਰ ਨੇ ਝਾੜੀ ਵਿਚ ਸੁਟਾ ਦਿਤੀਆਂ ਤੇ ਹੁਕਮ ਕੀਤਾ, ''ਇਹ 'ਗੁਰੂ ਕੀ ਕਾਂਸ਼ੀ' ਹੈ। ਏਥੇ

ਬਹੁਤ ਸਿੱਖ ਵਿੱਦਿਆ ਪਰਾਪਤ ਕਰਕੇ ਮਹਾਨ ਵਿਦਵਾਨ ਬਣਨਗੇ।'' ਇਸ ਘਟਨਾ ਤੋਂ ਸਾਬਤ ਹੁੰਦਾ ਹੈ, ਕਿ ਗੁਰਦੇਵ ਦੇ ਅੰਦਰ ਵਿੱਦਿਆ ਵਾਸਤੇ ਅਥਾਹ ਪਿਆਰ ਸੀ।

## ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ

ਸਭ ਤੋਂ ਮਹਾਨ ਕੰਮ ਕੀਤਾ ਗੁਰਦੇਵ ਨੇ ਆਦਿ ਗੁਰੂ ਗ੍ਰੰਥ ਸਾਹਿਬ ਸੰਪਾਦਤ ਕਰਨ ਦਾ। ਅਸੀਂ ਪਿਛੇ ਵੇਖਦੇ ਆਏ ਹਾਂ, ਜਦੋਂ ਵੀ ਮਹਾਰਾਜ ਨੂੰ ਥੋੜਾ ਬਹੁਤਾ ਸਮਾਂ ਅਮਨ ਦਾ ਮਿਲਦਾ ਰਿਹਾ ਹੈ, ਆਪ ਸਾਹਿਤਕ ਕੰਮ ਵਿਚ ਲੱਗ ਜਾਂਦੇ ਰਹੇ ਹਨ। ਦਮਦਮੇ ਸਾਹਿਬ ਵੀ ਮਹਾਰਾਜ ਨੂੰ ਕੁਛ ਸਮਾਂ ਮਿਲ ਗਿਆ।

ਪਹਿਲੇ ਗੁਰੂ ਸਾਹਿਬਾਨ ਆਪਣੀ ਬਾਣੀ ਦੀਆਂ ਪੋਥੀਆਂ ਗੱਦੀ ਉਤੇ ਬੈਠਣ ਵਾਲੇ ਗੁਰੂ ਦੇ ਹਵਾਲੇ ਕਰ ਜਾਂਦੇ ਰਹੇ। ਉਹਨਾਂ ਪੋਥੀਆਂ ਉਤੋਂ ਸ਼ਰਧਾਲੂ ਸਿੱਖ ਉਤਾਰੇ ਵੀ ਨਾਲੋ ਨਾਲ ਕਰਦੇ ਰਹੇ। ਉਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਪੋਥੀਆਂ ਇਕਠੀਆਂ ਕਰਕੇ ਗੁਰੂ ਅਰਜਨ ਦੇਵ ਸਾਹਿਬ ਨੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ, ਜੋ ਅਜੇ ਤਕ ਕਰਤਾਰਪੁਰ ਮੌਜੂਦ ਹੈ। ਪੰਜਵੇਂ ਗੁਰੂ ਜੀ ਦੇ ਸਮੇਂ ਹੀ ਉਸ ਬੀੜ ਉਤੋਂ ਕੋਈ ਉਤਾਰੇ ਹੋਏ। ਉਤਾਰੇ ਕਰਨ ਦਾ ਰਵਾਜ ਸਿੱਖਾਂ ਵਿਚ ਪਿਛੋਂ ਵੀ ਰਿਹਾ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਕੋਈ ਉਤਾਰੇ ਹੋਏ, ਤੇ ਕੋਈ ਉਤਾਰਾ ਕਰਨ ਵਾਲੇ ਆਪਣੀਆਂ ਲਿਖਿਆਂ ਬੀੜਾਂ ਉੱਤੇ ਗੁਰੂ ਜੀ ਪਾਸੋਂ ਦਰਤਖਤ ਕਰਵਾ ਲਿਆ ਕਰਦੇ ਸਨ, ਤਾਕਿ ਉਹ ਬੀੜ ਪ੍ਰਮਾਣੀਕ ਮੰਨੀ ਜੀ ਸਕੇ[1]।

ਛੇਵੇਂ, ਸੱਤਵੇਂ ਤੇ ਅੱਠਵੇ ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਨਹੀਂ ਕੀਤੀ। ਨੌਂਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਬਾਣੀ ਰਚੀ ਹੈ। ਦਸਵੇਂ ਗੁਰੂ ਜੀ ਨੇ ਕੁਛ ਨਵੀਂ ਬਾਣੀ ਰਚੀ ਤੇ ਕੁਛ ਸੰਸਕ੍ਰਿਤ ਵਿਚੋਂ ਅਨੁਵਾਦ ਕੀਤੇ ਹਨ। ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਚਾਹ ਸੀ, ਕਿ ਗੁਰੂ ਅਰਜਨ ਦੇਵ ਜੀ ਦੇ ਸੰਪਾਦਿਤ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਵੀ ਦਰਜ ਕਰ ਦਿਤੀ ਜਾਵੇ। ਏਸ ਮਨੋਰਥ ਵਾਸਤੇ ਗੁਰਦੇਵ ਨੇ ਧੀਰ ਮੱਲ ਕੋਲ ਕਰਤਾਰਪੁਰ ਕੁਛ ਸਿੱਖ ਭੇਜੇ, ਪਰ ਧੀਰ ਮੱਲ ਨੇ ਬੀੜ ਦੇਣ ਤੋਂ ਇਨਕਾਰ ਕਰ ਦਿਤਾ।

---

1. ਏਹੋ ਜੇਹੀ ਇਕ ਬੀੜ ਦਾ ਹਵਾਲਾ ਦੀਵਾਨ ਨੰਦ ਚੰਦ ਦੇ ਅੰਤਮ ਪ੍ਰਸੰਗ ਵਿਚ ਵੀ ਆਉਂਦਾ ਹੈ।

ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਭਾਈ ਮਨੀ ਸਿੰਘ ਜੀ ਦੀ ਸੇਵਾ ਲਾਈ, ਕਿ ਗੁਰੂ ਗ੍ਰੰਥ ਸਾਹਿਬ ਦੇ ਪੂਰੇ ਜਾਂ ਨਾ-ਮੁਕੰਮਲ ਉਤਾਰੇ ਵੀ ਜੋ ਮਿਲ ਸਕਣ, ਇਕੱਠੇ ਕੀਤੇ ਜਾਣ। ਜੋ ਕੁਛ ਮਿਲ ਸਕਿਆ, ਉਸ ਦੇ ਆਧਾਰ 'ਤੇ, ਤੇ ਆਪਣੀ ਅਦਭੁਤ ਯਾਦ ਸ਼ਕਤੀ ਦੇ ਭਰੋਸੇ ਹਜ਼ੂਰ ਨੇ ਇਹ ਮਹਾਨ ਕੰਮ ਆਰੰਭ ਦਿਤਾ। ਗੁਰੂ ਮਹਾਰਾਜ ਲਿਖਵਾਉਂਦੇ ਜਾਂਦੇ ਤੇ ਭਾਈ ਮਨੀ ਸਿੰਘ ਜੀ ਲਿਖਦੇ ਜਾਂਦੇ। ਬੜੀ ਕਠਨ ਮਿਹਨਤ ਦਾ ਫਲਸਰੂਪ ਬੀੜ ਤਿਆਰ ਹੋ ਗਈ, ਜਿਸਨੂੰ ਦਮਦਮਾ ਸਾਹਿਬ ਵਾਲੀ ਬੀੜ ਕਹਿੰਦੇ ਹਨ। ਗੁਰੂ ਅਰਜਨ ਦੇਵ ਜੀ ਦੇ ਮਿਥੇ ਹੋਏ ਨਿਯਮਾਂ ਅਨੁਸਾਰ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਥਾਂ ਪੁਰ ਥਾਂ ਰਾਗਾਂ ਵਿਚ ਚੜ੍ਹਾਈ ਗਈ, ਪਰ ਦਸਵੇਂ ਗੁਰੂ ਜੀ ਨੇ ਆਪਣੀ ਬਾਣੀ ਨਹੀਂ ਚੜ੍ਹਾਈ। ਇਹ ਹਜ਼ੂਰ ਦੀ ਨਿਰਮਾਣਤਾ ਹੈ। ਉਸ ਬੀੜ ਦੇ ਅੱਗੇ ਕਈ ਉਤਾਰੇ ਹੋਏ।[1]

## ਭਵਿੱਖਤ ਵਾਕ ਜਾਂ ਵਰ

ਏਥੇ ਮਹਾਰਾਜ ਨੇ ਹੋਰ ਵੀ ਕੇਈ ਭਵਿੱਖਤ ਵਾਕ ਰਹੇ। ਉਹਨਾਂ, ਡੱਲਾ ਸਿੰਘ ਨਾਲ ਬਚਨ ਬਿਲਾਸ ਕਰਦਿਆਂ ਕਿਹਾ, ਕਿ ਇਹ ਰੇਤਲੀ ਧਰਤੀ ਕਦੇ ਏਨੀ ਹਰੀ ਭਰੀ ਹੋ ਜਾਇਗੀ, ਕਿ ਏਥੇ ਕਣਕਾਂ, ਕਪਾਹਾਂ, ਕਮਾਦ ਤੇ ਬਾਗ਼ ਨਜ਼ਰ ਆਇਆ ਕਰਨਗੇ। ਇਹ ਗੁਰਦੇਵ ਦਾ ਅਨੁਭਵ ਸੀ, ਕਿ ਤਰੱਕੀ ਕਰ ਰਿਹਾ ਇਨਸਾਨ ਇਕ ਦਿਨ ਬੰਜਰਾਂ ਨੂੰ ਬਾਗ਼ਾਂ ਵਿਚ ਜ਼ਰੂਰ ਬਦਲ ਦੇਵੇਗਾ।

## ਦਮਦਮਾ ਸਾਹਿਬ ਕਿੰਨਾ ਚਿਰ ਰਹੇ

ਇਕ ਸਵਾਲ ਹੋਰ ਸੁਲਝਾਉਣ ਵਾਲਾ ਹੈ, ਕਿ ਗੁਰਦੇਵ ਦਮਦਮਾ ਸਾਹਿਬ ਕਿੰਨਾ ਚਿਰ ਰਹੇ। ਗੁਰ ਬਿਲਾਸ ਵਿਚ ਲਿਖਿਆ ਹੈ :

ਨੌ ਪਲ, ਮੂਰਤ, ਚਸੇ, ਦਿਨ, ਨੌ ਹੀ ਮਾਸ ਨਿਹਾਰ।
ਜਾਮ ਦਮਦਮੇ ਮੱਧਿ ਮੈਂ ਬਸੇ ਸੁ ਦੀਨ ਦਯਾਰ।

ਗਿ. ਗਿਆਨ ਸਿੰਘ (ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੩੭੨) ਲਿਖਦਾ ਹੈ, ਗੁਰੂ ਜੀ 'ਨੌ ਮਹੀਨੇ, ਨੌ ਦਿਨ, ਨੌ ਪਹਿਰ, ਨੌ ਪਲ, ਦਮਦਮੇ ਸਾਹਿਬ ਗੁਜ਼ਾਰ ਕੇ, ਕੱਤਕ ਸੁਦੀ ਪੰਚਮੀ, ਸੰਮਤ ੧੭੬੩ਬਿ. ਅੰਮ੍ਰਿਤ ਵੇਲੇ ਤੁਰੇ। ਇਸ ਹਿਸਾਬ ਗੁਰਦੇਵ ਸਿੰਘ (੧੭੬੨ ਬਿ.) ਦੇ ਅਖ਼ੀਰ ਵਿਚ ਦਮਦਮੇ ਸਾਹਿਬ ਆਏ ਹੋਣਗੇ।

---

1. ਉਹ ਅਸਲੀ ਬੀੜ ਹੁਣ ਨਹੀਂ ਮਿਲਦੀ। ਵੱਡੇ ਘਲੂਘਾਰੇ ਦੇ ਸਮੇਂ ਉਹ ਬੀੜ ਅਹਿਮਦ ਸ਼ਾਹ ਅਬਦਾਲੀ ਲੈ ਗਿਆ ਸੀ।

ਮੁਕਤਸਰ ਦਾ ਜੰਗ ਇੱਕੀ ਵਿਸਾਖ, ੧੭੬੨ ਬਿ. ਨੂੰ ਹੋਇਆ ਹੈ । ਤਾਂ ਕੀ ਲਗਭਗ ਨੌਂ ਮਹੀਨੇ (ਵਿਸਾਖ ਤੋਂ ਮਾਘ ਤਕ) ਮਹਾਰਾਜ ਮਾਲਵੇ ਦੇ ਪਿੰਡਾਂ ਵਿਚ ਚੱਕਰ ਲਾਉਂਦੇ ਰਹੇ ? ਪਰ ਕੁਛ ਲਿਖਤਾਂ ਤੋਂ ਪਤਾ ਲੱਗਦਾ ਹੈ, ਕਿ ਮੁਕਤਸਰ ਦੇ ਜੰਗ ਤੋਂ ਦੋ ਕੁ ਮਹੀਨੇ ਪਿਛੋਂ ਗੁਰਦੇਵ ਦਮਦਮੇ ਪਹੁੰਚ ਗਏ ਸਨ ।

ਤਲਵੰਡੀ (ਦਮਦਮਾ ਸਾਹਿਬ) ਤੋਂ ਤੁਰ ਕੇ ਗੁਰਦੇਵ ਰਾਜਪੂਤਾਨੇ ਰਾਹੀਂ ਦੱਖਣ ਵੱਲ ਜਾ ਰਹੇ ਸਨ । ਗੁਰਦੇਵ 'ਬਘੌਰ' ਪੁੱਜੇ, ਤਾਂ ਪਤਾ ਲੱਗਾ, ਕਿ ਔਰੰਗਜ਼ੇਬ ਦੋ ਮਾਰਚ, ੧੭੦੭ ਈ. (ਚੇਤ, ੧੭੬੩ ਬਿ.) ਨੂੰ ਮਰ ਗਿਆ ਹੈ । ਇਸ ਹਿਸਾਬ, ਗੁਰੂ ਮਹਾਰਾਜ ਦਸੰਬਰ, ੧੭੦੬ ਈ. ਜਾਂ ਜਨਵਰੀ, ੧੭੦੭ ਈ. (ਪੋਹ, ੧੭੬੩ ਬਿ.) ਨੂੰ ਦਮਦਮੇ ਤੋਂ ਤੁਰੇ ਹੋਣਗੇ। ਸੋ, ਮੇਰਾ ਖ਼ਿਆਲ ਹੈ, ਗੁਰੂ ਮਹਾਰਾਜ ਲਗਭਗ ਡੇਢ ਸਾਲ (ਹਾੜ, ੧੭੬੨ ਬਿ. ਤੋਂ ਪੋਹ, ੧੭੬੩ ਬਿ. ਤਕ) ਦਮਦਮਾ ਸਾਹਿਬ ਰਹੇ ਹਨ।

ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਨੂੰ ਭਾਈ ਮਨੀ ਸਿੰਘ ਜੀ ਦੇ ਨਾਲ, ਗੁਰਦੇਵ ਨੇ ਦਿੱਲੀ ਨੂੰ ਤੋਰ ਦਿਤਾ, ਤੇ ਆਪ ਦੱਖਣ ਵੱਲ ਕੂਚ ਕਰ ਦਿਤਾ ।

— 0 —

ਕਾਂਡ ੨੨

# ਦੱਖਣ ਯਾਤਰਾ ਤੇ ਜੋਤੀ ਜੋਤ ਸਮਾਉਣਾ

## ਦੱਖਣ ਵੱਲ ਜਾਣ ਦੇ ਕਾਰਨ

ਗੁਰਦੇਵ ਦੇ ਦੱਖਣ ਵੱਲ ਜਾਣ ਦੇ ਕੀ ਕਾਰਨ ਸਨ ? ਇਹ ਗੁੰਝਲ ਅਜੇ ਸੁਲਝਾਈ ਨਹੀਂ ਜਾ ਸਕੀ । ਗੁਰਦੇਵ ਦੀ ਆਪਣੀ ਲਿਖਤ ਅਜੇ ਇਸ ਬਾਰੇ ਕੋਈ ਮਿਲੀ ਨਹੀਂ । ਇਤਿਹਾਸਕਾਰਾਂ ਦੀਆਂ ਰਾਵਾਂ ਵੱਖ ਵੱਖ ਹਨ, ਜਿਨ੍ਹਾਂ ਨਾਲ ਮਨ ਦੀ ਤਸੱਲੀ ਨਹੀਂ ਹੁੰਦੀ । ਦੱਖਣ ਤੋਂ ਵਾਪਸ ਅਨੰਦਪੁਰ ਆਉਣ ਬਾਰੇ ਤਾਂ ਮਹਾਰਾਜ ਦਾ ਇਕ ਹੁਕਮਨਾਮਾ ਮਿਲ ਗਿਆ ਹੈ, ਜੋ ਧੌਲ ( ਅਨੰਦਪੁਰ ਦੇ ਆਸ ਪਾਸ ਪਹਾੜੀ ਇਲਾਕਾ ?) ਦੀ ਸੰਗਤ ਦੇ ਨਾਮ ਹੈ[1]। ਹੋ ਸਕਦਾ ਹੈ, ਦੱਖਣ ਨੂੰ ਜਾਣ ਦੇ ਅਸਲ ਕਾਰਨ ਬਾਰੇ ਵੀ ਕਦੇ ਕੋਈ ਲਿਖਤ (ਗੁਰੂ ਜੀ ਦਾ ਹੁਕਮਨਾਮਾ ਜਾਂ ਪੱਤਰ) ਮਿਲ ਜਾਵੇ ।

---

1. ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਨਾਮਾ :

੧੦ ਸਤਿਗੁਰੂ ਜੀ

ਸ੍ਰਬ ਸੰਗਤਿ ਧਉਲ ਕੀ, ਤੁਸੀ ਮੇਰਾ ਖ਼ਾਲਸਾ ਹੈ, ਗੁਰੂ ਰਖੇਗਾ । ਗੁਰੂ ਗੁਰੂ ਜਪਣਾ । ਜਨਮ ਸਵਰੇਗਾ । ਸ੍ਰਬ ਸੁਖ ਨਾਲ ਪਾਤਸ਼ਾਹ ਪਾਸਿ ਆਏ । ਸਿਰੋਪਾਉ ਅਰੁ ਸਠਿ ਹਜਾਰ ਕੀ ਧੁਖ ਧੁਖੀ ਜੜਾਊ ਇਨਾਮੁ ਹੋਈ । ਹੋਰ ਭੀ ਕੰਮੁ ਗੁਰੂ ਕਾ ਸਦਕਾ ਸਭ ਹੋਤੇ ਹੈਂ । ਅਸੀਂ ਭੀ ਥੋੜੇ ਹੀ ਦਿਨਾਂ ਨੇ ਆਵਤੇ ਹਾਂ । ਸ੍ਰਬਤਿ ਸੰਗਤ ਖਾਲਸੇ ਕੋ ਮੇਰਾ ਹੁਕਮ ਹੈ ਆਪਸ ਮੇਂ ਮੇਲੁ ਕਰਣਾ । ਜਦਿ ਅਸੀਂ ਕਹਿਨੂਰ ਆਵਤੇ, ਤਦਿ ਸ੍ਰਬਤਿ ਖਾਲਸੇ ਹਥੀਯਾਰ ਬਨਿ ਕੈ ਹਜੂਰਿ ਆਵਣਾ ।......

ਸੰਮਤ ੧੭੬੪, ਮਿਤੀ ਕਾਤਕੋ ੧ ਮਾ :

(ਅਕਤੂਬਰ, ੧੭੦੭ ਈ.)

(ਅਸਲ ਕਾਪੀ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਹੈ ।)

ਸਭ ਤੋਂ ਪੁਰਾਣੀ ਲਿਖਤ ਕਵੀ ਸੈਨਾਪਤਿ ਕ੍ਰਿਤ 'ਸ੍ਰੀ ਗੁਰ ਸੋਭਾ' ਮਿਲਦੀ ਹੈ। ਉਸ ਦੇ ਅਨੁਸਾਰ ਗੁਰਦੇਵ ਨੇ ਔਰੰਗਜ਼ੇਬ ਨੂੰ ਚਿੱਠੀ ਲਿਖੀ:

''ਸਾਹਿ ਔਰੰਗ ਕੋ ਲਿਖਾ ਇਹ ਭਾਤ ਸੌ,
ਚਾਹਤਾ ਆਪ ਤੁਹਿ ਪਾਸ ਆਯੋ ।
ਕੌਲ ਬਿਕੌਲ ਸਬ ਲੋਗ ਤੇਰੇ ਭਏ,
ਜੰਗ ਕੋ ਭੇਦ ਐਸੇ ਬਤਾਯੋ ।....
ਦਿਲੋ ਜਾਨ ਸੇ ਕਾਮ ਕੌ ਜਾਨ ਕੀਜੈ ।
ਕਰੋਗੇ ਜਰੂਰੀ, ਨਹੀ ਢੀਲ ਦੀਜੈ ।
ਕਿ ਅਸਵਾਰ ਹਜਾਰ ਸੋ ਸਾਥ ਆਵੈ ।
ਭਲੀ ਫੌਜ ਸੋ ਸਿੰਘ ਡੰਕਾ ਬਜਾਵੈ ।
ਕਿਲੇਦਾਰ ਓ ਫੌਜਦਾਰੰ ਅਪਾਰੇ ।
ਸੂਬੇ ਜਾਤ ਹੈ ਰਾਹ ਕੇ ਬੀਚ ਸਾਰੇ ।
ਬਾ ਫ਼ਰਮਾਨ ਕੋ ਤਯਾਰ ਕੈ ਭੇਜਿ ਦੀਜੈ ।
ਲਿਖਾ ਠਉਰ ਹੀ ਠਉਰ ਕੋ ਆਪ ਕੀਜੈ ।
ਹੁਕਮ ਸਾਹ ਕਾ ਜੋ ਕਬੀ ਹਾਥ ਆਵੈ ।
ਚਲੇ ਕੂਚ ਕੈ ਕੈ ਇਹੀ ਮੋਹਿ ਭਾਵੈ ।
ਦੇਖਿ ਬੀਚਾਰ ਮਨ ਮਾਹਿ ਏਤਾ ਕਹਿਓ,
ਕਉਨ ਸੰਜੋਗ ਕਰਤਾਰ ਆਵੈ ।
ਲਿਖਾ ਕੈ ਦੇਹੁ ਤਾਕੀਦ ਦਰਬਾਰ ਮੈ,
ਸਿੰਘ ਤਤਕਾਲ ਯਾ ਤੇ ਸਿਥਾਵੈ ।
ਗੁਰਜ ਬਰਦਾਰ ਫੁਰਮਾਨ ਭੇਜਾ, ਤਬੈ
ਸਿੰਘ ਗੋਬਿੰਦ ਕੇ ਪਾਸ ਜਾਵੈ ।
ਜੋਰ ਕਰ ਬੇਨਤੀ ਜਾਇ ਐਸੇ ਕਹੋ,
ਰਹੋ ਤਿਹ ਠਉਰ, ਜਹਾ ਜੀਵ ਆਵੈ ।
ਗੁਰਜਦਾਰ ਫੁਰਮਾਨ ਲੈ ਦਯਾ ਸਿੰਘ ਕੇ ਸੰਗਿ ।
ਬਿਦਾ ਕੀਏ ਤਾਹੀ ਸਮੈ ਬਾਦਸਾਹ ਔਰੰਗ ।''

ਭਾਵ, ਗੁਰੂ ਜੀ ਨੇ ਬਾਦਸ਼ਾਹ ਨੂੰ ਚਿੱਠੀ ਲਿਖੀ । ਉਤਰ ਵਿਚ ਬਾਦਸ਼ਾਹ ਨੇ (ਰਾਹਦਾਰੀ ਵਜੋਂ) ਲਿਖ ਭੇਜਿਆ, ਕਿ ਆਪ ਜਿੱਥੇ ਚਾਹੋ ਰਹੋ, ਸਰਕਾਰੀ ਕਰਮਚਾਰੀ ਦਖ਼ਲ ਨਹੀਂ ਦੇਣਗੇ ।

ਗੁਰਬਿਲਾਸ ਵਿਚ ਦੱਖਣ ਵੱਲ ਜਾਣ ਦਾ ਕਾਰਨ ਇਉ ਲਿਖਿਆ ਹੈ:

''ਦਯਾ ਸਿੰਘ ਆਯੋ ਨ ਜਾਨ ।
ਹਮਹੂੰ ਸੁ ਦੱਛਨੰ ਕਰ ਪਯਾਨ ।
ਦੇਸਾਨ ਦੇਸ ਕਰ ਹੈ ਦੀਦਾਰ ।
ਇਹ ਬਾਤ ਸੁ ਨੀਕੀ ਨਿਰਾਧਾਰ ।''

(ਅੱਗੇ ਫੇਰ ਲਿਖਿਆ ਹੈ)

''ਸਭੈ ਦੇਸ ਦੇਸੰ ਕਰੇਂਗੇ ਦੀਦਾਰਾ ।
ਦਿਸੰ ਦਛਨੇ ਸੰ ਸਭੈ ਜਾ ਸੁਧਾਰਾ ।''

ਇਕ ਕਾਰਨ ਹੋਇਆ ਦਇਆ ਸਿੰਘ ਦਾ ਛੇਤੀ ਵਾਪਸ ਨਾ ਪਰਤਣਾ, ਤੇ ਦੂਸਰਾ ਦੱਖਣ ਦੀ ਸੈਰ ਕਰਨ ਦੀ ਚਾਹ ।

ਸੂਰਜ ਪ੍ਰਕਾਸ਼ (ਪ੍ਰਥਮ ਐਨ, ਅੰਸੂ ੩੨) ਵਿਚ ਵੀ ਗੱਲ ਨਿਖੇੜ ਕੇ ਨਹੀਂ ਲਿਖੀ:

''ਕਹੀ ਸਭਾ ਮਹਿ ਇਕ ਦਿਨ ਗਾਥਾ ।
ਦੱਖਿਣ ਗਮਨ ਕਰਹੁ ਹਮ ਸਾਥਾ ।
ਤਹਿ ਕਾਰਜ ਹੈ ਅਨਕ ਪ੍ਰਕਾਰੇ ।
ਕਰਨੇ ਬਨਹਿ ਟਰਹਿ ਨਹਹਿ ਟਾਰੇ ।''

(ਪਰ ਇਹ ਕਾਰਜ ਕੀ ਸਨ, ਵੇਰਵੇ ਕੋਈ ਨਹੀਂ । ਅੱਗੇ ਹੋਰ ਲਿਖਿਆ ਹੈ । ਸੰਗਤਾਂ ਨੇ ਦੱਖਣ ਵੱਲ ਨਾ ਜਾਣ ਦੀ ਰਾਏ ਦਿਤੀ, ਤਾਂ ਅੱਗੋਂ ਗੁਰੂ ਜੀ ਕਹਿੰਦੇ ਹਨ:)

''ਕਯੋਂ ਹੂੰ ਧੀਰਜ ਛੋਰਨ ਕਰੀਅਹਿ ।
ਦੇਸ ਬਿਦੇਸਨ ਸੇਲ ਨਿਹਰੀਅਹਿ ।
ਅਵਰੰਗ ਕੋ ਕੁਛ ਭੈ ਨ ਹਮਾਰੇ ।
ਦਛਿਨ ਚਲੀਅਹਿ ਕਾਜ ਸੁਧਾਰੇ ।''

ਬੂਟੀ ਸ਼ਾਹ ਲਿਖਦਾ ਹੈ, ਕਿ ਪੌਣ ਪਾਣੀ ਦੀ ਤਬਦੀਲੀ ਵਾਸਤੇ ਗੁਰੂ ਜੀ ਦੱਖਣ ਵੱਲ ਗਏ ।

ਹੁਣ ਆਈ ਵਰਤਮਾਨ ਲੇਖਕਾਂ ਦੀ ਵਾਰੀ । ਕੋਈ ਕਹਿੰਦਾ ਹੈ, ਗੁਰੂ ਦੀ ਮਰਹੱਟਿਆਂ ਨਾਲ ਮੇਲ ਕਰਨ ਵਾਸਤੇ ਜਾਂ ਉਹਨਾਂ ਦੀ ਮਦਦ ਕਰਨ ਵਾਸਤੇ ਗਏ ਸਨ । ਕਿਸੇ ਦੀ ਰਾਏ ਹੈ, ਰਾਜਪੂਤਾਂ ਤੇ ਮਰਹੱਟਿਆਂ ਨੂੰ ਜਥੇਬੰਦ ਕਰਕੇ ਗੁਰਦੇਵ

ਮੁਗ਼ਲ ਸਰਕਾਰ ਨਾਲ ਟੱਕਰ ਲੈਣਾ ਚਾਹੁੰਦੇ ਸਨ । ਕੋਈ ਕਹਿੰਦਾ ਹੈ, ਦੱਖਣ ਵਿਚ ਜੋ ਆਮ ਲੋਕਾਂ ਉਤੇ ਜ਼ੁਲਮ ਹੋ ਰਹੇ ਸਨ, ਹਜ਼ੂਰ ਉਹਨਾਂ ਦੀ ਸਹਾਇਤਾ ਵਾਸਤੇ ਗਏ ਸਨ । ਕਿਸੇ ਦੇ ਖ਼ਿਆਲ ਅਨੁਸਾਰ ਗੁਰੂ ਮਹਾਰਾਜ, ਔਰੰਗਜ਼ੇਬ ਨੂੰ ਮਿਲ ਕੇ ਵਜ਼ੀਰ ਖ਼ਾਨ ਤੇ ਪਹਾੜੀ ਰਾਜਿਆਂ ਵੱਲੋਂ ਹੋਇਆਂ ਵਧੀਕੀਆਂ ਬਾਰੇ ਦੱਸਣਾ ਚਾਹੁੰਦੇ ਸਨ, ਤਾਕਿ ਬਾਦਸ਼ਾਹ ਉਹਨਾਂ ਨੂੰ ਯੋਗ ਸਜ਼ਾ ਦੇਵੇ ।

ਅਜੇਹੀਆਂ ਕਈ ਦਲੀਲਾਂ ਦਿਤੀਆਂ ਜਾਂਦੀਆਂ ਹਨ । ਪਰ ਜਦ ਅਸੀਂ ਗੁਰੂ ਜੀ ਦੇ ਇਸ ਤੋਂ ਪਹਿਲੇ ਜੀਵਨ ਉਤੇ ਝਾਤੀ ਮਾਰਦੇ ਹਾਂ, ਤੇ ਮਹਾਰਾਜ ਦੀ ਰਚਨਾ (ਖ਼ਾਸ ਕਰ ਜ਼ਫਰਨਾਮਾ) ਪੜ੍ਹਦੇ ਹਾਂ, ਤਾਂ ਉਪਰ ਲਿਖੀ ਕੋਈ ਵੀ ਦਲੀਲ ਮਨ ਦੀ ਤਸੱਲੀ ਨਹੀਂ ਕਰਾ ਸਕਦੀ । ਗੁਰਦੇਵ ਦੱਖਣ ਗਏ, ਪਰ ਜਾਣ ਦੇ ਠੀਕ ਕਾਰਨ ਕੀ ਸਨ, ਦਾਅਵੇ ਨਾਲ ਕਹਿਣਾ ਔਖਾ ਹੈ ।

## ਦਮਦਮਾ ਸਾਹਿਬ ਤੋਂ ਰਵਾਨਗੀ

ਕਿਆਸ ਕੀਤਾ ਜਾਂਦਾ ਹੈ, ਕਿ ਗੁਰੂ ਜੀ ਦਮਦਮੇ ਤੋਂ ਪੋਹ (੧੭੬੩ ਬਿ.) ਦੇ ਮਹੀਨੇ ਵਿਚ ਤੁਰੇ । ਪਹਿਲਾ ਪੜਾ ਗੁਰੂ ਜੀ ਨੇ 'ਕੇਵਲ' ਪਿੰਡ ਵਿਚ ਕੀਤਾ । ਅੱਗੇ ਹਜ਼ੂਰ ਝੋਰੜ, ਝੰਡਾ ਆਦਿ ਪਿੰਡਾਂ ਵਿਚ ਠਹਿਰਦੇ ਹੋਏ 'ਸਰਸਾ' ਜਾ ਪਹੁੰਚੇ । ਓਥੋਂ ਅੱਗੇ ਨੌਹਰ, ਭਾਂਦਰਾ ਆਦਿ ਪਿੰਡਾਂ ਵਿਚਦੀ ਮਹਾਰਾਜ 'ਸਹੇਵਾ' ਪੁਜੇ । ਓਥੇ ਕੁਛ ਦਿਨ ਰੁਕ ਕੇ ਗੁਰਦੇਵ ਫਿਰ ਅੱਗੇ ਚਲ ਪਏ । ਅਜਮੇਰ ਦੇ ਲਾਗੇ 'ਪੁਸ਼ਕਰ' ਤੀਰਥ ਉਤੇ ਮਹਾਰਾਜ ਫਿਰ ਥੋੜਾ ਸਮਾਂ ਠਹਿਰੇ । 'ਪੁਸ਼ਕਰ' ਇਕ ਸੁੰਦਰ ਝੀਲ ਤੇ ਹਿੰਦੂਆਂ ਦਾ ਪਰਸਿੱਧ ਤੀਰਥ ਹੈ । ਓਥੋਂ ਪੰਜਾਹ ਕੁ ਮੀਲ ਅੱਗੇ ਗੁਰਦੇਵ ਨਾਰਾਇਣ ਪੁਰ ਜਾ ਟਿਕੇ, ਜਿਥੇ 'ਦਾਦੂ ਪੰਥੀਆਂ' ਦਾ ਪਰਸਿੱਧ ਅਸਥਾਨ 'ਦਾਦੂ ਦਵਾਰਾ' ਹੈ । ਉਸ ਵੇਲੇ ਡੇਰੇ ਦਾ ਮਹੰਤ ਜੈਤ ਰਾਮ ਸੀ । ਉਹ ਬੜੇ ਸਤਕਾਰ ਨਾਲ ਗੁਰੂ ਜੀ ਨੂੰ ਮਿਲਿਆ ਤੇ ਕੁਛ ਵਾਰਤਾਲਾਪ ਵੀ ਹੋਇਆ ।

## ਦਇਆ ਸਿੰਘ, ਧਰਮ ਸਿੰਘ ਮਿਲ ਪਏ

ਚਲਦੇ ਚਲਦੇ ਮਹਾਰਾਜ 'ਕੁਲਾਇਤ' ਪੁਜੇ । ਓਥੇ ਹਜ਼ੂਰ ਨੂੰ ਦੱਖਣ ਤੋਂ ਆ ਰਹੇ ਭਾਈ ਦਇਆ ਸਿੰਘ ਤੇ ਧਰਮ ਸਿੰਘ ਜੀ ਮਿਲ ਪਏ । ਉਹਨਾਂ ਬਾਦਸ਼ਾਹ ਨਾਲ ਹੋਈ ਗੱਲਬਾਤ ਵੇਰਵੇ ਨਾਲ ਸੁਣਾਈ । ਗੁਰਦੇਵ ਨੇ ਸਫ਼ਰ ਜਾਰੀ ਰੱਖਿਆ । ਹਜ਼ੂਰ ਬਘੌਰ ਪੁਜੇ ਤਾਂ ਖ਼ਬਰ ਮਿਲੀ, ਕਿ ਔਰੰਗਜ਼ੇਬ ਮਰ ਗਿਆ ਹੈ । ਗੁਰਦੇਵ ਓਥੇ ਹੀ ਰੁਕ ਗਏ ।

## ਔਰੰਗਜ਼ੇਬ ਦੇ ਮਰਨ ਪਿਛੋਂ

ਔਰੰਗਜ਼ੇਬ ਦੋ ਮਾਰਚ, ੧੭੦੭ ਈ. ਨੂੰ ਮਰਿਆ । ਉਹਦਾ ਦੂਸਰਾ ਪੁੱਤਰ ਮੁਹੰਮਦ ਆਜ਼ਮ (ਏਸੇ ਨੂੰ ਤਾਰਾ ਆਜ਼ਮ ਕਹਿੰਦੇ ਸਨ) ਉਸ ਵੇਲੇ ਅਹਿਮਦ ਨਗਰ ਸੀ । ਉਹਨੇ ਹਿੰਦੁਸਤਾਨ ਦਾ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ । ਸਾਰੀ ਫ਼ੌਜ ਨੂੰ ਨਾਲ ਲੈ ਕੇ ਉਹ ਆਗਰੇ ਉਤੇ ਕਬਜ਼ਾ ਕਰਨ ਵਾਸਤੇ ਤੁਰ ਪਿਆ ।

ਔਰੰਗਜ਼ੇਬ ਦਾ ਵੱਡਾ ਪੁੱਤਰ ਮੁਅੱਜ਼ਮ ਉਸ ਵੇਲੇ ਪਿਸ਼ਾਵਰ ਦੇ ਇਲਾਕੇ ਵਿਚ ਸੀ । ਉਹਨੇ ਪਿਤਾ ਦੇ ਮਰਨ ਦੀ ਖ਼ਬਰ ਜਮਰੌਦ ਸੁਣੀ । ਉਹ ਵੀ ਫ਼ੌਜ ਲੈ ਕੇ ਦਿੱਲੀ ਨੂੰ ਉਠ ਨੱਠਾ । ਲਾਹੌਰ ਦੇ ਨੇੜੇ ਪਹੁੰਚ ਕੇ ਉਹਨੇ 'ਬਹਾਦਰ ਸ਼ਾਹ' ਲਕਬ ਧਾਰਨ ਕਰਕੇ ਹਿੰਦ ਦਾ ਬਾਦਸ਼ਾਹ ਹੋਣ ਦਾ ਐਲਾਨ ਕੀਤਾ ।

ਔਰੰਗਜ਼ੇਬ ਦਾ ਤੀਸਰਾ ਪੁੱਤਰ ਕਾਮ ਬਖ਼ਸ਼ ਉਸ ਵੇਲੇ ਬੀਜਾਪੁਰ ਸੀ। ਉਹਨੇ ਓਥੇ ਹੀ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ।

ਅਸਲੀ ਟੱਕਰ ਮੁਹੰਮਦ ਆਜ਼ਮ ਤੇ ਬਹਾਦਰ ਸ਼ਾਹ ਦੀ ਸੀ । ਦੋਵੇਂ ਆਗਰੇ ਵੱਲ ਧਾਈ ਕਰੀ ਆ ਰਹੇ ਸਨ । ਬਹਾਦਰ ਸ਼ਾਹ ਪਹਿਲਾਂ ਪਹੁੰਚ ਗਿਆ ਤੇ ਉਹਨੇ ੧੨ ਜੂਨ (੧੭੦੭ ਈ.) ਨੂੰ ਆਗਰੇ ਉਤੇ ਕਬਜ਼ਾ ਕਰ ਲਿਆ ।

## ਬਹਾਦਰ ਸ਼ਾਹ ਨੇ ਗੁਰੂ ਜੀ ਤੋਂ ਮਦਦ ਮੰਗੀ

ਬਹਾਦਰ ਸ਼ਾਹ ਨੇ ਪੰਜਾਬ ਵਿਚ ਦਾਖ਼ਲ ਹੁੰਦਿਆਂ ਹੀ ਭਾਈ ਨੰਦ ਲਾਲ ਤੇ ਦੀਵਾਨ ਹਾਕਮ ਰਾਏ ਨੂੰ ਗੁਰੂ ਜੀ ਵੱਲ ਤੋਰ ਦਿਤਾ । ਗੁਰੂ ਮਹਾਰਾਜ ਤੇ ਬਹਾਦਰ ਸ਼ਾਹ ਵਿਚ ਭਾਈ ਨੰਦ ਲਾਲ ਇਕ ਮੇਲ ਮਿਲਾਪ ਦੀ ਕੜੀ ਵਜੋਂ ਸੀ । ਉਹ ਗੁਰਦੇਵ ਨੂੰ ਬਘੌਰ ਜਾ ਮਿਲਿਆ । ਉਹੰਨੇ ਬਹਾਦਰ ਸ਼ਾਹ ਵੱਲੋਂ ਗੁਰਦੇਵ ਅੱਗੇ ਸਹਾਇਤਾ ਵਾਸਤੇ ਬੇਨਤੀ ਕੀਤੀ । ਸੋਚ ਵਿਚਾਰ ਪਿਛੋਂ ਗੁਰਦੇਵ ਨੇ ਬਹਾਦਰ ਸ਼ਾਹ ਦੀ ਮਦਦ ਕਰਨੀ ਮੰਨ ਲਈ । ਉਸ ਵੇਲੇ ਭਾਰਤ ਵਿਚ ਹੋਰ ਕੋਈ ਤਾਕਤ ਏਨੀ ਬਲਵਾਨ ਨਹੀਂ ਸੀ, ਜੋ ਦੇਸ਼ ਦਾ ਰਾਜ ਸੰਭਾਲ ਸਕਦੀ । ਔਰੰਗਜ਼ੇਬ ਦੇ ਕਿਸੇ ਸ਼ਾਹਜ਼ਾਦੇ ਨੇ ਹੀ ਬਾਦਸ਼ਾਹ ਬਣਨਾ ਸੀ । ਉਹਨਾਂ ਤਿੰਨਾਂ ਵਿਚੋਂ ਬਹਾਦਰ ਸ਼ਾਹ ਚੰਗਾ ਸੀ । ਗੁਰਦੇਵ ਨੇ ਓਸੇ ਵੇਲੇ ਭਾਈ ਦਇਆ ਸਿੰਘ, ਧਰਮ ਸਿੰਘ ਦੀ ਜਥੇਦਾਰੀ ਥੱਲੇ ਆਪਣੇ (ਤਿੰਨ ਕੁ ਸੌ?) ਸਿੰਘ, ਬਹਾਦਰ ਸ਼ਾਹ ਦੀ ਮਦਦ ਵਾਸਤੇ ਰਵਾਨਾ ਕਰ ਦਿਤੇ, ਜੋ ਬਹਾਦਰ ਸ਼ਾਹ ਨੂੰ ਮਥਰਾ ਆ ਮਿਲੇ । ਬਹਾਦਰ ਸ਼ਾਹ ਸਿੰਘ ਦੇ ਜਥੇ ਨੂੰ ਵੇਖ ਕੇ ਬਹੁਤ ਖ਼ੁਸ਼ ਹੋਇਆ । ਸਿੰਘਾਂ ਦੀ ਗਿਣਤੀ ਨਾਲੋਂ ਗੁਰਦੇਵ ਦੀ ਮਦਦ ਦਾ ਇਖ਼ਲਾਕੀ ਤੌਰ 'ਤੇ ਵਧੇਰੇ ਫ਼ਾਇਦਾ ਸੀ, ਕਿਉਂਕਿ ਪੰਜਾਬ ਦੇ ਜੱਟ ਤੇ ਰਾਜਸਥਾਨ ਦੇ ਰਾਜਪੂਤ ਗੁਰਦੇਵ ਦੇ ਸ਼ਰਧਾਲੂ ਸਨ ।

## ਬਹਾਦਰ ਸ਼ਾਹ ਤੇ ਮੁਹੰਮਦ ਆਜ਼ਮ ਦੀ ਲੜਾਈ

ਅਠਾਰਾਂ ਜੂਨ ਨੂੰ 'ਜਾਜੋ' ਦੇ ਮੈਦਾਨ ਵਿਚ ਦੋਹਾਂ ਭਰਾਵਾਂ ਦੀ ਬੜੀ ਸਖ਼ਤ ਲੜਾਈ ਹੋਈ, ਜਿਸ ਵਿਚ ਮੁਹੰਮਦ ਆਜ਼ਮ ਤੇ ਉਸ ਦਾ ਪੁੱਤਰ ਬੇਦਾਰ ਬਖ਼ਤ ਮਾਰੇ ਗਏ। ਬਹਾਦਰ ਸ਼ਾਹ ਫ਼ਤਹਿ ਦੇ ਵਾਜੇ ਵਜਾਉਂਦਾ ਆਗਰੇ ਵਾਪਸ ਆ ਗਿਆ।

ਕੁਛ ਸਿੱਖ ਇਤਿਹਾਸਕਾਰ ਕਹਿੰਦੇ ਹਨ, ਕਿ ਮੁਹੰਮਦ ਆਜ਼ਮ, ਗੁਰੂ ਜੀ ਦੇ ਤੀਰ ਨਾਲ ਮਰਿਆ, ਪਰ ਮੈਕਾਲਿਫ਼ ਦੇ ਖਿਆਲ ਮੁਤਾਬਕ ਗੁਰੂ ਮਹਾਰਾਜ ਬਘੌਰ ਤੋਂ ਸਿੱਧੇ ਦਿੱਲੀ ਆ ਗਏ ਸਨ। ਬਹਾਦਰ ਸ਼ਾਹ ਨੇ ਭਾਈ ਧਰਮ ਸਿੰਘ ਹੱਥ ਆਪਣੀ ਜਿੱਤ ਦੀ ਖ਼ਬਰ ਗੁਰੂ ਜੀ ਨੂੰ ਦਿੱਲੀ ਭੇਜੀ। ਮੇਰਾ ਵੀ ਖ਼ਿਆਲ ਹੈ, ਕਿ ਗੁਰੂ ਮਹਾਰਾਜ ਆਪ ਲੜਾਈ ਵਿਚ ਸ਼ਾਮਲ ਨਹੀਂ ਹੋਏ।

## ਗੁਰਦੇਵ ਦਿੱਲੀ ਵਿਚ

ਦਿੱਲੀ ਵਿਚ ਗੁਰਦੇਵ ਨੇ ਜਮਨਾ ਦੇ ਕੰਢੇ ਡੇਰਾ ਲਾਇਆ। ਸੁਣ ਕੇ ਸੰਗਤਾਂ ਹੁੰਮ ਹੁਮਾ ਕੇ ਗੁਰਦੇਵ ਦੇ ਦਰਸ਼ਨ ਵਾਸਤੇ ਆਈਆਂ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਨੇ ਵੀ ਜਾ ਕੇ ਚਰਨ ਪਰਸੇ। ਮਾਤਾ ਸੁੰਦਰੀ ਜੀ ਪੁੱਤਰ ਦੇ ਗ਼ਮ ਵਿਚ ਬਹੁਤ ਹੀ ਉਦਾਸ ਸਨ। ਗੁਰਦੇਵ ਬਥੇਰਾ ਧੀਰਜ ਬਨ੍ਹਾਉਂਦੇ, ਪਰ ਮਾਂ ਦਾ ਦਿਲ ਧੀਰਜ ਨਾ ਧਰਦਾ।

## ਮਾਤਾ ਸੁੰਦਰੀ ਜੀ ਨੇ ਬਾਲਕ ਗੋਦੀ ਲਿਆ

ਇਕ ਦਿਨ ਇਕ ਲੁਬਾਣਾ (ਸੁਨਿਆਰਾ ?) ਸਿੱਖ ਗੁਰਦੇਵ ਦੇ ਦਰਸ਼ਨ ਕਰਨ ਆਇਆ। ਨਾਲ ਉਸਦਾ ਲੜਕਾ ਵੀ ਸੀ। ਬਾਲਕ ਦੀ ਨੁਹਾਰ ਬਹੁਤ ਹੱਦ ਤਕ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਮਿਲਦੀ ਸੀ। ਬਾਲਕ 'ਤੇ ਨਜ਼ਰ ਪੈਂਦਿਆਂ ਮਾਤਾ ਸੁੰਦਰੀ ਜੀ ਇਕੇ ਵਾਰ ਪੁਕਾਰ ਉਠੇ, ''ਸੱਚੇ ਪਾਤਸ਼ਾਹ! ਆਹ ਬਾਲਕ ਤਾਂ ਮੇਰੇ ਅਜੀਤ ਵਰਗਾ ਏ, ਨਿਰਾ ਪੁਰਾ ਮੇਰਾ ਅਜੀਤ ਸਿੰਘ, ਮੇਰਾ ਅਜੀਤ ਸਿੰਘ।''

ਸੁੰਦਰੀ ਜੀ ਦੀ ਹਾਲਤ ਵੇਖ ਕੇ ਗੁਰਦੇਵ ਦਾ ਮਨ ਤਰਸ ਨਾਲ ਭਰ ਗਿਆ। ਹਜ਼ੂਰ ਨੇ ਬਾਲਕ ਦੀ ਬਾਂਹ ਫੜ ਕੇ ਸੁੰਦਰੀ ਜੀ ਦੇ ਹੱਥ ਦੇਂਦਿਆਂ ਕਿਹਾ, ''ਲਓ, ਏਸੇ ਨੂੰ ਆਪਣਾ ਅਜੀਤ ਸਿੰਘ ਸਮਝ ਲਵੋ।''

ਬਾਲਕ ਦੇ ਪਿਤਾ ਨੇ ਸ਼ਰਧਾ ਨਾਲ ਗੁਰਦੇਵ ਦੇ ਚਰਨਾਂ 'ਤੇ ਸਿਰ ਧਰ ਕੇ ਕਿਹਾ ''ਸੱਚੇ ਪਾਤਸ਼ਾਹ! ਧੰਨ ਭਾਗ ਹਨ ਸਾਡੇ, ਜੋ ਮਾਤਾ ਜੀ ਇਸ ਬਾਲਕ ਨੂੰ ਆਪਣਾ ਬਣਾ ਲੈਣ। ਮੇਰੇ ਵੱਲੋਂ ਇਹ ਅੱਜ ਤੋਂ ਮਾਤਾ ਜੀ ਦਾ ਹੋਇਆ।''

ਮਾਤਾ ਸੁੰਦਰੀ ਜੀ ਨੇ ਬਾਲਕ ਨੂੰ ਚੁੱਕ ਕੇ ਹਿੱਕ ਨਾਲ ਲਾ ਲਿਆ । ਏਨੇ ਨਾਲ ਉਹ ਉਪਰੋਂ ਉਪਰੋਂ ਕੁਛ ਸ਼ਾਂਤ ਹੋ ਗਏ । ਮਾਤਾ ਜੀ ਨੇ ਉਸਦਾ ਨਾਮ ਅਜੀਤ ਸਿਘ ਰੱਖਿਆ ਤੇ ਪੁੱਤਰਾਂ ਵਾਂਗ ਲਾਡ ਲਡਾ ਕੇ ਪਾਲਿਆ । ਪਰ ਅਫ਼ਸੋਸ, ਗੋਦ ਪਾਲਿਆ ਅਜੀਤ ਸਿੰਘ ਜਵਾਨ ਹੋ ਕੇ ਮਾਤਾ ਜੀ ਦਾ ਆਗਿਆਕਾਰ ਨਾ ਰਿਹਾ । ਅੰਤ ਤੰਗ ਆ ਕੇ ਮਾਤਾ ਸੁੰਦਰੀ ਜੀ ਨੇ ਉਸਨੂੰ ਬੇਦਖ਼ਲ ਕਰ ਦਿਤਾ ਤੇ ਉਹਦੇ ਨਾਲੋਂ ਸਾਰੇ ਸੰਬੰਧ ਤੋੜ ਲਏ ।

## ਗੁਰੂ ਜੀ ਬਹਾਦਰ ਸ਼ਾਹ ਨੂੰ ਮਿਲਣ ਗਏ

ਬਹਾਦਰ ਸ਼ਾਹ ਦੇ ਸੱਦੇ ਉਤੇ ਗੁਰੂ ਜੀ ਆਗਰੇ ਨੂੰ ਤਿਆਰ ਹੋ ਪਏ । ਹਜ਼ੂਰ ਦੀ ਇੱਛਿਆ ਦੋਹਾਂ ਮਹਿਲਾਂ ਨੂੰ ਦਿੱਲੀ ਛੱਡ ਜਾਣ ਦੀ ਸੀ । ਪਰ ਮਾਤਾ ਸਾਹਿਬ ਦੇਵਾਂ ਜੀ ਨਾ ਮੰਨੇ । ਉਹਨਾਂ ਦੇ ਪ੍ਰੇਮ-ਹਠ ਕਾਰਨ ਗੁਰਦੇਵ ਨੂੰ ਉਹਨਾਂ ਦੀ ਬੇਨਤੀ ਮੰਨਣੀ ਪਈ । ਸੋ, ਮਾਤਾ ਸਾਹਿਬ ਦੇਵਾਂ ਜੀ ਨਾਦੇੜ ਤਕ ਗੁਰਦੇਵ ਦੇ ਨਾਲ ਗਏ । ਮਥਰਾ, ਬ੍ਰਿੰਦਾਬਨ ਵਿਚ ਕੁਛ ਦਿਨ ਠਹਿਰਦੇ ਹੋਏ ਗੁਰਦੇਵ ਆਗਰੇ ਜਾ ਪਹੁੰਚੇ । ੨੪ ਜੁਲਾਈ, ੧੭੦੭ ਈ. ਨੂੰ ਗੁਰਦੇਵ ਜੀ ਦੀ ਆਗਰੇ ਵਿਚ ਬਾਦਸ਼ਾਹ ਬਹਾਦਰ ਸ਼ਾਹ ਨਾਲ ਮੁਲਾਕਾਤ ਹੋਈ । ਲੜਾਈ ਵਿਚ ਸਹਾਇਤਾ ਕਰਨ ਬਦਲੇ ਬਹਾਦਰ ਸ਼ਾਹ ਨੇ ਗੁਰੂ ਮਹਾਰਾਜ ਦਾ ਧੰਨਵਾਦ ਕੀਤਾ, ਤੇ ਨਜ਼ਰਾਨੇ ਵਜੋਂ ਬੜੇ ਕੀਮਤੀ ਤੋਹਫ਼ੇ ਭੇਟਾ ਕੀਤੇ । ਬਾਕੀ ਜਰਨੈਲਾਂ ਦੇ ਬਰਾਬਰ ਬਾਦਸ਼ਾਹ ਨੇ ਸਿੱਖਾਂ ਨੂੰ ਉਸੇ ਸਤਕਾਰ ਨਾਲ ਇਨਾਮ ਦਿਤੇ । ਗੁਰਦੇਵ ਦਾ ਸਤਕਾਰ ਬਾਦਸ਼ਾਹ ਨੇ ਪੀਰਾਂ ਵਾਂਗ ਕੀਤਾ, ਚੰਦਨ ਦੀ ਚੌਕੀ ਉਤੇ ਬਿਠਾਇਆ ਤੇ ਹਰ ਵੇਲੇ ਆਪਣੇ ਨਾਲ ਰਹਿਣ ਵਾਸਤੇ ਬੇਨਤੀ ਕੀਤੀ । ਉਸ ਵੇਲੇ ਗੁਰੂ ਜੀ ਦੇ ਨਾਲ ਦੋ ਤਿੰਨ ਸੌ ਅਸਵਾਰ ਤੇ ਕੁਛ ਪੈਦਲ ਸਿੱਖ ਸਨ[1] ।

ਗੁਰਦੇਵ ਵੱਖਰੇ ਅਸਥਾਨ 'ਤੇ ਬਿਲਕੁਲ ਸੁਤੰਤਰ ਰਹਿੰਦੇ ਸਨ । ਦੋਵੇਂ ਵੇਲੇ ਦੀਵਾਨ ਸਜਦੇ, ਤੇ ਗੁਰੂ ਮਹਾਰਾਜ ਸਿੱਖ ਧਰਮ ਦਾ ਪਰਚਾਰ ਕਰਦੇ। ਦੂਜੇ ਚੌਥੇ ਦਿਨ ਬਾਦਸ਼ਾਹ ਦੇ ਸੱਦੇ ਉਤੇ ਗੁਰਦੇਵ ਉਸਨੂੰ ਮਿਲਣ ਜਾਂਦੇ । ਹਜ਼ੂਰ ਸਦਾ ਕਲਗੀ ਜਿਗ੍ਹਾ ਤੇ ਸ਼ਸਤਰ ਸਜਾ ਕੇ ਜਾਂਦੇ । ਘੱਟ ਤੋਂ ਘੱਟ ਪੰਜ ਸਿੰਘ ਹਜ਼ੂਰ ਦੇ ਨਾਲ ਹੁੰਦੇ। ਬਾਦਸ਼ਾਹ ਗੁਰਦੇਵ ਦਾ ਪੀਰਾਂ ਵਾਂਗ ਆਦਰ ਸਤਕਾਰ ਕਰਦਾ, ਤੇ ਮਹਾਰਾਜ ਪਾਸੋਂ ਧਰਮ ਬਾਰੇ ਹਜ਼ੂਰ ਦੇ ਵਿਚਾਰ ਸੁਣਦਾ

---

1. ਸਾਖੀ ਸੌਂ ।

## ਕਰਾਮਾਤ ਕੀ ਹੈ

ਏਸੇ ਤਰ੍ਹਾਂ ਇਕ ਦਿਨ ਗੁਰਦੇਵ ਬਾਦਸ਼ਾਹ ਕੋਲ ਬੈਠੇ ਸਨ । ਧਾਰਮਕ ਚਰਚਾ ਹੋ ਰਹੀ ਸੀ । ਸਰਹਿੰਦ ਦੇ ਰਹਿਣ ਵਾਲਾ ਇਕ ਸੱਯਦ ਵੀ ਕੋਲ ਬੈਠਾ ਸੀ । ਉਸਦੇ ਮਨ ਵਿਚ ਗੁਰੂ ਸਾਹਿਬ ਵਾਸਤੇ ਬੜੀ ਈਰਖਾ ਸੀ । ਉਹਨੇ ਗੁਰਦੇਵ ਉਤੇ ਸਵਾਲ ਕੀਤਾ, ''ਮਹਾਰਾਜ ! ਸਾਰੇ ਪੀਰ, ਪੈਗੰਬਰ, ਅਵਤਾਰ ਕਰਾਮਾਤਾਂ ਵਿਖਾਉਂਦੇ ਰਹੇ ਹਨ । ਆਪ ਜੀ ਦੀ ਕਰਾਮਾਤ ਬਾਰੇ ਕੀ ਰਾਏ ਹੈ ?''

ਗੁਰਦੇਵ ਨੇ ਬਾਦਸ਼ਾਹ ਬਹਾਦਰ ਸ਼ਾਹ ਵੱਲ ਹੱਥ ਕਰਕੇ ਕਿਹਾ, ''ਇਹ ਜਿਉਂਦੀ ਜਾਗਦੀ ਕਰਾਮਾਤ ਹੈ । ਜਿਸ ਦੇ ਹੱਥ ਵਿਚ ਰਾਜਸੀ ਤਾਕਤ ਹੈ, ਉਹ ਜੋ ਚਾਹਵੇ, ਕਰ ਸਕਦਾ ਹੈ ।''

''ਨਹੀਂ, ਮਹਾਰਾਜ ! ਮੇਰਾ ਮਤਲਿਬ ਦੂਸਰੀ ਕਰਾਮਾਤ ਤੋਂ ਹੈ ।'' ਮੌਲਵੀ ਨੇ ਫਿਰ ਸਵਾਲ ਕੀਤਾ ।

''ਦੂਸਰੀ ਕਰਾਮਾਤ ਇਹ ਹੈ ।'' ਗੁਰਦੇਵ ਨੇ ਸੋਨੇ ਦੀ ਮੁਹਰ ਸਾਮ੍ਹਣੇ ਸੁਟਦਿਆਂ ਕਿਹਾ । ''ਇਸ ਨਾਲ ਸੰਸਾਰ ਵਿਚ ਬਹੁਤ ਕੁਛ ਖ਼ਰੀਦਿਆ ਜਾ ਸਕਦਾ ਹੈ ।''

''ਕੀ ਗੁਰੂ ਮਹਾਰਾਜ ਕੋਈ ਹੋਰ ਕਰਾਮਾਤ ਵੀ ਵਿਖਾ ਸਕਦੇ ਹਨ?'' ਸੱਯਦ ਗੁਰਦੇਵ ਨੂੰ ਲਾ-ਜਵਾਬ ਕਰਨਾ ਚਾਹੁੰਦਾ ਸੀ, ਜਿਵੇਂ ਬਾਦਸ਼ਾਹ ਦੀ ਨਜ਼ਰ ਵਿਚ ਮਹਾਰਾਜ ਦਾ ਸਤਕਾਰ ਘਟ ਸਕੇ ।

''ਹਾਂ ।'' ਗੁਰਦੇਵ ਨੇ ਬੀਰ ਰਸ ਵਿਚ ਨੇਤਰ ਲਾਲ ਕਰਕੇ ਕਿਹਾ, ''ਤੇ ਉਹ ਕਰਾਮਾਤ ਇਹ ਹੈ ।'' ਹਜ਼ੂਰ ਨੇ ਮਿਆਨ ਵਿਚੋਂ ਤਲਵਾਰ ਧੂਹ ਕੇ ਕਿਹਾ । ''ਸਭ ਤੋਂ ਵੱਡੀ ਕਰਾਮਾਤ । ਇਹ ਜਰਵਾਣਿਆਂ ਦੀ ਜਾਨ ਲੈ ਸਕਦੀ ਹੈ, ਤਖ਼ਤ ਉਲਟਾ ਸਕਦੀ ਹੈ ਤੇ ਰੁਲਦੇ ਫਿਰਦਿਆਂ ਨੂੰ ਬਾਦਸ਼ਾਹ ਬਣਾ ਸਕਦੀ ਹੈ ।''[1]

ਸੱਯਦ ਫੇਰ ਨਹੀਂ ਬੋਲਿਆ । ਭੈ ਨਾਲ ਉਹ ਸਿਰ ਝੁਕਾ ਕੇ ਬੈਠਾ ਰਿਹਾ।

ਏਸੇ ਸਮੇਂ ਕਈ ਰਾਜਪੂਤ ਰਾਜੇ ਗੁਰਦੇਵ ਦੇ ਦਰਸ਼ਨ ਕਰਨ ਆਉਂਦੇ ਤੇ ਭੇਟਾ ਚੜ੍ਹਾਉਂਦੇ । ਬਾਦਸ਼ਾਹ ਵੇਖਦਾ, ਕਿ ਗੁਰੂ ਮਹਾਰਾਜ ਦਾ ਹਿੰਦੂ ਰਾਜਿਆਂ ਉਤੇ ਬਹੁਤ ਅਸਰ ਹੈ ।

ਹਿੰਦ ਦਾ ਤਖ਼ਤ ਸੰਭਾਲ ਲੈਣ ਨਾਲ ਬਹਾਦਰ ਸ਼ਾਹ ਦੀਆਂ ਔਕੜਾਂ ਦਾ ਅੰਤ ਨਹੀਂ ਹੋ ਗਿਆ । ਬੀਜਾ ਪੁਰ ਵਿਚ ਉਸਦਾ ਤੀਸਰਾ ਭਰਾ ਕਾਮ ਬਖ਼ਸ਼ ਬੈਠਾ ਸੀ ।

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੩੨ ।

ਉਹਨੇ ਵੀ ਬਾਦਸ਼ਾਹ ਹੋਣ ਦਾ ਐਲਾਨ ਕੀਤਾ ਹੋਇਆ ਸੀ, ਤੇ ਕੁਛ ਇਲਾਕੇ ਵਿਚ ਆਪਣਾ ਰਾਜ ਬਣਾਈ ਬੈਠਾ ਸੀ। ਬਹਾਦਰ ਸ਼ਾਹ ਨੇ ਅਜੇ ਉਹਦੇ ਨਾਲ ਨਿਬੜਨਾ ਸੀ। ਪਰ ਉਸ ਤੋਂ ਪਹਿਲਾਂ ਬਾਦਸ਼ਾਹ ਰਾਜਪੂਤਾਨੇ ਵਿਚ ਤਸੱਲਤ ਜਮਾਉਣ ਦੀ ਲੋੜ ਸੀ। ਡਰ ਸੀ, ਕਿ ਉਹਦੇ ਦੂਰ ਦੱਖਣ ਚਲੇ ਜਾਣ ਕਰਕੇ ਕਿਤੇ ਰਾਜਪੂਤਾਨੇ ਵਿਚ ਬਗ਼ਾਵਤ ਨਾ ਹੋ ਜਾਏ। ਉਸ ਨੇ ਸਭ ਤੋਂ ਪਹਿਲਾਂ ਰਾਜਪੂਤਾਨੇ ਵੇਲੇ ਕੂਚ ਦੀ ਤਿਆਰੀ ਕਰ ਦਿਤੀ।

## ਬਾਦਸ਼ਾਹ ਵੱਲੋਂ ਜੜਾਊ ਧੁਖਧੁਖੀ ਭੇਟਾ

ਆਗਰਾ ਛੱਡਣ ਤੋਂ ਪਹਿਲਾਂ ਬਾਦਸ਼ਾਹ ਨੇ ਆਮ ਦਰਬਾਰ ਕਰਕੇ ਆਪਣੇ ਕੁਛ ਜਰਨੈਲਾਂ ਨੂੰ ਸਿਰੋਪਾਉ (ਖ਼ਿਲਅਤ) ਤੇ ਇਨਾਮ ਦਿਤੇ। ਗੁਰੂ ਮਹਾਰਾਜ ਨੂੰ ਵੀ ਦਰਬਾਰ ਵਿਚ ਬੁਲਾ ਕੇ ਬਾਦਸ਼ਾਹ ਨੇ ਬੜਾ ਆਦਰ ਸਤਕਾਰ ਕੀਤਾ, ਪੀਰ ਸਮਝ ਕੇ ਸਿਰ ਝੁਕਾਇਆ, ਤੇ ਸੱਠ ਹਜ਼ਾਰ ਦੀ ਜੜਾਊ ਧੁਖਧੁਖੀ ਤੇ ਸਿਰੋਪਾਉ ਭੇਟਾ ਕੀਤਾ।[1] ਉਹ ਖ਼ਿਲਅਤ ਦੀ ਪੋਸ਼ਾਕ (ਸਿਰੋਪਾਉ) ਗੁਰੂ ਜੀ ਨੇ ਓਥੇ ਹੀ ਨਹੀਂ ਪਹਿਨੀ, ਸਗੋਂ ਇਕ ਸਿੱਖ ਨੂੰ ਹੁਕਮ ਦਿਤਾ, ਕਿ ਉਹ ਉਠਾ ਕੇ ਡੇਰੇ ਲੈ ਜਾਏ[2]। ਬਾਦਸ਼ਾਹ ਨੇ ਵੀ ਇਸ ਗੱਲ ਦਾ ਬੁਰਾ ਨਹੀਂ ਮਨਾਇਆ, ਕਿਉਂਕਿ ਬਹਾਦਰ ਸ਼ਾਹ, ਗੁਰਦੇਵ ਨੂੰ ਪੀਰ ਸਮਝਦਾ ਸੀ, ਆਪਣਾ ਨੌਕਰ ਜਾਂ ਆਸਰਿਤ ਨਹੀਂ[3]।

---

1. ਵੇਖੋ ਏਸੇ ਕਾਂਡ ਦੇ ਆਰੰਭ ਵਿਚ ਗੁਰੂ ਜੀ ਦਾ 'ਹੁਕਮ ਨਾਮਾ, ਧੌਲ ਦੀ ਸੰਗਤ ਦੇ ਨਾਮ।

2. ਕਲਗੀ ਅਉਰ ਧੁਖਧੁਖੀ ਆਨੀ।
ਖਿਲਅਤ ਏਕ ਸਾਹ ਮਨਮਾਨੀ।
ਸਾਹ ਪ੍ਰਭੂ ਕੋ ਭੇਟ ਚੜ੍ਹਾਈ।
ਖੁਸ਼ੀ ਕਰੋ ਤੁਮ ਸੋ ਬਨ ਆਈ।
ਤਾਹਿ ਸਮੈ ਪ੍ਰਭ ਨੇ ਫੁਰਮਾਯੋ।
ਅੰਦਰਿ ਸਾਹਿ ਪੈ ਸਿੰਘ ਬੁਲਾਯੋ।
ਬਸਤ੍ਰ ਤਾਹਿ ਪਾਸ ਉਠਵਾਏ।
ਬਿਦਾ ਭਏ ਪ੍ਰਭ ਡੇਰੇ ਆਏ।

ਸ੍ਰੀ ਗੁਰੂ ਸੋਭਾ, ਪੰਨੇ ੯੮-੯੯।

3. ਬਾਦਸ਼ਾਹ ਵੱਲੋਂ ਮਿਲੀ ਖ਼ਿਲਅਤ (ਪੋਸ਼ਾਕ) ਮੁਲਾਜ਼ਮਾਂ ਜਾਂ ਅਧੀਨ ਰਾਜਿਆਂ ਨੂੰ ਓਸੇ ਵੇਲੇ ਦਰਬਾਰ ਵਿਚ ਪਹਿਨਣੀ ਪੈਂਦੀ ਸੀ।

## ਰਾਜਪੂਤਾਨੇ ਵੱਲ ਕੂਚ

ਬਾਦਸ਼ਾਹ ਨੇ ਬੇਨਤੀ ਕੀਤੀ, ਕਿ ਗੁਰਦੇਵ ਜੈ ਪੁਰ, ਜੋਧ ਪੁਰ ਆਦਿ ਅਸਥਾਨਾਂ ਦੀ ਸੈਰ ਵਾਸਤੇ ਉਸਦੇ ਨਾਲ ਚਲਣ। ਗੁਰਦੇਵ ਨੇ ਉਸਦੇ ਨਾਲ ਜਾਣਾ ਪਰਵਾਨ ਕਰ ਲਿਆ। ਬਾਦਸ਼ਾਹ ੧੨ ਨਵੰਬਰ, ੧੭੦੭ ਈ. ਨੂੰ ਆਗਰੇ ਤੋਂ ਰਾਜਪੂਤਾਨੇ ਵੱਲ ਤੁਰਿਆ। ਗੁਰੂ ਮਹਾਰਾਜ ਵੀ ਸਮੇਤ ਸਿੱਖਾਂ ਉਸਦੇ ਨਾਲ ਹੋ ਤੁਰੇ।

## ਭਾਈ ਮਾਨ ਸਿੰਘ ਸ਼ਹੀਦ

ਗੁਰਦੇਵ, ਬਾਦਸ਼ਾਹ ਤੋਂ ਵੱਖਰਾ ਡੇਰਾ ਰੱਖਦੇ, ਤੇ ਬਹੁਤੀ ਵਾਰ ਰਸਤਾ ਵੀ ਵੱਖਰਾ ਅਖ਼ਤਿਆਰ ਕਰਦੇ। ਦੂਸਰੇ ਚੌਥੇ ਦਿਨ ਕਦੇ ਮੇਲ ਮਿਲਾਪ ਵੀ ਹੋ ਜਾਂਦਾ। ਗੁਰਦੇਵ ਥਾਂ ਥਾਂ ਰਾਜਪੂਤਾਂ ਵਿਚ ਸਿੱਖੀ ਦਾ ਪਰਚਾਰ ਕਰਦੇ ਜਾਂਦੇ। ਹਜ਼ੂਰ ਨੇ ਜੋਧ ਪੁਰ ਤੇ ਚਤੌੜ ਆਦਿ ਸ਼ਹਿਰ ਵੇਖੇ। ਦਰਿਆ ਨਰਬਦਾ ਦੇ ਕੰਢੇ ਗੁਰੂ ਜੀ ਤੇ ਬਾਦਸ਼ਾਹ ਦਾ ਡੇਰਾ ਕੋਲੋ ਕੋਲ ਸੀ। ਅਚਨਚੇਤ ਸਿੱਖਾਂ ਤੇ ਮੁਸਲਮਾਨ ਸਿਪਾਹੀਆਂ ਵਿਚ ਕੁਛ ਝਗੜਾ ਹੋ ਗਿਆ। ਭਾਈ ਮਾਨ ਸਿੰਘ ਜੀ (ਜੋ ਚਮਕੌਰ ਦੀ ਹਵੇਲੀ ਵਿਚੋਂ ਗੁਰੂ ਜੀ ਦੇ ਨਾਲ ਹੀ ਨਿਕਲੇ ਸਨ) ਨੂੰ ਵਿਸਾਹ ਦੇ ਪਾਸੇ ਤੋਂ ਇਕ ਮੁਸਲਮਾਨ ਸਿਪਾਹੀ ਨੇ ਗੋਲੀ ਮਾਰ ਦਿਤੀ। ਗੁਰਦੇਵ ਦੇ ਵਫ਼ਾਦਾਰ ਤੇ ਬਹਾਦਰ ਜਰਨੈਲ ਭਾਈ ਮਾਨ ਸਿੰਘ ਏਸ ਤਰ੍ਹਾਂ ਸ਼ਹੀਦ ਹੋ ਗਏ। ਬਾਦਸ਼ਾਹ ਨੂੰ ਪਤਾ ਲੱਗਾ ਤਾਂ ਉਹਨੇ ਕਾਤਲ ਨੂੰ ਫੜ ਕੇ ਗੁਰਦੇਵ ਦੇ ਹਵਾਲੇ ਕਰ ਦਿਤਾ। ਗੁਰੂ ਮਹਾਰਾਜ ਨੇ ਆਪਣੇ ਖੁੱਲ੍ਹੇ ਦਿਲ ਦਾ ਸਬੂਤ ਦੇਂਦਿਆਂ ਕਾਤਲ ਨੂੰ ਮਾਫ਼ ਕਰ ਦਿਤਾ।

## ਨਦੇੜ ਪੁੱਜੇ

੧੭ ਮਈ, ੧੭੦੮ ਈ. ਨੂੰ ਗੁਰੂ ਜੀ ਨੇ ਬਾਦਸ਼ਾਹ ਦੇ ਨਾਲ ਹੀ ਦਰਿਆ ਨਰਬਦਾ ਪਾਰ ਕੀਤਾ। ਏਥੋਂ ਅੱਗੇ ਚੱਲ ਕੇ ੧੩ ਅਗਸਤ ਨੂੰ ਬਾਦਸ਼ਾਹ ਨੇ ਨਦੀ ਬਨਗੰਗਾ ਪਾਰ ਕੀਤੀ। ਅੰਤ ਸਤੰਬਰ (੧੭੦੮ ਈ.) ਦੇ ਆਖ਼ਰੀ ਹਫ਼ਤੇ ਗੁਰਦੇਵ ਗੋਦਾਵਰੀ ਕੰਢੇ ਨਦੇੜ ਪੁੱਜੇ। ਬਾਦਸ਼ਾਹ ਦਾ ਡੇਰਾ ਜ਼ਰਾ ਹਟਵਾਂ ਸੀ। ਉਸ ਵੇਲੇ ਵੀ ਗੁਰਦੇਵ ਨਾਲ ਕੁਛ ਪੈਦਲ ਸਿੰਘ ਤੇ ਦੋ-ਤਿੰਨ ਸੌ ਅਸਵਾਰ ਸਨ।

ਨਦੇੜ ਵਿਚ ਇਕ ਨਾਮਵਰ ਬੈਰਾਗੀ ਸਾਧੂ ਮਾਧੋ ਦਾਸ ਰਹਿੰਦਾ ਸੀ। ਉਹ ਰਿੱਧੀਆਂ ਸਿੱਧੀਆਂ ਕਰਕੇ ਬਹੁਤ ਪਰਸਿੱਧ ਸੀ। ਦਾਦੂ ਪੰਥੀ ਜੈਤ ਰਾਮ ਨੇ ਗੁਰਦੇਵ ਅੱਗੇ ਉਸਦਾ ਜ਼ਿਕਰ ਵੀ ਕੀਤਾ ਸੀ। ਮਾਧੋ ਦਾਸ ਨੇ ਇਕ ਐਸਾ ਪਲੰਘ ਬਣਵਾਇਆ

## ਰਾਜਪੂਤਾਨੇ ਵੱਲ ਕੂਚ

ਬਾਦਸ਼ਾਹ ਨੇ ਬੇਨਤੀ ਕੀਤੀ, ਕਿ ਗੁਰਦੇਵ ਜੈ ਪੁਰ, ਜੋਧ ਪੁਰ ਆਦਿ ਅਸਥਾਨਾਂ ਦੀ ਸੈਰ ਵਾਸਤੇ ਉਸਦੇ ਨਾਲ ਚਲਣ। ਗੁਰਦੇਵ ਨੇ ਉਸਦੇ ਨਾਲ ਜਾਣਾ ਪਰਵਾਨ ਕਰ ਲਿਆ। ਬਾਦਸ਼ਾਹ ੧੨ ਨਵੰਬਰ, ੧੭੦੭ ਈ. ਨੂੰ ਆਗਰੇ ਤੋਂ ਰਾਜਪੂਤਾਨੇ ਵੱਲ ਤੁਰਿਆ। ਗੁਰੂ ਮਹਾਰਾਜ ਵੀ ਸਮੇਤ ਸਿੱਖਾਂ ਉਸਦੇ ਨਾਲ ਹੋ ਤੁਰੇ।

## ਭਾਈ ਮਾਨ ਸਿੰਘ ਸ਼ਹੀਦ

ਗੁਰਦੇਵ, ਬਾਦਸ਼ਾਹ ਤੋਂ ਵੱਖਰਾ ਡੇਰਾ ਰੱਖਦੇ, ਤੇ ਬਹੁਤੀ ਵਾਰ ਰਸਤਾ ਵੀ ਵੱਖਰਾ ਅਖ਼ਤਿਆਰ ਕਰਦੇ। ਦੂਸਰੇ ਚੌਥੇ ਦਿਨ ਕਦੇ ਮੇਲ ਮਿਲਾਪ ਵੀ ਹੋ ਜਾਂਦਾ। ਗੁਰਦੇਵ ਥਾਂ ਥਾਂ ਰਾਜਪੂਤਾਂ ਵਿਚ ਸਿੱਖੀ ਦਾ ਪਰਚਾਰ ਕਰਦੇ ਜਾਂਦੇ। ਹਜ਼ੂਰ ਨੇ ਜੋਧ ਪੁਰ ਤੇ ਚਤੌੜ ਆਦਿ ਸ਼ਹਿਰ ਵੇਖੇ। ਦਰਿਆ ਨਰਬਦਾ ਦੇ ਕੰਢੇ ਗੁਰੂ ਜੀ ਤੇ ਬਾਦਸ਼ਾਹ ਦਾ ਡੇਰਾ ਕੋਲੋ ਕੋਲ ਸੀ। ਅਚਨਚੇਤ ਸਿੱਖਾਂ ਤੇ ਮੁਸਲਮਾਨ ਸਿਪਾਹੀਆਂ ਵਿਚ ਕੁਛ ਝਗੜਾ ਹੋ ਗਿਆ। ਭਾਈ ਮਾਨ ਸਿੰਘ ਜੀ (ਜੋ ਚਮਕੌਰ ਦੀ ਹਵੇਲੀ ਵਿਚੋਂ ਗੁਰੂ ਜੀ ਦੇ ਨਾਲ ਹੀ ਨਿਕਲੇ ਸਨ) ਨੂੰ ਵਿਸਾਹ ਦੇ ਪਾਸੇ ਤੋਂ ਇਕ ਮੁਸਲਮਾਨ ਸਿਪਾਹੀ ਨੇ ਗੋਲੀ ਮਾਰ ਦਿਤੀ। ਗੁਰਦੇਵ ਦੇ ਵਫ਼ਾਦਾਰ ਤੇ ਬਹਾਦਰ ਜਰਨੈਲ ਭਾਈ ਮਾਨ ਸਿੰਘ ਏਸ ਤਰ੍ਹਾਂ ਸ਼ਹੀਦ ਹੋ ਗਏ। ਬਾਦਸ਼ਾਹ ਨੂੰ ਪਤਾ ਲੱਗਾ ਤਾਂ ਉਹਨੇ ਕਾਤਲ ਨੂੰ ਫੜ ਕੇ ਗੁਰਦੇਵ ਦੇ ਹਵਾਲੇ ਕਰ ਦਿਤਾ। ਗੁਰੂ ਮਹਾਰਾਜ ਨੇ ਆਪਣੇ ਖੁੱਲ੍ਹੇ ਦਿਲ ਦਾ ਸਬੂਤ ਦੇਂਦਿਆਂ ਕਾਤਲ ਨੂੰ ਮਾਫ਼ ਕਰ ਦਿਤਾ।

## ਨਦੇੜ ਪੁੱਜੇ

੧੭ ਮਈ, ੧੭੦੮ ਈ. ਨੂੰ ਗੁਰੂ ਜੀ ਨੇ ਬਾਦਸ਼ਾਹ ਦੇ ਨਾਲ ਹੀ ਦਰਿਆ ਨਰਬਦਾ ਪਾਰ ਕੀਤਾ। ਏਥੋਂ ਅੱਗੇ ਚੱਲ ਕੇ ੧੩ ਅਗਸਤ ਨੂੰ ਬਾਦਸ਼ਾਹ ਨੇ ਨਦੀ ਬਨਗੰਗਾ ਪਾਰ ਕੀਤੀ। ਅੰਤ ਸਤੰਬਰ (੧੭੦੮ ਈ.) ਦੇ ਆਖ਼ਰੀ ਹਫ਼ਤੇ ਗੁਰਦੇਵ ਗੋਦਾਵਰੀ ਕੰਢੇ ਨਦੇੜ ਪੁਜੇ। ਬਾਦਸ਼ਾਹ ਦਾ ਡੇਰਾ ਜ਼ਰਾ ਹਟਵਾਂ ਸੀ। ਉਸ ਵੇਲੇ ਵੀ ਗੁਰਦੇਵ ਨਾਲ ਕੁਛ ਪੈਦਲ ਸਿੰਘ ਤੇ ਦੋ-ਤਿੰਨ ਸੌ ਅਸਵਾਰ ਸਨ।

ਨਦੇੜ ਵਿਚ ਇਕ ਨਾਮਵਰ ਬੈਰਾਗੀ ਸਾਧੂ ਮਾਧੋ ਦਾਸ ਰਹਿੰਦਾ ਸੀ। ਉਹ ਰਿੱਧੀਆਂ ਸਿੱਧੀਆਂ ਕਰਕੇ ਬਹੁਤ ਪਰਸਿੱਧ ਸੀ। ਦਾਦੂ ਪੰਥੀ ਜੈਤ ਰਾਮ ਨੇ ਗੁਰਦੇਵ ਅੱਗੇ ਉਸਦਾ ਜ਼ਿਕਰ ਵੀ ਕੀਤਾ ਸੀ। ਮਾਧੋ ਦਾਸ ਨੇ ਇਕ ਐਸਾ ਪਲੰਘ ਬਣਵਾਇਆ

ਮਾਧੋ ਦਾਸ :– (ਕੁਛ ਚਿਰ ਸੋਚ ਕੇ)'' ਆਪ ਸਗੋਂ ਗੁਰੂ ਗੋਬਿੰਦ ਸਿੰਘ ਜੀ ਹੋ ?''

ਗੁਰੂ ਜੀ :– ''ਹਾਂ ।''

ਮਾਧੋ ਦਾਸ :– ''ਆਪ ਏਥੇ ਕਿਵੇਂ ਆਏ ਹੋ ?

ਗੁਰੂ ਜੀ :– ਤੈਨੂੰ ਆਪਣਾ ਸਿੱਖ ਬਨਾਉਣ ਵਾਸਤੇ ।''

ਮਾਧੋ ਦਾਸ :– ''ਮੈਨੂੰ ਪਰਵਾਨ ਹੈ, ਮੇਰੇ ਗੁਰਦੇਵ ! ਮੈਂ ਆਪ ਜੀ ਬੰਦਾ ਹਾਂ ?''[1]

ਗੁਰੂ ਜੀ :– ''ਤਾਂ ਅਸੀਂ ਆਪਣੇ ਬੰਦੇ ਨੂੰ 'ਬੰਦਾ ਸਿੰਘ' ਬਣਾਉਂਦੇ ਹਾਂ ?''

ਮਾਧੋ ਦਾਸ :– ''ਮੈਂ ਹਾਜ਼ਰ ਹਾਂ, ਮੇਰੇ ਦਾਤਾ ।''

ਗੁਰੂ ਜੀ :– ''ਮੇਰੇ ਬੰਦਾ ਸਿੰਘ ਬਹਾਦੁਰ ! ਤੇਰਾ ਸੁਭਾ ਸ਼ਕਾਰੀ ਵਾਲਾ ਹੈ, ਸੋ, ਤੂੰ ਸ਼ਕਾਰੀ ਹੀ ਬਣਿਆ ਰਹੋ । ਟੁੱਟੀ ਹੋਈ ਕਮਾਨ ਦੀ ਥਾਂ, ਤੈਨੂੰ ਕਦੇ ਨਾ ਟੁੱਟਣ ਵਾਲੀ ਕਮਾਨ ਦੇਂਦੇ ਹਾਂ । ਟੁੱਟੀਆਂ ਹੋਈਆਂ ਕਾਨੀਆਂ ਦੀ ਥਾਂ, ਜ਼ਾਲਮਾਂ ਦਾ ਜ਼ੁਲਮ ਤੋੜਨ ਵਾਲੇ ਤੀਰ ਬਖ਼ਸ਼ਦੇ ਹਾਂ । ਪਹਿਲਾਂ ਤੂੰ ਨਿਰਬਲ ਜੀਆਂ ਦਾ ਸ਼ਕਾਰ ਕਰਦਾ ਸੈਂ, ਹੁਣ ਅਤਿਆਚਾਰੀ ਜ਼ਾਲਮਾਂ ਦਾ ਸ਼ਕਾਰ ਕਰ। ਅੱਜ ਤੋਂ ਤੈਨੂੰ ਗ਼ਰੀਬਾਂ ਦਾ ਸਹਾਈ 'ਖ਼ਾਲਸਾ' ਬਣਾਉਂਦੇ ਹਾਂ।''

## ਅੰਮ੍ਰਿਤ ਛਕ ਕੇ ਬੰਦਾ ਸਿੰਘ ਬਣਿਆ

ਗੁਰਦੇਵ ਨੇ ਮਾਧੋ ਦਾਸ ਨੂੰ ਹੱਥੀਂ ਅੰਮ੍ਰਿਤ ਛਕਾਇਆ ਤੇ ਬੰਦਾ ਸਿੰਘ ਨਾਮ ਰਖ ਕੇ 'ਬਹਾਦੁਰ' ਦਾ ਖ਼ਿਤਾਬ ਦਿਤਾ ।[2] ਪਰ ਆਮ ਲੋਕ ਉਸਨੂੰ 'ਬੰਦਾ ਬਹਾਦਰ' ਨਾਂ ਨਾਲ ਹੀ ਯਾਦ ਕਰਦੇ ਹਨ ।

ਬੰਦਾ ਸਿੰਘ ਰਾਜਪੂਤੀ ਖ਼ੂਨ ਤੇ ਦਲੇਰ ਸੁਭਾ ਦਾ ਮਾਲਕ ਪਹਿਲਾਂ ਹੀ ਸੀ, ਉਤੋਂ ਖੰਡੇ ਦੇ ਅੰਮ੍ਰਿਤ ਦੀ ਪਾਣ ਚੜ੍ਹ ਗਈ । ਉਹ ਸਿੰਘਾਂ ਕੋਲੋਂ ਗੁਰੂ ਮਹਾਰਾਜ ਦਾ ਇਤਿਹਾਸ, ਖ਼ਾਸ ਕਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਵਾਰਤਾ ਸੁਣਦਾ, ਤਾਂ ਉਹਦਾ ਖ਼ੂਨ ਉਬਲਨ ਲੱਗ ਪੈਂਦਾ ।

## ਵਜ਼ੀਰ ਖ਼ਾਂ ਦੇ ਭੇਜੇ ਪਠਾਣ ਨਦੇੜ ਆ ਪੁੱਜੇ

ਇਹਨਾਂ ਹੀ ਦਿਨਾਂ ਵਿਚ ਇਕ ਮਾਰੂ ਘਟਨਾ ਹੋ ਗਈ ।

---

1. ਜ਼ਿਕਰੇ ਗੁਰੂਆਂ ਵਾ ਇਬਤਦਾਏ ਸਿੰਘਾਂ ਵ ਮਜ਼ਹਬੇ ਏਸ਼ਾਂ । ਅਹਮਦ ਸ਼ਾਹ ਬਟਾਲਵੀ।
2. ਵੇਖੋ ਏਸੇ ਲੇਖਕ ਦੀ ਪੁਸਤਕ 'ਬੰਦਾ ਸਿੰਘ ਸ਼ਹੀਦ' ਪੰਨੇ ੧੭-੧੯ ।

ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਜੀ ਦਾ ਮੇਲ ਮਿਲਾਪ ਦਿਨੋ ਦਿਨ ਵਧ ਰਿਹਾ ਸੀ। ਇਹਨਾਂ ਖ਼ਬਰਾਂ ਤੋਂ ਸੂਬੇਦਾਰ ਸਰਹਿੰਦ ਵਜ਼ੀਰ ਖ਼ਾਨ ਬਹੁਤ ਘਬਰਾ ਰਿਹਾ ਸੀ। ਬੇਦੋਸ਼ ਮਾਸੂਮ ਸਾਹਿਬਜ਼ਾਦਿਆਂ ਨੂੰ ਸਰਹਿੰਦ ਵਿਚ ਅਮਾਨਸਕ ਨਿਰਦਇਤਾ ਨਾਲ ਸ਼ਹੀਦ ਕਰਨ ਬਦਲੇ ਉਸਦੀ ਆਪਣੀ ਆਤਮਾ ਵੀ ਉਸਨੂੰ ਲਾਹਨਤਾਂ ਪਾਉਂਦੀ ਰਹਿੰਦੀ ਸੀ। ਉਹਨੂੰ ਹਰ ਵੇਲੇ ਭੈ ਲੱਗਾ ਰਹਿੰਦਾ ਸੀ ਕਿ ਉਹਨਾਂ ਬੇਗੁਨਾਹਾਂ ਦੇ ਖ਼ੂਨ ਦਾ ਬਦਲਾ ਉਸਨੂੰ ਜ਼ਰੂਰ ਦੇਣਾ ਪਵੇਗਾ। ਕਿਤੇ ਗੁਰੂ ਜੀ ਬਾਦਸ਼ਾਹ 'ਤੇ ਅਸਰ ਪਾ ਕੇ ਉਸਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਨਾ ਕਰਵਾ ਦੇਣ, ਏਸ ਗੱਲੋਂ ਵਜ਼ੀਰ ਖ਼ਾਂ ਬਹੁਤਾ ਹੀ ਡਰ ਰਿਹਾ ਸੀ। ਇਕ ਪਾਪ ਦੀ ਸਜ਼ਾ ਤੋਂ ਬਚਣ ਦੇ ਇਰਾਦੇ ਨਾਲ ਉਹਨੇ ਇਕ ਹੋਰ ਪਾਪਾ ਕਰਨ ਦੀ ਧਾਰ ਲਈ। ਉਹਨੇ ਆਪਣੇ ਵਫ਼ਾਦਾਰ ਨੌਕਰ ਦੋ ਪਠਾਣ ਅਤਾਉੱਲਾ ਖ਼ਾਂ[1] ਤੇ ਗੁਲ ਖ਼ਾਨ ਇਸ ਕਾਰਜ ਵਾਸਤੇ ਤਿਆਰ ਕਰ ਲਏ। ਵਜ਼ੀਰ ਖ਼ਾਨ ਨੇ ਦੋਹਾਂ ਨੂੰ ਖੁੱਲ੍ਹਾ ਧਨ ਦਿਤਾ ਤੇ ਮੂੰਹ ਮੰਗੇ ਇਨਾਮ ਦੇਣ ਦਾ ਲਾਰਾ ਲਾਇਆ, ਜੇ ਉਹ ਧੋਖੇ ਨਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹੀਦ ਕਰ ਦੇਣ।

ਦੋਵੇਂ ਪਠਾਣ ਸਰਹਿੰਦ ਤੋਂ ਚੱਲ ਕੇ ਗੁਰਦੇਵ ਦਾ ਪਤਾ ਕਢਦੇ ਕਢਦੇ ਨਾਦੇੜ ਜਾ ਪਹੁੰਚੇ। ਉਹਨਾਂ ਦੋਹਾਂ ਨੇ ਗੁਰਦੇਵ ਅੱਗੇ ਨਜ਼ਰਾਨਾ ਧਰ ਕੇ ਮੱਥਾ ਟੇਕਿਆ ਤੇ ਬੜੀ ਸ਼ਰਧਾ ਜ਼ਾਹਰ ਕੀਤੀ। ਫਿਰ ਉਹ ਦੋਵੇਂ ਵੇਲੇ ਦੀਵਾਨ ਵਿਚ ਆਉਂਦੇ ਤੇ ਬੜੀ ਸ਼ਰਧਾ ਜ਼ਾਹਰ ਕਰਦੇ ਹੋਏ। ਮਹਾਰਾਜ ਦੇ ਵਿਖਿਆਨ ਸੁਣਦੇ। ਬਹੁਤ ਸਾਰੇ ਮੁਸਲਮਾਨ ਵੀ ਗੁਰੂ ਜੀ ਦੇ ਸ਼ਰਧਾਲੂ ਸਨ, ਇਸ ਵਾਸਤੇ ਕਿਸੇ ਸਿੱਖ ਨੇ ਇਸ ਪਾਸੇ ਧਿਆਨ ਨਾ ਦਿਤਾ।

## ਮਾਤਾ ਸਾਹਿਬ ਦੇਵਾਂ ਜੀ ਦਿੱਲੀ ਨੂੰ ਰਵਾਨਾ

ਮਾਤਾ ਸਾਹਿਬ ਦੇਵਾਂ ਜੀ ਮਹਾਰਾਜ ਦੇ ਨਾਲ ਸਨ। ਗੁਰਦੇਵ ਨੇ ਭਾਈ ਮਨੀ ਸਿੰਘ ਜੀ ਦੇ ਨਾਲ ਮਾਤਾ ਸਾਹਿਬ ਦੇਵਾਂ ਜੀ ਨੂੰ ਪੰਜਾਬ ਨੂੰ ਰਵਾਨਾ ਕਰ ਦਿਤਾ। ਮਾਤਾ ਜੀ ਹਜ਼ੂਰ ਤੋਂ ਵਿਛੜਨਾ ਨਹੀਂ ਸਨ ਚਾਹੁੰਦੇ, ਪਰ ਮਹਾਰਾਜ ਦੇ ਹੁਕਮ ਅੱਗੇ ਵਿਹਰ ਵੀ ਨਹੀਂ ਸੀ। ਮਹਾਰਾਜ ਨੇ ਆਪਣੇ ਕੁਛ ਸ਼ਸਤਰ ਵੀ ਬਖ਼ਸ਼ੇ ਤੇ ਹੁਕਮ ਕੀਤਾ, "ਇਹਨਾਂ ਦੀ ਪੂਜਾ ਕਰਨਾ। ਏਹਾ ਸਾਡੀ ਸੇਵਾ ਹੈ। ਤੁਸੀਂ ਸੁੰਦਰੀ ਜੀ ਪਾਸ ਦਿੱਲੀ ਜਾ ਰਹੋ।"[2] ਇਸ ਤੋਂ ਵੀ ਸਿੱਧ ਹੁੰਦਾ ਹੈ, ਕਿ ਮਹਾਰਾਜ ਦੀ ਇੱਛਿਆ ਵਾਪਸ ਪੰਜਾਬ ਆਉਣ ਦੀ ਸੀ।

---

1. ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੪੩੨।

2. ਮਾਤਾ ਸਾਹਿਬ ਦੇਵਾਂ ਜੀ ਦਿੱਲੀ, ਮਾਤਾ ਸੁੰਦਰੀ ਜੀ ਕੋਲ ਆ ਗਏ। ਗੁਰਦੇਵ ਦੇ ਸ਼ਹੀਦ ਹੋਣ ਦੀ ਖ਼ਬਰ ਪੁਜੀ, ਤਾਂ ਮਾਤਾ ਸਾਹਿਬ ਦੇਵਾਂ ਜੀ ਉਸ ਦੁਖ ਨੂੰ ਸਹਾਰ ਨਾ ਸਕੇ। ਥੋੜੇ ਸਮੇਂ ਵਿਚ ਹੀ ਉਹ ਇਸ ਗ਼ਮ ਨਾਲ ਸੁਰਗਵਾਸ ਹੋ ਗਏ। ਮਾਤਾ ਸੁੰਦਰੀ ਜੀ, ਗੁਰੂ ਮਹਾਰਾਜ ਦੇ ਪਿਛੋਂ ਲਗਭਗ ੩੯ ਜ਼ਿੰਦੇ ਰਹੇ। ਉਹਨਾਂ ਦਾ ਦੇਹਾਂਤ ੧੮੦੪ ਬਿ. ਵਿਚ ਹੋਇਆ।

## ਗੁਰੂ ਜੀ ਉਤੇ ਪਠਾਣਾਂ ਵੱਲੋਂ ਵਾਰ

ਮਾਤਾ ਸਾਹਿਬ ਦੇਵਾਂ ਜੀ ਦੇ ਤੁਰਨ ਤੋਂ ਅਗਲੇਰੇ ਦਿਨ ਹੀ ਮਾਰੂ ਘਟਨਾ ਵਾਪਰ ਗਈ । ਰਹਿਰਾਸ ਦੇ ਪਾਠ ਪਿਛੋਂ ਗੁਰੂ ਮਹਾਰਾਜ ਆਪਣੇ ਬਿਸਰਾਮ ਕਰਨ ਵਾਲੇ ਤੰਬੂ ਵਿਚ ਪਲੰਘ 'ਤੇ ਜਾ ਲੇਟੇ । ਦੋਵੇਂ ਪਠਾਣ ਵੀ ਮਗਰ ਚਲੇ ਗਏ । ਅਤਾਉੱਲਾ ਖ਼ਾਂ ਬਾਹਰ ਬੂਹੇ ਅੱਗੇ ਖਲੋ ਗਿਆ ਤੇ ਗੁਲ ਖ਼ਾਨ ਤੰਬੂ ਵਿਚ ਦਾਖ਼ਲ ਹੋਇਆ । ਉਹ ਹਜ਼ੂਰ ਨੂੰ ਮੱਥਾ ਟੇਕ ਕੇ ਪਲੰਘ ਦੇ ਲਾਗੇ ਬਹਿ ਗਿਆ । ਮਹਾਰਾਜ ਨੇ ਉਹਨੂੰ ਪ੍ਰਸਾਦਿ ਦਿਤਾ, ਜੋ ਉਸ ਨੇ ਦੋਵੇਂ ਹੱਥ ਕਰਕੇ ਲਿਆ ਤੇ ਓਸੇ ਵੇਲੇ ਛਕ ਲਿਆ । ਮਹਾਰਾਜ ਪਲੰਘ ਉਤੇ ਲੇਟ ਗਏ । ਉਸ ਵੇਲੇ ਸੇਵਾਦਾਰ ਕੋਲ ਕੋਈ ਨਹੀਂ ਸੀ । ਮੌਕਿਆ ਤਾੜ ਕੇ ਗੁਲ ਖ਼ਾਨ ਨੇ ਖ਼ੰਜਰ ਕੱਢੀ ਤੇ ਗੁਰੂ ਜੀ ਦੀ ਛਾਤੀ ਵਿਚ ਖੋਭ ਦਿਤੀ । ਗੁਰਦੇਵ ਨੇ ਤਲਵਾਰ ਧੂਹ ਕੇ ਉਸ ਪਠਾਣ ਦਾ ਸਿਰ ਉਡਾ ਦਿਤਾ । ਰੌਲਾ ਸੁਣ ਕੇ ਬੂਹੇ ਅੱਗੇ ਖੜਾ ਪਠਾਣ ਦੌੜ ਉਠਿਆ, ਪਰ ਉਹ ਸਿੱਖਾਂ ਦੀ ਤਲਵਾਰ ਦੀ ਭੇਟਾ ਹੋ ਗਿਆ । ਪਠਾਣ ਦੋਵੇਂ ਮਾਰੇ ਗਏ, ਪਰ ਜੋ ਉਹ ਕਾਰਾ ਕਰ ਚੁਕੇ ਸਨ, ਉਹ ਬੜਾ ਅਸਹਿ ਸੀ ।

ਜ਼ਖਮ ਖੱਬੇ ਪਾਸੇ ਦਿਲ ਤੋਂ ਥੱਲੇ ਛਾਤੀ ਦੇ ਹੇਠਲੇ ਹਿੱਸੇ ਵਿਚ ਸੀ । ਓਸੇ ਵੇਲੇ ਫੱਟਬੰਨ੍ਹ ਨੂੰ ਬੁਲਾ ਕੇ ਜ਼ਖਮ ਸੀਤਾ ਗਿਆ । ਗੁਰਦੇਵ ਬੜੇ ਹੌਸਲੇ ਵਿਚ ਸਨ । ਸਿੱਖਾਂ ਦੇ ਦਿਲ ਵਿਚ ਗੁੱਸਾ ਬਹੁਤ ਸੀ । ਉਹ ਬਹੁਤ ਬੇ-ਚੈਨ ਹੋ ਰਹੇ ਸਨ । ਇਹ ਵਿਚਾਰ ਓਸੇ ਵੇਲੇ ਸਾਰੇ ਸਿੱਖਾਂ ਵਿਚ ਫੈਲ ਗਿਆ, ਕਿ ਇਹ ਕਾਰਾ ਕਰਾਉਣ ਵਾਲਾ ਜ਼ਰੂਰ ਵਜ਼ੀਰ ਖ਼ਾਨ ਹੀ ਹੋ ਸਕਦਾ ਹੈ । ਕੁਛ ਸਿੱਖ ਵਜ਼ੀਰ ਖ਼ਾਨ ਤੋਂ ਬਦਲਾ ਲੈਣ ਦੀ ਸੋਚਣ ਲੱਗ ਪਏ । ਪਰ ਕਿਸੇ ਨੂੰ ਇਹ ਚਿੰਤਾ ਨਹੀਂ ਸੀ, ਕਿ ਕੋਈ ਭਾਣਾ ਵਰਤ ਜਾਏਗਾ ਕਿਉਂਕਿ ਦਲੇਰ ਸੁਭਾਉ ਦੇ ਮਾਲਕ ਹੋਣ ਕਰਕੇ ਗੁਰਦੇਵ ਦੀ ਹਾਲਤ ਬੜੀ ਚੰਗੀ ਨਜ਼ਰ ਆ ਰਹੀ ਸੀ ।

ਬਾਦਸ਼ਾਹ ਅਜੇ ਗੋਦਾਵਰੀ ਦੇ ਕੰਢੇ ਹੀ ਡੇਰਾ ਲਾਈ ਬੈਠਾ ਸੀ । ਅਗਲੇ ਦਿਨ ਉਹਨੂੰ ਖ਼ਬਰ ਪਹੁੰਚੀ, ਤਾਂ ਉਹਨੇ ਗੁਰਦੇਵ ਦੀ ਸੇਵਾ ਵਾਸਤੇ ਆਪਣਾ ਨਿੱਜੀ ਡਾਕਟਰ ਭੇਜਿਆ । ਪਰ ਗੁਰੂ ਜੀ ਨੇ ਉਸਦੀ ਸੇਵਾ ਦੀ ਲੋੜ ਨਾ ਸਮਝੀ ।

## ਬੰਦਾ ਸਿੰਘ ਪੰਜਾਬ ਨੂੰ ਰਵਾਨਾ

ਇਸ ਘਟਨਾ ਨੇ ਬੰਦਾ ਸਿੰਘ ਦੇ ਦਿਲ 'ਤੇ ਬਹੁਤ ਅਸਰ ਕੀਤਾ । ਉਹ ਦੋਵੇਂ ਹੱਥ ਜੋੜ ਕੇ ਗੁਰਦੇਵ ਦੇ ਸਾਮ੍ਹਣੇ ਜਾ ਖਲਾ । ਗੁੱਸੇ ਵਿਚ ਉਹਦਾ ਸਰੀਰ ਕੰਬ ਰਿਹਾ ਸੀ । ਉਹਨੇ ਚਿਰ ਝੁਕਾ ਕੇ ਬੇਨਤੀ ਕੀਤੀ, ''ਸੱਚੇ ਸਾਹਿਬ !'' ਉਹ ਗੁਰਦੇਵ ਨੂੰ

ਸਦਾ 'ਸੱਚਾ ਸਾਹਿਬ' ਕਹਿ ਕੇ ਹੀ ਯਾਦ ਕਰਿਆ ਕਰਦਾ ਸੀ । ''ਹੁਣ ਹੋਰ ਨਹੀਂ ਸਹਾਰਿਆ ਜਾਂਦਾ । ਆਗਿਆ ਬਖ਼ਸ਼ੋ, ਮੈਂ ਪੰਜਾਬ ਜਾ ਕੇ ਇਕ ਇਕ ਜ਼ਾਲਮ ਤੋਂ ਬਦਲਾ ਲੈਣਾ ਚਾਹੁੰਦਾ ਹਾਂ ।''

''ਮੇਰੇ ਬੰਦਾ ਸਿੰਘ ਬਹਾਦਰ !'' ਗੁਰਦੇਵ ਉਸੇ ਤਰ੍ਹਾਂ ਧੀਰਜ ਨਾਲ ਬੋਲੇ, ''ਬਦਲੇ ਦੀ ਭਾਵਨਾ ਨੂੰ ਦਿਲ ਵਿਚ ਥਾਂ ਨਾ ਦੇਣੀ । ਮਾੜੇ ਦੀ ਸਹਾਇਤਾ ਕਰਦਿਆਂ, ਜ਼ਾਲਮ ਨੂੰ ਸਜ਼ਾ ਦੇਣਾ ਤੇਰਾ ਹੱਕ ਹੈ । ਤਿਆਰ ਹੋ ਜਾਓ । ਪੰਜਾਬ ਵਿਚ ਜਾ ਕੇ ਧਰਮ ਦਾ ਰਾਜ ਕਾਇਮ ਕਰੋ । ਅਸੀਂ ਹਰ ਵੇਲੇ ਤੇਰੇ ਅੰਗ ਸੰਗ ਹਾਂ ।''

## ਬੰਦਾ ਸਿੰਘ ਨੂੰ ਬਖ਼ਸ਼ਸ਼ਾਂ

ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਆਪਣੇ ਭੱਥੇ ਵਿਚੋਂ ਪੰਜ ਤੀਰ, ਇਕ-ਤਲਵਾਰ ਤੇ ਇਕ ਨਸ਼ਾਨ ਸਾਹਿਬ (ਝੰਡਾ) ਬਖ਼ਸ਼ਿਆ । ਸਲਾਹ ਮਸ਼ਵਰੇ ਵਾਸਤੇ ਪੰਜ ਪਿਆਰੇ (ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਦਇਆ ਸਿੰਘ, ਭਾਈ ਬਾਜ ਸਿੰਘ ਤੇ ਭਾਈ ਰਣ ਸਿੰਘ) ਨਾਲ ਤੋਰੇ। ਵੀਹ ਸਿੰਘ ਮਹਾਰਾਜ ਨੇ ਨਾਲ ਹੋਰ ਸਹਾਇਤਾ ਵਾਸਤੇ ਕਰ ਦਿਤੇ । ਪੰਜਾਬ ਦੇ ਸਿੱਖਾਂ ਦੇ ਨਾਮ ਗੁਰਦੇਵ ਨੂੰ ਹੁਕਮਨਾਮੇ ਵੀ ਲਿਖ ਦਿਤੇ । ਇਸ ਤਰ੍ਹਾਂ ਮਹਾਰਾਜ ਨੇ ਬੰਦਾ ਸਿੰਘ ਨੂੰ ਖ਼ਾਲਸੇ ਦਾ ਜਥੇਦਾਰ[1] ਬਣਾ ਕੇ ਪੰਜਾਬ ਨੂੰ ਤੋਰ ਦਿਤਾ ।

ਬਾਦਸ਼ਾਹ ਬਹਾਦਰ ਸ਼ਾਹ ਅਜੇ ਗੋਦਾਵਰੀ ਕੰਢੇ ਹੀ ਬੈਠਾ ਸੀ । ਉਹਨੇ ਸੱਤ ਅਕਤੂਬਰ ਨੂੰ ਦਰਿਆ ਪਾਰ ਕੀਤਾ[2]। ਉਹ ਹਰ ਰੋਜ਼ ਆਪਣੇ ਆਦਮੀ ਭੇਜ ਕੇ ਮਹਾਰਾਜ ਦੀ ਸਿਹਤ ਦਾ ਪਤਾ ਮੰਗਵਾਉਂਦਾ । ਬਾਦਸ਼ਾਹ ਗੁਰੂ ਜੀ ਨੂੰ ਕਾਮਲ 'ਦਰਵੇਸ਼' (ਸੰਤ) ਮੰਨਦਾ ਸੀ[3] ।

ਉਪਰੋਂ ਉਪਰੋਂ ਗੁਰੂ ਜੀ ਦੇ ਜ਼ਖ਼ਮਾਂ ਦੀ ਹਾਲਤ ਚੰਗੀ ਨਜ਼ਰ ਆ ਰਹੀ ਸੀ। ਪਰ ਅੰਦਰੇ ਅੰਦਰ ਕੁਛ ਖ਼ਰਾਬੀ ਪੈਦਾ ਹੋ ਗਈ । ਖ਼ੂਨ ਵਿਚ ਜ਼ਹਿਰ ਪੈਦਾ ਹੋ ਗਿਆ

---

1. ਬੈਨਰਜੀ, ਪੰਨਾ ੧੫੨ ।

2. A Short History of the Sikhs, by Payne, ਪੇਨੀ, ਪੰਨਾ ੪੩ ।

3. ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਇਕ ਮਹੀਨਾ ਪਿਛੋਂ ਸੱਤ ਨਵੰਬਰ, ੧੭੦੮ ਈ. ਨੂੰ ਗੁਰੂ ਮਹਾਰਾਜ ਦੀ ਜਾਇਦਾਦ ਜ਼ਬਤ ਕਰਨ ਦਾ ਹੁਕਮ ਲੈਣ ਵਾਸਤੇ ਇਕ ਰੀਪੋਰਟ ਬਾਦਸ਼ਾਹ ਦੇ ਪੇਸ਼ ਹੋਈ । ਬਾਦਸ਼ਾਹ ਨੇ ਕਿਹਾ, ਕਿ ਉਸਨੂੰ ਇਕ 'ਦਰਵੇਸ਼ ਦੀ ਜਾਇਦਾਦ ਦੀ ਲੋੜ ਨਹੀਂ, ਸਭ ਕੁਛ ਗੁਰੂ ਜੀ ਦੇ ਵਾਰਸਾਂ ਦੇ ਹਵਾਲੇ ਕਰ ਦਿਤਾ ਜਾਵੇ । ਡਾ. ਗੰਡਾ ਸਿੰਘ, ਸਿੱਖ ਇਤਿਹਾਸ ਬਾਰੇ, ਪੰਨਾ ੫੦ ।

(ਹੋ ਸਕਦਾ ਹੈ, ਜਿਸ ਖ਼ੰਜਰ ਨਾਲ ਹਜ਼ੂਰ 'ਤੇ ਵਾਰ ਕੀਤਾ ਗਿਆ ਸੀ, ਉਸਨੂੰ ਜ਼ਹਿਰ ਦੀ ਪਾਣ ਹੋਵੇ ।) ਇਕ ਵਾਰ ਰਾਤ ਗੁਰਦੇਵ ਨੂੰ ਕੁਛ ਦਰਦ ਮਹਿਸੂਸ ਹੋਇਆ । ਹਜ਼ੂਰ ਨੇ ਅੰਗੜਾਈ ਲਈ, ਤਾਂ ਜ਼ਖਮ ਦਾ ਮੂੰਹ ਖੁੱਲ੍ਹ ਗਿਆ ਤੇ ਵਿਚੋਂ ਲਹੂ ਵਗਣ ਲੱਗ ਪਿਆ[1] । ਸਵੇਰ ਹੁੰਦਿਆਂ ਤਕ ਮਹਾਰਾਜ ਦੀ ਹਾਲਤ ਚੋਖੀ ਖ਼ਰਾਬ ਹੋ ਗਈ । ਸਿੱਖ ਬੜੇ ਚਿੰਤਾਤੁਰ ਹੋ ਗਏ ।

## ਗੁਰੂ ਗ੍ਰੰਥ ਸਾਹਿਬ ਨੂੰ ਗੁਰ-ਗੱਦੀ

''ਖ਼ਾਲਸਾ ਜੀ !'' ਗੁਰਦੇਵ ਨੇ ਸਾਰੇ ਸਿੱਖਾਂ ਨੂੰ ਸੰਬੋਧਨ ਕਰਕੇ ਕਿਹਾ, ''ਚਿੰਤਾ ਕਰਨ ਦੀ ਲੋੜ ਨਹੀਂ । ਭਾਣਾ ਮੰਨਣ ਵਿਚ ਹੀ ਭਲਾ ਹੈ । ਸਾਡਾ ਅੰਤ ਸਮਾਂ ਆ ਗਿਆ ਹੈ । ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਕਰੋ । ਅਸੀਂ ਅੰਤਮ ਰਸਮ ਅਦਾ ਕਰਨਾ ਚਾਹੁੰਦੇ ਹਾਂ ।''

ਸਿੱਖ ਉਦਾਸੀ ਵਿਚ ਡੁੱਬ ਗਏ । ਆਦਿ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਕੀਤਾ ਗਿਆ । ਹਜ਼ੂਰ ਨੇ ਘੁੱਟ ਕੇ ਫੱਟ ਬੰਨ੍ਹ ਲਿਆ । ਮਹਾਰਾਜ ਦੀਵਾਨ ਵਿਚ ਅੰਤਮ ਵਾਰ ਆਏ । ਹਜ਼ੂਰ ਨੇ ਪੰਜ ਪੈਸੇ ਭੇਟਾ ਧਰ ਕੇ 'ਆਦਿ ਗੁਰੂ ਗ੍ਰੰਥ ਸਾਹਿਬ' ਅੱਗੇ ਮੱਥਾ ਟੇਕਿਆ, ਤੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਐਲਾਨ ਕੀਤਾ, ''ਖ਼ਾਲਸਾ ਜੀ ! ਅਸੀਂ ਸਹੀ ਅਰਥਾਂ ਵਿਚ ਗੁਰ-ਗੱਦੀ ਦਾ ਫ਼ੈਸਲਾ ਓਸ ਦਿਨ ਹੀ ਕਰ ਦਿਤਾ ਸੀ, ਜਦ ਵਿਸਾਖੀ ਦੇ ਦਿਨ 'ਪੰਜ ਪਿਆਰੇ' ਚੁਣੇ ਸਨ । ਫਿਰ ਚਮਕੌਰ ਛੱਡਣ ਤੋਂ ਪਹਿਲਾਂ ਵੀ 'ਗ੍ਰੰਥ ਸਾਹਿਬ' ਦੇ ਗੁਰੂ ਹੋਣ ਦਾ ਐਲਾਨ ਕੀਤਾ ਸੀ । ਅੱਜ ਆਖ਼ਰੀ ਰਸਮ ਵੀ ਪੂਰੀ ਕਰ ਦਿਤੀ ਹੈ । ਸਾਡੇ ਪਿਛੋਂ ਦੇਹਧਾਰੀ ਗੁਰੂ ਨਹੀਂ ਹੋਵੇਗਾ । ਦਸਾਂ ਗੁਰੂਆਂ ਦਾ ਸਰੂਪ 'ਗੁਰੂ ਗ੍ਰੰਥ ਸਾਹਿਬ' ਹੀ ਪੰਥ ਦਾ ਸਦੀਵੀ 'ਗੁਰੂ' ਹੋਵੇਗਾ । ਖ਼ਾਲਸਾ ਸਾਡਾ ਰੂਪ ਹੈ । ਗੁਰੂ ਗ੍ਰੰਥ ਸਾਹਿਬ ਦੀ ਤਾਬਿਆ; ਪੰਥ ਦੇ ਚੁਣੇ ਹੋਏ ਪੰਜ ਪਿਆਰੇ ਜੋ ਗੁਰਮਤਾ ਕਰਿਆ ਕਰਨਗੇ, ਉਹ ਗੁਰੂ ਕਾ 'ਹੁਕਮ' ਹੋਵੇਗਾ । ਅਕਾਲ ਪੁਰਖ ਦਾ ਭਾਣਾ ਮੰਨਣਾ । ਪੰਥ ਦੀ ਚੜ੍ਹਦੀ ਕਲਾ ਵਾਸਤੇ ਉੱਦਮ ਕਰਦੇ ਰਹਿਣਾ ।

---

1. ਕੁਛ ਲੇਖਕਾਂ ਦੀ ਰਾਏ ਹੈ, ਕਿ ਕਮਾਨ ਦਾ ਚਿੱਲਾ ਚੜ੍ਹਾਉਣ ਨਾਲ ਜ਼ਖਮ ਖੁੱਲ੍ਹ ਗਿਆ । ਉਹ ਲੇਖਕ, ਗੁਰੂ ਜੀ ਨੂੰ ਜ਼ਖ਼ਮੀ ਕੀਤੇ ਜਾਣ ਦੀ ਘਟਨਾ ਅੱਧ ਅਗਸਤ ਦੀ ਮੰਨਦੇ ਹਨ । ਪਰ ਬਹਾਦਰ ਸ਼ਾਹ ਦੇ ਸਫ਼ਰ ਦੀਆਂ ਤਾਰੀਖ਼ਾਂ ਅਨੁਸਾਰ, ਜਦ ਗੁਰੂ ਜੀ ਦਾ ਨਦੇੜ ਪੁਜਣਾ ਸਤੰਬਰ ਦੇ ਆਖ਼ਰੀ ਹਫ਼ਤੇ ਮੰਨਿਆ ਜਾਂਦਾ ਹੈ, ਤਾਂ ਕਮਾਨ ਦਾ ਚਿੱਲਾ ਚੜ੍ਹਾਉਣ ਵਾਲੀ ਘਟਨਾ ਜਚਦੀ ਨਹੀਂ । ਕਿਉਂਕਿ ਏਨੇ ਥੋੜੇ ਦਿਨਾਂ ਵਿਚ ਐਸਾ ਹੋਣਾ ਅਸੰਭਵ ਜਾਪਦਾ ਹੈ ।

ਨਾਮ ਜਪਣਾ ਤੇ ਸਿੱਖੀ ਰਹਿਤ ਮਰਯਾਦਾ ਵਿਚ ਪੱਕੇ ਰਹਿਣਾ । ਸਾਡੇ ਵੱਲੋਂ ਸਰਬੱਤ ਸਾਧ ਸੰਗਤ ਨੂੰ ਫ਼ਤਹਿ ਪਰਵਾਨ ਹੋਵੇ । ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ।'' ਗੁਰਦੇਵ ਨੇ ਇਕ ਵਾਰ ਫਿਰ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਿਆ, ਤੇ ਆਪਣੇ ਤੰਬੂ ਵਿਚ ਚਲੇ ਗਏ । ਸ਼ਸਤਰ ਉਸ ਵੇਲੇ ਵੀ ਮਹਾਰਾਜ ਨੇ ਸਜਾਏ ਹੋਏ ਸਨ । ਇਹ ਘਟਨਾ ਸੱਤ ਕੱਤਕ ਦੀ ਹੈ ।

## ਜੋਤੀ ਜੋਤ ਸਮਾਉਣਾ

ਫਿਰ ਜ਼ਖ਼ਮ ਵਿਚੋਂ ਖ਼ੂਨ ਬੰਦ ਨਹੀਂ ਹੋਇਆ । ਹਾਲਤ ਪੈਰ ਪੈਰ ਵਿਗੜਦੀ ਗਈ । ਸਰੀਰ ਕਮਜ਼ੋਰ ਹੋ ਰਿਹਾ ਸੀ, ਪਰ ਆਤਮਾ ਓਵੇਂ ਬਲਵਾਨ ਸੀ । ਚਿਹਰੇ ਦਾ ਤਪ ਤੇਜ ਕਾਇਮ ਸੀ । ਅਗਲੇ ਦਿਨ ਅੰਮ੍ਰਿਤ ਵੇਲੇ ਗੁਰਦੇਵ ਨੇ ਅੰਤਮ ਫਤਹਿ ਬੁਲਾਈ ਤੇ ਜੋਤੀ ਜੋਤ ਸਮਾ ਗਏ । ਉਸ ਦਿਨ ਵੀਰਵਾਰ, ਕੱਤਕ ਸੁਦੀ ਪੰਜ, ਮਿਤੀ ਅੱਠ ਕੱਤਕ, ਸੰਮਤ ੧੭੬੫ ਬਿ. (੭ ਅਕਤੂਬਰ, ੧੭੦੮ ਈ.) ਸੀ। ਗੁਰਦੇਵ ਦੀ ਕੁੱਲ ਉਮਰ ੪੧ ਸਾਲ, ੯ ਮਹੀਨੇ, ਤੇ ੧੫ ਦਿਨ ਸੀ । ਏਸੇ ਸਮੇਂ ਵਿਚੋਂ ਹਜ਼ੂਰ ਨੇ ੩੨ ਸਾਲ, ੧੦ ਮਹੀਨੇ, ਤੇ ੨੬ ਦਿਨ ਗੁਰਿਆਈ ਕੀਤੀ ।

ਓਸੇ ਦਿਨ ਗੁਰਦੇਵ ਵੱਲੋਂ ਮਿਲੀਆਂ ਹਦਾਇਤਾਂ ਅਨੁਸਾਰ ਹਜ਼ੂਰ ਦਾ ਅੰਤਮ ਸੰਸਕਾਰ ਕਰ ਦਿਤਾ ਗਿਆ । ਉਸ ਥਾਂ ਉਤੇ ਪਿੱਛੋਂ ੧੮੬੨ ਈ. ਵਿਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਸ਼ਾਨਦਾਰ ਗੁਰਦਵਾਰਾ ਬਣਾਇਆ ਗਿਆ । ਉਸਦਾ ਨਾਮ 'ਹਜ਼ੂਰ ਸਾਹਿਬ' ਪਰਸਿੱਧ ਹੈ, ਤੇ ਸਿੱਖਾਂ ਦਾ 'ਚੌਥਾ ਤਖ਼ਤ' ਮੰਨਿਆ ਜਾਂਦਾ ਹੈ ।[1]

— 0 —

---

1. ਸਿੱਖ ਪੰਥ ਦੇ ਚਾਰ ਤਖ਼ਤ ਪਰਸਿੱਧ ਹਨ: ੧. ਅਕਾਲ ਤਖ਼ਤ ਅੰਮ੍ਰਿਤਸਰ, ੨. ਤਖ਼ਤ ਪਟਨਾ ਸਾਹਿਬ, ੩. ਤਖ਼ਤ ਕੇਸਗੜ੍ਹ ਸਾਹਿਬ, ਅਨੰਦਪੁਰ, ਤੇ ੪. ਤਖ਼ਤ ਹਜ਼ੂਰ ਸਾਹਿਬ ਅਬਚਲ ਨਗਰ, ਨਦੇੜ ।

# ਗੁਰੂ ਜੀ ਦੀ ਸ਼ਖ਼ਸੀਅਤ ਅਤੇ ਵਿਚਾਰ

ਗੁਰੂ ਗੋਬਿੰਦ ਸਿੰਘ ਮਹਾਰਾਜ ਬਹੁ-ਪੱਖੀ ਸ਼ਖ਼ਸੀਅਤ ਦੇ ਮਾਲਕ ਸਨ। ਆਪ ਸੰਤ, ਸਿਪਾਹੀ, ਜਰਨੈਲ, ਨੀਤੀਵਾਨ, ਸੁਧਾਰਕ, ਸਾਹਿਤ-ਕਾਰ, ਬਾਦਸ਼ਾਹ, ਦਰਵੇਸ਼, ਸਭ ਕੁਛ ਸਨ । ਪਰ ਸਭ ਤੋਂ ਪਹਿਲਾਂ ਆਪ ਧਾਰਮਕ ਆਗੂ (ਗੁਰੂ) ਸਨ । ਹਜ਼ੂਰ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ, ਕਿ ਅਸੀਂ ਸੰਸਾਰ ਵਿਚ ਆਏ ਹੀ ਧਰਮ-ਕਾਰਜ ਵਾਸਤੇ ਹਾਂ ।

'ਹਮ ਏਹ ਕਾਜ ਜਗਤ ਮੋ ਆਏ ।
ਧਰਮ ਹੇਤ ਗੁਰਦੇਵ ਪਠਾਏ ।
ਜਹਾ ਤਹਾ ਤੁਮ ਧਰਮ ਬਿਥਾਰੋ ।
ਦੁਸਟ ਦੋਖੀਅਨ ਪਕਰਿ ਪਛਾਰੋ । ੪੨ ।
ਯਾਹੀ ਕਾਜ ਧਰਾ ਹਮ ਜਨਮੰ ।
ਸਮਝਿ ਲੇਹੁ ਸਾਧੂ ਸਭ ਮਨਮੰ ।
ਧਰਮ ਚਲਾਵਨ, ਸੰਤ ਉਬਾਰਨ ।
ਦੁਸਟ ਸਭਨ ਕੋ ਮੂਲ ਉਪਾਰਨ । ੪੩ ।'
ਬਚਿਤ੍ਰ ਨਾਟਕ, ਧਿਯਾਇ । ੬।

ਗੁਰਦੇਵ ਹੋਰ ਲਿਖਦੇ ਹਨ, ਕਿ ਪਰਮਾਤਮਾ ਨੇ ਸਾਨੂੰ ਭੇਜਿਆ ਹੀ ਧਰਮ ਦਾ ਪਰਚਾਰ ਕਰਨ ਵਾਸਤੇ ਸੀ ।

ਅਕਾਲ ਪੁਰਖ ਬਾਚੁ । ਚੌਪਈ ।
ਮੈ ਅਪਨਾ ਸੁਤ ਤੋਹਿ ਨਿਵਾਜਾ ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ ।
ਜਾਹਿ ਤਹਾਂ ਤੈ ਧਰਮੁ ਚਲਾਇ ।
ਕਬੁਧਿ ਕਰਨ ਤੇ ਲੋਕ ਹਟਾਇ । ੨੯।

## ਆਪ ਗੁਰੂ ਨਾਨਕ ਦੇ ਯੋਗ ਉਤਰ ਅਧਿਕਾਰੀ ਸਨ

ਕੁਛ ਲੋਕ ਕਹਿੰਦੇ ਹਨ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਵੱਖਰਾ ਧਰਮ ਚਲਾ ਲਿਆ, ਜੋ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਤੋਂ ਉਲਟ ਸੀ। ਕਈ ਕਹਿੰਦੇ ਹਨ, ਕਿ ਗੁਰੂ ਨਾਨਕ ਜੀ ਨੇ ਕੋਈ ਧਰਮ ਚਲਾਇਆ ਹੀ ਨਹੀਂ, ਨਾ ਹੀ ਉਹਨਾਂ ਦੀ ਇਛਿਆ ਸੀ ਕੋਈ ਵੱਖਰਾ ਧਰਮ ਚਲਾਉਣ ਦੀ। ਪਰ ਗੁਰੂ ਗੋਬਿੰਦ ਸਿੰਘ ਜੀ ਸਾਫ਼ ਲਿਖਦੇ ਹਨ, ਕਿ ਮੈਂ ਗੁਰੂ ਨਾਨਕ ਜੀ ਦੇ ਚਲਾਏ ਹੋਏ ਧਰਮ ਦਾ ਪਰਚਾਰ ਕਰਨ ਵਾਸਤੇ ਆਇਆ ਹਾਂ।

'ਤਿਨ ਬੇਦੀਅਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ ।
ਸਭ ਸਿਖਨ ਕੋ ਸੁਖ ਦਏ ਜਹ ਤਹ ਭਏ ਸਹਾਇ ।੪।
ਤਿਨ ਇਹ ਕਲ ਮੋ ਧਰਮ ਚਲਾਯੋ ।
ਸਭ ਸਾਧਨ ਕੋ ਰਾਹੁ ਬਤਾਯੋ ।
ਜੋ ਤਾਕੇ ਮਾਰਗ ਮਹਿ ਆਇ ।
ਤੇ ਕਬਹੂੰ ਨਹੀ ਪਾਪ ਸੰਤਾਇ ।੫।'

ਅਰਥ ਸਾਫ਼ ਹਨ, ਕਿ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਧਰਮ ਦੇ ਪਰਚਾਰ ਵਾਸਤੇ ਗੁਰੂ ਗੋਬਿੰਦ ਸਿੰਘ ਦੀ ਪਰਗਟ ਹੋਏ। ਆਪ ਗੁਰੂ ਨਾਨਕ ਦੇਵ ਜੀ ਦੇ ਯੋਗ ਉਤਰ ਅਧਿਕਾਰੀ ਸਾਬਤ ਹੋਏ। ਆਪ ਨੇ ਸਾਰੀ ਉਮਰ ਕਠਨ ਘਾਲਣਾ ਘਾਲ ਕੇ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਧਰਮ ਨੂੰ ਪੂਰਣਤਾ ਬਖ਼ਸ਼ੀ।

ਥੋੜੇ ਸ਼ਬਦਾਂ ਵਿਚ ਗੁਰੂ ਨਾਨਕ ਦੇ ਧਰਮ ਦੀ ਵਿਆਖਿਆ ਇਉਂ ਕੀਤੀ ਜਾ ਸਕਦੀ ਹੈ: 'ਈਸ਼ਵਰ ਇਕ ਹੈ। ਉਹ ਹਰ ਇਕ ਵਿਚ ਸਮਾਇਆ ਹੋਇਆ ਹੈ। ਇਨਸਾਨ ਭਗਵਾਨ ਦੀ ਅੰਸ (ਪੁੱਤਰ ਜਾ ਉਸ ਮਹਾਨ ਸ਼ਕਤੀ ਦਾ ਥੋੜਾ ਜਿਹਾ ਭਾਗ) ਹੈ। ਇਸ ਵਾਸਤੇ ਸਾਰੇ ਇਨਸਾਨ ਬਰਾਬਰ ਹਨ।[1] ਏਸੇ ਧਰਮ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਉਮਰ ਪਰਚਾਰ ਕੀਤਾ ਹੈ। ਇਸ ਸਿਧਾਂਤ ਦੀ ਵਿਆਖਿਆ ਹਜ਼ੂਰ ਆਪਣੀ ਬਾਣੀ ਵਿਚ ਥਾਂ ਥਾਂ ਕਰਦੇ ਹਨ। ਫਿਰ ਨਿਤ-ਜੀਵਨ ਵਿਚ ਵੀ ਇਸ ਅਸੂਲ ਨੂੰ ਅੱਖਾਂ ਤੋਂ ਉਹਲੇ ਨਹੀਂ ਕਰਦੇ। ਪਟਨਾ ਸਾਹਿਬ ਤੋਂ ਤੁਰਨ ਲੱਗਿਆਂ ਗੁਰਦੇਵ, ਪੰਡਤ ਸ਼ਿਵਦੱਤ ਨੂੰ ਕਹਿੰਦੇ ਹਨ, 'ਤੁਹਾਨੂੰ ਭਗਵਾਨ ਕ੍ਰਿਸ਼ਨ ਦੀ

1. ਵਿਸਥਾਰ ਸਹਿਤ ਵੇਖੋ 'ਮਨੁੱਖਤਾ ਦੇ ਗੁਰੂ' ਪਹਿਲਾ ਭਾਗ।

ਅਰਾਧਨਾ ਕਰਦਿਆ ਸਾਡੇ ਦਰਸ਼ਨ ਹੋਇਆ ਕਰਨਗੇ ।' ਦੂਸਰੇ ਪਾਸੇ ਨਵਾਬ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਨੂੰ ਹੁਕਮ ਦੇਂਦੇ ਹਨ, 'ਤੁਹਾਨੂੰ ਨਮਾਜ਼ ਪੜ੍ਹਦਿਆਂ ਸਾਡਾ ਦੀਦਾਰ ਹੋਇਆ ਕਰੇਗਾ ।' ਗੁਰਦੇਵ ਦੀ ਨਜ਼ਰ ਵਿਚ ਪੂਜਾ ਤੇ ਨਮਾਜ਼, ਅੱਲਾਹ ਤੇ ਈਸ਼ਵਰ ਇਕੋ ਹੈ ।

## ਆਪ ਸਭ ਦੇ ਸਾਂਝੇ ਸਨ

ਗੁਰੂ ਮਹਾਰਾਜ ਸਭ ਦੇ ਸਾਂਝੇ ਸਨ । ਆਪ ਸਾਰੇ ਧਰਮਾਂ ਨੂੰ ਮੰਨਣ ਵਾਲਿਆਂ ਨੂੰ ਇਕੋ ਜੇਹਾ ਪਿਆਰ ਕਰਦੇ ਸਨ । ਗੁਰੂ ਘਰ ਵਿਚ ਕਿਸੇ ਵਾਸਤੇ ਵੀ ਕੋਈ ਵਿਤਕਰਾ ਨਹੀਂ ਸੀ । ਗੁਰਦੇਵ ਹਿੰਦੂ, ਮੁਸਲਮਾਨ, ਸਭ ਨੂੰ ਇਕੋ ਜੇਹਾ ਸਮਝਦੇ ਸਨ। ਦੋਹਾਂ ਫ਼ਿਰਕਿਆਂ ਵਿਚੋਂ ਗੁਰੂ ਮਹਾਰਾਜ ਦੇ ਸ਼ਰਧਾਲੂ ਹੈ ਸਨ । ਹਿੰਦੂਆਂ ਦਾ ਗੁਰੂ ਜੀ ਦੇ ਸ਼ਰਧਾਲੂ ਹੋਣਾ ਸੁਭਾਵਕ ਸੀ । ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਹਿੰਦੂ ਧਰਮ ਦੀ ਰਖਿਆ ਵਾਸਤੇ ਮੰਨੀ ਜਾਂਦੀ ਸੀ । ਸਮਾਜਕ ਤੌਰ 'ਤੇ ਵੀ ਸਿੱਖ ਹਿੰਦੂਆਂ ਦੇ ਨੇੜੇ ਹਨ । ਹਿੰਦੂਆਂ ਵਿਚੋਂ ਹੀ ਵਧੇਰੇ ਸਿੱਖ ਬਣੇ ਹਨ । ਦੋਹਾਂ ਦੇ ਰਸਮੋ ਰਵਾਜ ਤੇ ਖ਼ਾਣ ਪੀਣ ਵੀ ਮਿਲਦੀ ਹੈ । ਦੋਹਾਂ ਦੇ ਰਿਸ਼ਤੇ ਨਾਤੇ ਸਾਂਝੇ ਹਨ । ਦੂਸਰੇ ਪਾਸੇ ਗੁਰੂ ਜੀ ਦੇ ਸ਼ਰਧਾਲੂ ਮੁਸਲਮਾਨਾਂ ਦੀ ਗਿਣਤੀ ਵੀ ਕਾਫ਼ੀ ਸੀ । ਪਟਨੇ ਦੇ ਨਵਾਬ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਬਾਲਕ-ਗੁਰੂ ਦੀ ਸ਼ਰਧਾਲੂ ਸਨ । ਸੱਯਦ ਭੀਖਣ ਸ਼ਾਹ ਤੇ ਪੀਰ ਆਰਫ਼ ਦੀਨ ਗੁਰਦੇਵ ਨੂੰ ਸਭ ਦਾ ਸਾਂਝਾ ਰਾਹਬਰ ਸਮਝਦੇ ਸਨ । ਸੱਯਦ ਬੁਧੂ ਸ਼ਾਹ ਤਾਂ ਭੰਗਾਣੀ ਦੀ ਲੜਾਈ ਵਿਚ ਆਪਣੇ ਪੁੱਤਰਾਂ ਤਕ ਦੀ ਕੁਰਬਾਨੀ ਦੇ ਦੇਂਦਾ ਹੈ । ਧਰਮ-ਯੁੱਧਾਂ ਵਿਚ ਕਈ ਮੁਸਲਮਾਨ ਸਿਪਾਹੀ ਤੇ ਜਰਨੈਲ ਗੁਰਦੇਵ ਵੱਲ ਹੋ ਕੇ ਲੜਦੇ ਤੇ ਜਾਨਾਂ ਕੁਰਬਾਨ ਕਰਦੇ ਹਨ । ਕਾਲੇ ਖ਼ਾਂ, ਸੱਯਦ ਬੇਗ, ਮੈਮੂੰ ਖ਼ਾਂ ਆਦਿ ਕੁਛ ਪਰਸਿੱਧ ਨਾਮ ਹਨ । ਫਿਰ ਔਕੜ ਦੇ ਸਮੇਂ ਗ਼ਨੀ ਖ਼ਾਂ ਤੇ ਨਬੀ ਖ਼ਾਂ ਗੁਰਦੇਵ ਨੂੰ 'ਉੱਚ ਦਾ ਪੀਰ' ਬਣਾ ਕੇ ਸਾਥ ਦੇਂਦੇ ਹਨ । ਕਾਜ਼ੀ ਪੀਰ ਮੁਹੰਮਦ ਪੂਰੀ ਵਫ਼ਾਦਾਰੀ ਨਾਲ ਨਿਭਾਉਂਦਾ ਹੈ । ਫ਼ਕੀਰ ਇਬਰਾਹੀਮ ਅੰਮ੍ਰਿਤ ਛਕ ਕੇ ਅਜਮੇਰ ਸਿੰਘ ਬਣ ਜਾਂਦਾ ਹੈ । ਇਹ ਮਸਾਲਾਂ ਸਾਬਤ ਕਰਦੀਆਂ ਹਨ, ਕਿ ਗੁਰਦੇਵ ਦਾ ਫ਼ੁਰਮਾਨ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਕੇਵਲ ਕਤਾਬੀ ਸਿਧਾਂਤ ਵਜੋਂ ਹੀ ਨਹੀਂ, ਅਮਲ ਵਿਚ ਵੀ ਸੀ ।

## ਆਪ ਕਮਜ਼ੋਰ ਦੇ ਸਹਾਇਕ

ਧਰਮ ਦਾ ਮੁੱਖ ਸਿਧਾਂਤ ਹੈ ਕਮਜ਼ੋਰ ਦੀ ਸਹਾਇਤਾ ਕਰਨਾ । ਏਸ ਕਾਰਜ ਤੋਂ ਗੁਰਦੇਵ ਨੇ ਕਦੇ ਵੀ ਮੁੱਖ ਨਹੀਂ ਮੋੜਿਆ । ਸਭ ਤੋਂ ਪਹਿਲਾਂ ਹਜ਼ੂਰ ਨੇ ਕਮਜ਼ੋਰ

ਪੰਡਤਾਂ ਦੀ ਫ਼ਰਯਾਦ ਸੁਣ ਕੇ ਆਪਣੇ ਪਿਤਾ ਨੂੰ ਕੁਰਬਾਨੀ ਦੇਣ ਵਾਸਤੇ ਪ੍ਰੇਰਿਆ ਹੈ। ਇਹ ਕਰਨੀ ਕੋਈ ਸੱਚੇ ਧਰਮ ਦਾ ਧਾਰਨੀ ਤੇ ਮਹਾਨ ਪੁਰਸ਼ ਹੀ ਕਰ ਸਕਦਾ ਹੈ । ਗੁਰਦੇਵ ਦਾ ਸਾਰਾ ਜੀਵਨ-ਇਤਿਹਾਸ ਅਜੇਹੀਆਂ ਮਸਾਲਾਂ ਨਾਲ ਭਰਿਆ ਪਿਆ ਹੈ। ਨਿਤਾਣੇ ਦੀ ਮਦਦ ਵਾਸਤੇ ਮਹਾਰਾਜ ਹਰ ਮੁਸੀਬਤ ਸਹਿਣ ਲਈ ਤਿਆਰ ਹੋ ਜਾਂਦੇ ਸਨ । ਇਕ ਗ਼ਰੀਬ ਪੰਡਤ ਆ ਕੇ ਫ਼ਰਯਾਦ ਕਰਦਾ ਹੈ, ਕਿ ਇਲਾਕੇ ਦੇ ਹਾਕਮ ਨੇ ਉਸਦੇ ਸੱਜ-ਵਿਆਹੀ ਪਤਨੀ ਖੋਹ ਲਈ ਹੈ । ਗੁਰਦੇਵ ਆਪਣੇ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਉਸਦੀ ਸਹਾਇਤਾ ਵਾਸਤੇ ਤੋਰ ਦੇਂਦੇ ਹਨ । ਇਕ ਸਤਾਏ ਹੋਏ ਕਮਜ਼ੋਰ ਦੀ ਮਦਦ ਵਾਸਤੇ ਆਪਣੇ ਪੁੱਤਰ ਦੀ ਜਾਨ ਖ਼ਤਰੇ ਵਿਚ ਪਾਉਣ ਲਈ ਤਿਆਰ ਹੋ ਜਾਣਾ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਹਿੱਸੇ ਆਇਆ ਹੈ ।

ਕੇਵਲ ਹਿੰਦੂ ਇਸਤਰੀ ਵਾਸਤੇ ਹੀ ਇਹ ਦਇਆ-ਭਾਵਨਾ ਨਹੀਂ, ਹਰ ਇਸਤਰੀ ਵਾਸਤੇ ਸੀ । ਇਕ ਵਾਰ ਲੜਾਈ ਵਿਚ ਸਿੱਖ, ਇਕ ਮੁਸਲਮਾਨ ਅਫ਼ਸਰ ਦੀ ਇਸਤਰੀ ਨੂੰ ਪਕੜ ਲਿਆਏ । ਗੁਰਦੇਵ ਨੇ ਉਸ ਇਸਤਰੀ ਨੂੰ ਪੂਰੇ ਆਦਰ ਸਤਕਾਰ ਨਾਲ ਵਾਪਸ ਭੇਜਿਆ, ਤੇ ਨਾਲ ਹੀ ਸਿੱਖਾਂ ਨੂੰ ਤਾੜਨਾ ਕੀਤੀ, ਕਿ ਉਹ ਅੱਗੇ ਵਾਸਤੇ ਕਦੇ ਵੀ ਐਸੀ ਭੁੱਲ ਨਾ ਕਰਨ ।

ਹਾਰੀ ਹੋਈ ਕੌਮ ਦੀਆਂ ਇਸਤਰੀਆਂ ਦੀ ਜੇਤੂ ਕੌਮ ਸਦਾ ਬੇਪਤੀ ਕਰਦੀ ਆਈ ਹੈ । ਕਦੇ ਸਿੱਖ ਵੀ ਤਾਕਤ ਹਾਸਲ ਕਰਕੇ ਐਸਾ ਨਾ ਕਰਨ। ਏਸੇ ਵਾਸਤੇ ਗੁਰੂ ਜੀ ਨੇ 'ਕੁਰਹਿਤਾਂ' ਵਿਚ ਇਹ ਸਖ਼ਤ ਸ਼ਰਤ ਲਾ ਦਿਤੀ, ਕਿ ਪਰ-ਇਸਤਰੀ-ਗਾਮੀ ਸਿੱਖੀ ਤੋਂ 'ਪਤਿਤ' ਹੋ ਜਾਵੇਗਾ ।

## ਆਪ ਨਿਰਵੈਰ ਸਨ

ਆਪ ਨਿਰਵੈਰ ਸਨ । ਸਭ ਤੋਂ ਪਹਿਲੀ ਲੜਾਈ ਗੁਰਦੇਵ ਨੂੰ ਰਾਜਾ ਭੀਮ ਚੰਦ ਦੇ ਵਰੁਧ ਲੜਨੀ ਪਈ ਸੀ । ਬਿਪਤਾ ਸਮੇਂ ਓਹਾ ਭੀਮ ਚੰਦ ਗੁਰੂ ਜੀ ਤੋਂ ਸਹਾਇਤਾ ਮੰਗਦਾ ਹੈ, ਤਾਂ ਹਜ਼ੂਰ ਉਸਦੀ ਮਦਦ ਕਰਨ ਵਾਸਤੇ ਤਿਆਰ ਹੋ ਜਾਂਦੇ ਹਨ । ਸੈਦ ਖ਼ਾਂ ਅਨੰਦ ਪੁਰ ਉਤੇ ਹਮਲਾ ਕਰਦਾ ਹੈ । ਬੜੀ ਸਖ਼ਤ ਲੜਾਈ ਹੁੰਦੀ ਹੈ। ਪਰ ਜਿਸ ਵੇਲੇ ਸੈਦ ਖ਼ਾਨ ਹਥਿਆਰ ਤਿਆਗ ਕੇ ਗੁਰੂ ਜੀ ਦੇ ਸਾਮ੍ਹਣੇ ਆ ਜਾਂਦਾ ਹੈ, ਤਾਂ ਮਹਾਰਾਜ ਉਸ ਦੀ ਭੁੱਲ ਸਾਫ਼ ਕਰਕੇ ਉਸਨੂੰ 'ਨਾਮ ਦਾਨ' ਦਾ ਵਰ ਦੇਂਦੇ ਹਨ । ਏਥੇ ਹੀ ਬੱਸ ਨਹੀਂ। ਭਾਈ ਕਨ੍ਹਈਏ ਵਰਗੇ ਸਰਬਸਾਂਝੇ-ਸੇਵਕ ਦਾ ਗੁਰੂ ਮਹਾਰਾਜ ਸਭ ਦੇ ਸਾਮ੍ਹਣੇ ਸਤਕਾਰ ਕਰਦੇ ਹੋਏ ਫ਼ੁਰਮਾਉਂਦੇ ਹਨ, 'ਸਾਡਾ ਕਿਸੇ ਨਾਲ ਵੀ ਵੈਰ ਨਹੀਂ । ਸਾਡਾ ਧਰਮ ਹੀ ਇਨਸਾਨ ਦੀ ਸੇਵਾ ਕਰਨਾ ਹੈ ।'

## ਆਪ ਨਿਰਭੈ ਸਨ

ਭੀਮ ਚੰਦ ਸਾਥੀ ਰਾਜਿਆਂ ਦੇ ਮਾਣ ਉਤੇ ਧਮਕੀਆਂ ਦੇਂਦਾ ਹੈ । ਮਸੰਦ ਵੀ ਵਰੋਧੀਆਂ ਦੀ ਤਾਕਤ ਦਾ ਡਰਾਵਾ ਦੇਂਦੇ ਹਨ । ਪਰ ਗੁਰਦੇਵ ਬਿਲਕੁਲ ਅਡੋਲ ਰਹਿੰਦੇ ਹਨ । ਸਭ ਤੋਂ ਔਖਾ ਸਮਾਂ ਸੀ ਚਮਕੌਰ ਦਾ ਘੇਰਾ । ਅਜੇਹੇ ਸਮੇਂ ਵੱਡੇ ਵੱਡੇ ਜਰਨੈਲ ਡੋਲ ਜਾਇਆ ਕਰਦੇ ਹਨ । ਕਈ ਹਥਿਆਰ ਸੁੱਟ ਦੇਂਦੇ ਹਨ, ਕਈ ਆਤਮ-ਹੱਤਿਆ ਕਰ ਲਿਆ ਕਰਦੇ ਹਨ। ਪਰ ਗੁਰਦੇਵ ਉਸ ਵੇਲੇ ਵੀ ਚੜ੍ਹਦੀ ਕਲਾ ਵਿਚ ਰਹਿੰਦੇ ਹਨ । ਬੜੇ ਦ੍ਰਿੜ੍ਹ ਵਿਸ਼ਵਾਸ ਨਾਲ ਹਜ਼ੂਰ ਨਾਹਰਾ ਲਾਉਂਦੇ ਹਨ, 'ਨਿਸ਼ਚੇ ਕਰ ਅਪਨੀ ਜੀਤ ਕਰੋ' ।

## ਲੋਕ-ਰਾਜ ਦੇ ਮੋਢੀ

ਆਪ ਲੋਕ-ਰਾਏ ਦੇ ਲੋਕ ਰਾਜ ਦੇ ਮੋਢੀ ਸਨ । ਅੱਜ ਜੀ ਦੁਨੀਆਂ ਵਿਚ ਕਾਰਲ ਮਾਰਕਸ (Karl Marx), ਜੀਨ ਜੈਕ ਰੂਸੋ (Jeen Jacques Rouseau) ਤੇ 'ਵਾਲਤੇਅਰ' ਦਾ ਬੜਾ ਚਰਚਾ ਹੈ । ਉਹਨਾਂ ਨੇ ਦੁਨੀਆਂ ਨੂੰ ਇਕ ਨਰੋਆ ਸਿਧਾਂਤ ਦਿਤਾ ਹੈ : 'ਲੋਕ-ਸੱਤਾ ਸਭ ਤੋਂ ਮਹਾਨ ਸ਼ਕਤੀ ਹੈ ।' ਪਰ ਇਸ ਸਿਧਾਂਤ ਦੇ ਅਸਲੀ ਤੇ ਸਭ ਤੋਂ ਪਹਿਲੇ ਕਰਤਾ ਗੁਰੂ ਗੋਬਿੰਦ ਸਿੰਘ ਜੀ ਹਨ । ਵਾਲਤੇਅਰ ਤੋਂ ੨੮ ਸਾਲ, ਰੂਸੋ ਤੋਂ ੪੨ ਸਾਲ ਤੇ ਮਾਰਕਸ ਤੋਂ ੧੫੨ ਸਾਲ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਇਕ ਸੰਸਾਰ ਵਿਚ ਆਏ ਸਨ ।[1] ਗੁਰਦੇਵ ਨੇ ਲੋਕ-ਸੱਤਾ ਤੇ ਲੋਕ-ਰਾਏ ਨੂੰ ਸਭ ਨਾਲੋਂ ਪਹਿਲ ਦਿਤੀ । ਧਰਮ ਵਿਚ, ਸਮਾਜ ਵਿਚ ਤੇ ਨੀਤੀ ਵਿਚ ਲੋਕ-ਰਾਏ ਦੀ ਪਰਧਾਨਤਾ ਮੰਨੀ । ਕੇਵਲ ਸਿਧਾਂਤਕ ਤੌਰ 'ਤੇ ਹੀ ਨਹੀਂ, ਅਮਲੀ ਤੌਰ 'ਤੇ ਵਰਤੋਂ ਵਿਚ ਇਸਨੂੰ ਥਾਂ ਦਿਤੀ । ਬਾਦਸ਼ਾਹ, ਪੈਗ਼ੰਬਰ ਤੇ ਗੁਰੂ ਆਪਣਾ ਉੱਤਰ-ਅਧਿਕਾਰੀ ਇਕ ਨੂੰ ਚੁਣਦੇ ਆਏ ਸਨ । ਗੁਰੂ ਜੀ ਨੇ ਆਪਣੇ ਉੱਤਰ-ਅਧਿਕਾਰੀ ਪੰਜ (ਪੰਜ ਪਿਆਰੇ) ਚੁਣੇ । ਫਿਰ ਕੇਵਲ ਓਹਾ 'ਪੰਜ ਪਿਆਰੇ' ਨਹੀਂ, ਸਗੋਂ ਗੁਰੂ ਗ੍ਰੰਥ ਸਾਹਿਬ ਨੂੰ ਗੁਰ-ਗੱਦੀ ਦੇ ਕੇ ਹਜ਼ੂਰ ਨੇ ਹੁਕਮ ਕੀਤਾ, 'ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਥ ਹੀ ਗੁਰੂ ਹੀ, ਤੇ ਉਸ ਵੇਲੇ ਮੌਜੂਦ ਸੰਗਤ ਵਿਚੋਂ ਚੁਣੇ ਹੋਏ ਪੰਜ ਪਿਆਰੇ ਜੋ ਫ਼ੈਸਲਾ ਦੇਣ, ਉਹ ਗੁਰੂ ਕਾ ਹੁਕਮ ਹੈ ।'

---

1. ਜਨਮ ਗੁਰੂ ਗੋਬਿੰਦ ਸਿੰਘ ਜੀ ੧੬੬੬ ਈ. । ਜਨਮ ਵਾਲਤੇਅਰ (ਫ਼ਰਾਂਸ) ੧੬੯੪ ਈ. । ਜਨਮ ਰੂਸੋ (ਫ਼ਰਾਸ) ੧੭੧੨ ਈ. । ਜਨਮ ਮਾਰਕਸ (ਪ੍ਰਸੀਆ) ੧੮੧੮ ਈ. ।

ਲੋਕ-ਸੱਤਾ ਨੂੰ ਮਹਾਨਤਾ ਦੇਂਦੇ ਹੋਏ ਗੁਰਦੇਵ ਏਥੋਂ ਤਕ ਕਹਿ ਦੇਂਦੇ ਹਨ:

'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,
ਨਹੀਂ ਮੋ ਸੇ ਗਰੀਬ ਕਰੋਰ ਪਰੇ ।'

ਗੁਰੂ, ਪੀਰ, ਪੈਗ਼ੰਬਰ ਕਿਹਾ ਕਰਦੇ ਸਨ, 'ਅਸਾਂ ਤੁਹਾਨੂੰ ਬਣਾਇਆ ਹੈ'। ਪਰ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, 'ਮੈਨੂੰ ਗੁਰੂ ਬਨਾਉਣ ਵਾਲੀ ਸਿੱਖ ਸੰਗਤ (ਜਨਤਾ) ਹੈ।' ਇਹ ਸਭ ਕੁਛ ਜ਼ਬਾਨੀ ਕਲਾਮੀ ਹੀ ਨਹੀਂ। ਸਮੇਂ ਬਣੇ 'ਤੇ ਆਪ ਬਹੁ-ਗਿਣਤੀ ਦਾ ਹੁਕਮ ਪਰਵਾਨ ਵੀ ਕਰ ਲੈਂਦੇ ਹਨ। ਆਪ ਅਨੰਦਪੁਰ ਛੱਡਣ ਦੇ ਹੱਕ ਵਿਚ ਨਹੀਂ, ਪਰ ਬਹੁ-ਗਿਣਤੀ ਦੇ ਜ਼ੋਰ ਦੇਣ ਉਤੇ ਅਨੰਦਪੁਰ ਛੱਡ ਦੇਂਦੇ ਹਨ। ਚਮਕੌਰ ਦੀ ਹਵੇਲੀ ਵਿਚੋਂ ਵੀ ਗੁਰਦੇਵ ਬਹੁ ਗਿਣਤੀ ਦਾ ਹੁਕਮ ਮੰਨਦੇ ਹੋਏ ਬਾਹਰ ਨਿਕਲਦੇ ਹਨ।

## ਨੀਵਿਆਂ ਨੂੰ ਉੱਚਾ ਉਠਾਉਣ ਵਾਲੇ

ਸਹੀ ਅਰਥਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੀ ਪਹਿਲੀ ਮਹਾਨ ਸ਼ਖ਼ਸੀਅਤ ਸਨ, ਜਿਨ੍ਹਾਂ ਲੋਕਾਂ ਦੀ ਸ਼ਕਤੀ ਨੂੰ ਸਮਝਿਆ ਹੈ। ਉਸ ਤੋਂ ਪਹਿਲਾਂ ਸਾਰੀ ਤਾਕਤ ਗਿਣਤੀ ਦੇ ਬੰਦਿਆਂ (ਰਾਜਿਆਂ, ਜਰਨੈਲਾਂ ਤੇ ਉੱਚ-ਜਾਤੀਆਂ) ਦੀ ਸਮਝੀ ਜਾਂਦੀ ਹੈ। ਬਹੁ ਗਿਣਤੀ ਨੂੰ ਨੀਚ ਤੇ ਸ਼ੂਦਰ ਸਮਝ ਕੇ ਤ੍ਰਿਸਕਾਰਿਆ ਹੋਇਆ ਸੀ। ਹੱਥੀਂ ਕੰਮ ਕਰਨ ਵਾਲੇ ਨੂੰ 'ਕਮੀਣ' ਕਿਹਾ ਜਾਂਦਾ ਸੀ। ਗੁਰੂ ਜੀ ਨੇ ਉਹਨਾਂ ਨੀਵੀਆਂ ਜਾਤੀਆਂ ਨੂੰ ਉਠਾਇਆ ਤੇ ਉਹਨਾਂ ਵਿਚੋਂ ਆਪਣੀ ਫ਼ੌਜ ਤਿਆਰ ਕੀਤੀ। ਮਹਾਰਾਜ ਨੇ ਉਹਨਾਂ ਨੂੰ ਦ੍ਰਿੜ ਕਰਾ ਦਿਤਾ, 'ਨਾ ਤੁਸੀਂ ਨੀਵੇਂ ਹੋ, ਨਾ ਕਮਜ਼ੋਰ। ਤੁਸੀਂ ਭਗਵਾਨ ਦੀ ਅੰਸ, ਪੂਰਨ ਇਨਸਾਨ ਹੋ। ਇਨਸਾਨ ਸਭ ਬਰਾਬਰ ਹਨ। ਊਚ ਨੀਚ ਕੋਈ ਨਹੀਂ।' ਜਾਂ ਇਉਂ ਸਮਝੋ, ਕਿ ਗੁਰੂ ਜੀ ਨੇ ਹੱਥੀਂ ਕਿਰਤ ਕਰਨ ਵਾਲੀ ਬਹੁ-ਗਿਣਤੀ ਨੂੰ ਟੁੰਬ ਕੇ ਜਗਾ ਦਿਤਾ। ਉਹਨਾਂ ਨੂੰ ਵਿਸ਼ਵਾਸ ਕਰਾ ਦਿਤਾ 'ਅਸਲੀ ਸ਼ਕਤੀ ਤੁਹਾਡੀ ਹੈ, ਤੁਹਾਨੂੰ ਨੀਵੇਂ ਕਹਿਣ ਵਾਲਿਆਂ ਵਿਹਲੜਾਂ ਦੀ ਨਹੀਂ।' ਗੁਰਦੇਵ ਦੇ ਇਸ ਉਪਦੇਸ਼ ਦਾ ਅਸਰ ਸੀ, ਕਿ ਉਹਨਾਂ ਜਾਗੇ ਹੋਏ ਕਿਰਤੀਆਂ ਨੇ ਇਕ ਦਿਨ ਪੰਜਾਬ ਵਿਚ ਆਪਣਾ ਰਾਜ ਕਾਇਮ ਕਰ ਲਿਆ। ਏਥੋਂ ਪੁਰਾਣਾ ਜ਼ਿਮੀਂਦਾਰੀ ਵਾਲਾ ਢੰਗ ਉਡਾ ਕੇ, ਜ਼ਮੀਨ ਦੇ ਮਾਲਕ ਹਲ ਵਾਹੁਣ ਵਾਲਿਆਂ ਨੂੰ ਬਣਾ ਦਿਤਾ। ਜਿਨ੍ਹਾਂ ਨੂੰ ਉੱਚੇ ਜਾਤ ਅਭਿਮਾਨੀ ਕਮੀਣ ਤੇ ਅਛੂਤ ਕਹਿੰਦੇ ਸਨ, ਉਹ 'ਸਰਦਾਰ' ਬਣ ਗਏ। ਮੁਕਦੀ ਗੱਲ, ਗੁਰੂ ਗੋਬਿੰਦ ਸਿੰਘ ਜੀ ਜਿਸ ਸ਼ੁਭ ਕਾਰਜ ਵਾਸਤੇ ਆਏ ਸਨ, ਉਹ ਪੂਰਾ ਕਰ ਦਿਤਾ। ਆਪ ਨੇ ਇਕ ਪੂਰਣ

ਪੰਥ ਸਾਜ ਦਿਤਾ, 'ਸੰਤ-ਸਿਪਾਹੀਆਂ ਦਾ ਇਕ ਜਥੇਬੰਦ ਭਾਈਚਾਰਾ', ਜਿਸਨੂੰ 'ਸਿੱਖ ਪੰਥ' ਕਿਹਾ ਜਾਂਦਾ ਹੈ ।

ਖ਼ਾਲਸਾ ਪੰਥ ਦੀ ਰਚਨਾ ਗੁਰਦੇਵ ਦਾ ਇਕ ਇਨਕਲਾਬੀ ਕਾਰਨਾਮਾ ਹੈ । ਮਹਾਰਾਜ ਨੇ ਸਿੱਖਾਂ ਦੇ ਨਾਮ ਬਦਲੇ, ਲਿਬਾਸ ਬਦਲਿਆ, ਖ਼ੁਰਾਕ ਬਦਲੀ, ਰਹਿਣੀ ਬਦਲੀ, ਸਭਾਉ ਬਦਲੇ ਤੇ ਨਾਲ ਹੀ ਨਸ਼ਾਨਾ ਬਦਲਿਆ। ਮਾਲਾ ਤੇ ਤਲਵਾਰ ਇਕ ਥਾਂ ਕਰਕੇ ਇਕ ਨਵਾਂ ਮਨੁੱਖ ਸਾਜ ਦਿਤਾ । ਸਿਮਰਨ ਤੇ ਸੂਰਮਤਾਈ ਨੂੰ ਇਕੱਠਿਆਂ ਕਰ ਦਿਤਾ । ਸ਼ਸਤਰਾਂ ਨੂੰ ਧਰਮ ਦਾ ਅੰਗ ਬਣਾ ਦਿਤਾ ।

## ਇਸਤਰੀ ਜਾਤੀ ਨੂੰ ਧਰਮ ਵਿਚ ਥਾਂ

ਉਸ ਤੋਂ ਪਹਿਲਾਂ ਇਸਤਰੀ ਜਾਤੀ ਵਾਸਤੇ ਧਰਮ ਵਿਚ ਕੋਈ ਥਾਂ ਨਹੀਂ ਸੀ। ਇਸਤਰੀ ਅਛੂਤ ਤੇ ਗ਼ੁਲਾਮ ਮੰਨੀ ਜਾਂਦੀ ਸੀ । ਗੁਰਦੇਵ ਨੇ ਧਰਮ ਵਿਚ ਇਸਤਰੀ ਨੂੰ ਬਰਾਬਰ ਦਾ ਅਸਥਾਨ ਦਿਤਾ । ਹਜ਼ੂਰ ਅੰਮ੍ਰਿਤ ਤਿਆਰ ਕਰਨ ਲੱਗੇ, ਤਾਂ ਪਤਾਸੇ ਮਾਤਾ ਜੀਤੋ ਜੀ ਨੇ ਪਾਏ । ਫਿਰ ਪੁਰਸ਼ਾਂ ਦੇ ਬਰਾਬਰ ਇਸਤਰੀ ਨੂੰ ਅੰਮ੍ਰਿਤ ਛਕਣ ਤੇ ਪੂਜਾ ਪਾਠ ਕਰਨ ਦਾ ਹੱਕ ਦਿਤਾ ।

## ਕਿਰਤ ਦੀ ਮਹਾਨਤਾ

ਹੱਥਾਂ ਦੀ ਕਿਰਤ ਕਰਨ ਵਾਲਿਆਂ ਦਾ ਗੁਰਦੇਵ ਬਹੁਤ ਸਨਮਾਨ ਕਰਦੇ। ਇਕ ਦਿਨ ਦੀਵਾਨ ਵਿਚ ਬੈਠਿਆਂ ਗੁਰਦੇਵ ਨੇ ਪਾਣੀ ਮੰਗਿਆ । ਇਕ ਸੁੰਦਰ ਗਭਰੂ ਦੌੜ ਕੇ ਪਾਣੀ ਦਾ ਕਟੋਰਾ ਭਰ ਲਿਆਇਆ । ਪਾਣੀ ਦਾ ਕਟੋਰਾ ਉਸਦੇ ਹੱਥੋਂ ਲੈਂਦਿਆਂ ਗੁਰਦੇਵ ਨੇ ਪੁਛਿਆ, ''ਨੌਜਵਾਨ ! ਤੇਰੇ ਹੱਥ ਬੜੇ ਕੋਮਲ ਹਨ । ਤੂੰ ਕੀ ਕੰਮ ਕਰਦਾ ਹੁੰਦਾ ਹੈਂ ?''

''ਮਹਾਰਾਜ !'' ਨੌਜਵਾਨ ਨੇ ਕੁਛ ਮਾਣ ਨਾਲ ਕਿਹਾ, ''ਮੈਂ ਅਮੀਰ ਮਾਪਿਆਂ ਦੀ ਔਲਾਦ ਹਾਂ । ਮੈਨੂੰ ਕੰਮ ਕਰਨ ਦੀ ਕੀ ਲੋੜ । ਜ਼ਿੰਦਗੀ ਵਿਚ ਪਹਿਲੀ ਵਾਰ ਮੈਂ ਹਜ਼ੂਰ ਵਾਸਤੇ ਪਾਣੀ ਦਾ ਕਟੋਰਾ ਲਿਆਇਆ ਹਾਂ ।''

ਹਜ਼ੂਰ ਨੇ ਪਾਣੀ ਦਾ ਕਟੋਰਾ ਥੱਲੇ ਧਰ ਦਿਤਾ, ਤੇ ਉਸ ਜਵਾਨ ਵੱਲੇ ਤੱਕਦੇ ਹੋਏ ਬੋਲੇ, ''ਤਾਂ ਇਹ ਪਾਣੀ ਸਾਡੇ ਪੀਣ ਦੇ ਯੋਗ ਨਹੀਂ । ਕਿਉਂਕਿ ਤੇਰੇ ਹੱਥ ਅਪਵਿੱਤਰ ਹਨ । ਹੱਥ ਕਿਰਤ ਕਰਨ ਨਾਲ ਹੀ ਪਵਿੱਤਰ ਹੁੰਦੇ ਹਨ।''

## ਜੋਗਾ ਸਿੰਘ

ਗੁਰਦੇਵ ਬੱਚਿਆਂ ਨੂੰ ਬਹੁਤ ਪਿਆਰ ਕਰਦੇ ਸਨ । ਪਿਸ਼ਾਵਰ ਦੀ ਸੰਗਤ

ਨਾਲ ਇਕ ਸੁੰਦਰ ਬਾਲਕ ਵੀ ਦਰਸ਼ਨ ਹਿਤ ਆਇਆ । ਗੁਰਦੇਵ ਨੇ ਉਸ ਨੂੰ ਕੋਲ ਬੁਲਾ ਕੇ ਪੁਛਿਆ, ''ਲਾਲ ! ਤੇਰਾ ਕੀ ਨਾਂ ਹੈ ?''

''ਜੀ ! ਜੋਗਾ ।'' ਬਾਲਕ ਨੇ ਤੋਤਲੀ ਜੇਹੀ ਜ਼ਬਾਨ ਨਾ ਉਤਰ ਦਿਤਾ।

''ਫਿਰ ਦੱਸ ਭਈ, ਤੂੰ ਕੀਹਦੇ ਜੋਗਾ ਏਂ ?'' ਗੁਰਦੇਵ ਨੇ ਸ਼ਬਦ ਨੂੰ ਸਾਹਿਤਕ ਅਰਥ ਦੇਂਦਿਆਂ ਪੁਛਿਆ ।

''ਜੀ ! ਤੁਹਾਡੇ ਜੋਗਾ ।'' ਬਾਲਕ ਨੇ ਭੋਲੇ-ਭਾ ਪ੍ਰਣ ਕਰ ਦਿਤਾ ।

''ਭਈ, ਜੇ ਤੂੰ ਸਾਡੇ ਜੋਗਾ ਹੈਂ, ਤਾਂ ਅਸੀਂ ਤੇਰੇ ਜੋਗਾ ਹਾਂ ।'' ਮਹਾਰਾਜ ਨੇ ਜੋਗਾ ਸਿੰਘ ਨੂੰ ਛਾਤੀ ਨਾਲ ਲਾ ਲਿਆ । ਜੋਗਾ ਸਿੰਘ ਦੀ ਮਹਾਰਾਜ ਨੇ ਬੱਚਿਆਂ ਵਾਂਗ ਪਾਲਣਾ ਕੀਤੀ ।

## ਹੁਕਮ ਮੰਨਣਾ

ਕਈ ਵਾਰ ਗੁਰਦੇਵ ਬੜੇ ਨਾਟਕੀ ਢੰਗ ਨਾਲ ਸਿੱਖਾਂ ਨੂੰ ਉਪਦੇਸ਼ ਦਿਆ ਕਰਦੇ ਸਨ । ਗੁਰਦੇਵ ਆਪਣੇ ਮਹਿਲਾਂ ਵੱਲੋਂ ਕੇਸਗੜ੍ਹ ਵੱਲ ਜਾ ਰਹੇ ਸਨ । ਰਸਤੇ ਵਿਚ ਇਕ ਗ਼ਰੀਬ ਸਿੱਖ ਨੰਦ ਸਿੰਘ ਕੰਧ ਲਿੰਬ ਰਿਹਾ ਸੀ । ਉਹ ਹੱਥ ਜੋੜ ਕੇ ਨਮਸਕਾਰ ਕਰਨ ਲੱਗਾ, ਤਾਂ ਗਾਰੇ ਦੀ ਛਿੱਟ ਗੁਰਦੇਵ ਦੇ ਬਸਤਰਾਂ ਤੇ ਜਾ ਪਈ । ਮਹਾਰਾਜ ਨੇ ਹੁਕਮ ਦਿਤਾ, ''ਇਸ ਨੂੰ ਇਸ ਭੁੱਲ ਬਦਲੇ ਇਕ ਚਪੇੜ ਮਾਰੋ ।'' ਫਿਰ ਕੀ ਸੀ, ਸਾਰੇ ਸਿੱਖ ਉਸਨੂੰ ਧੌਲ ਧੱਪਾ ਕਰਨ ਲੱਗ ਪਏ ।

ਹਜ਼ੂਰ ਨੇ ਹੱਥ ਦੇ ਇਸ਼ਾਰੇ ਨਾਲ ਸਭ ਨੂੰ ਰੋਕ ਕੇ ਕਿਹਾ, ''ਭਈ, ਤੁਸਾਂ ਇਸ ਗ਼ਰੀਬ ਨੂੰ ਏਨਾ ਕਿਉਂ ਮਾਰਿਆ ਹੈ ?''

''ਮਹਾਰਾਜ ! ਆਪ ਜੀ ਦਾ ਹੁਕਮ ਮੰਨਿਆਂ ਏਂ ਅਸਾਂ ਤਾਂ ।'' ਸਾਰੇ ਸਿੱਖ ਇਕ ਆਵਾਜ਼ ਬੋਲ ਉਠੇ ।

''ਫਿਰ ਭਾਈ, ਇਕ ਹੁਕਮ ਹੋਰ ਵੀ ਮੰਨੋ । ਕੋਈ ਸਿੱਖ, ਇਸ ਨੂੰ ਆਪਣੀ ਕੰਨਿਆਂ ਦਾ ਰਿਸ਼ਤਾ ਦੇਵੇ .''

ਗੁਰਦੇਵ ਦਾ ਇਹ ਹੁਕਮ ਸੁਣ ਕੇ ਸਾਰੇ ਚੁੱਪ ਹੋ ਗਏ । ਹਜ਼ੂਰ ਨੇ ਫਿਰ ਕਿਹਾ, ''ਸਿੱਖੀ ਇਸ ਨੂੰ ਨਹੀਂ ਕਹਿੰਦੇ, ਕਿ ਸੌਖਾ ਹੁਕਮ ਮੰਨ ਲਿਆ ਤੇ ਔਖੇ ਵਾਰੀ ਚੁੱਪ ਹੋ ਗਏ । ਕੋਈ ਸਿੱਖ ਹੁਕਮ ਮੰਨੋ ।''

ਇਹ ਬਚਨ ਸੁਣ ਕੇ ਭਾਈ ਅਜਬ ਸਿੰਘ ਕੰਧਾਰੀ ਨੇ ਹੱਥ ਜੋੜ ਕੇ ਕਿਹਾ, ''ਸੱਚੇ ਪਾਤਸ਼ਾਹ !'' ਭੁੱਲ ਹੋ ਗਈ, ਸੋਚਣ ਵਿਚ ਸਮਾਂ ਗੁਜ਼ਾਰ ਦਿਤਾ । ਮੇਰੀ ਕੰਨਿਆਂ ਵਿਆਹੁਣ ਯੋਗ ਹੈ । ਮੈਨੂੰ ਹਜ਼ੂਰ ਦਾ ਹੁਕਮ ਪਰਵਾਨ ਹੈ ।''

ਗੁਰਦੇਵ ਨੇ ਉਸ ਜੋੜੀ ਦਾ ਵਿਆਹ ਕਰ ਦਿਤਾ । ਹਜ਼ੂਰ ਦਾ ਇਰਾਦਾ ਸੀ, ਕਿ ਰਿਸ਼ਤੇ ਨਾਤੇ ਵਿਚ ਸਿੱਖ ਜਾਤ ਪਾਤ ਦੇ ਵਹਿਮਾਂ ਤੋਂ ਆਜ਼ਾਦ ਹੋ ਜਾਣ ।

ਕਿੱਥੋਂ ਤਕ ਲਿਖਿਆ ਜਾਵੇ । ਆਪ ਤਿਆਗੀ-ਗ੍ਰਿਸਤੀ, ਸੰਤ ਸਿਪਾਹੀ ਜਾਂ ਸ਼ਸਤਰਧਾਰੀ ਸੰਤ, ਅਮਨ ਦੇ ਹਾਮੀ ਜਰਨੈਲ, ਖਿੱਲਰੀ ਹੋਈ ਤੇ ਜਾਤ ਪਾਤੀ ਵਹਿਮਾਂ ਵਿਚ ਵੰਡੀ ਹੋਈ ਕੌਮ ਨੂੰ ਜਥੇਬੰਦ ਕਰਨ ਵਾਲੇ ਪਰਬੰਧਕ, ਮਹਾਨ ਨੀਤੀਵਾਨ, ਸਰਬ ਵਿਆਪੀ ਦੇਸ਼ ਭਗਤ, ਨਵੀਂ ਤੇ ਨਰੋਈ ਕੌਮ ਦੇ ਉਸਰਈਏ, ਤੇ ਯੋਗ ਨਿਰਮਾਤਾ ਸਨ । ਆਪ ਜੀ ਦੇ ਜੀਵਨ ਦਾ ਦੇਸ਼ ਵਾਸੀਆਂ ਉਤੇ ਐਨਾ ਅਸਰ ਪਿਆ, ਜਿੰਨਾ ਇਸ ਤੋਂ ਪਹਿਲਾਂ ਕਦੇ ਕਿਸੇ ਸ਼ਖ਼ਸੀਅਤ ਦਾ ਨਹੀਂ ਸੀ ਪਿਆ । ਸਮੁੱਚੇ ਭਾਰਤ ਦਾ (ਤੇ ਖ਼ਾਸ ਕਰ ਪੰਜਾਬ ਦਾ) ਇਤਿਹਾਸ ਧਿਆਨ ਨਾਲ ਪੜ੍ਹੀਏ, ਤਾਂ ਹਰ ਪੱਖ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸ਼ਖ਼ਸੀਅਤ ਦਾ ਅਸਰ ਸਾਫ਼ ਨਜ਼ਰ ਆਉਂਦਾ ਹੈ । ਤੇ ਉਹ ਅਸਰ ਅੱਜ ਤਕ ਕਾਇਮ ਹੈ । ਜਾਂ ਦੂਸਰੇ ਸ਼ਬਦਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਭਾਰਤ ਦੇ ਇਤਿਹਾਸ ਦਾ ਨਵਾਂ ਦੌਰ ਸ਼ੁਰੂ ਹੋਇਆ, ਜੋ ਪਹਿਲੇ ਨਾਲੋਂ ਬਿਲਕੁਲ ਵੱਖਰਾ ਹੈ ।

## ਮਹਾਨ ਸਾਹਿਤਕਾਰ

ਆਪ ਮਹਾਨ ਸਾਹਿਤਕਾਰ ਤੇ ਸਾਹਿਤ-ਪ੍ਰੇਮੀ ਸਨ । ਆਪ ਜੀ ਦਾ ਬਹੁਤ ਸਾਰਾ ਸਾਹਿਤਕ ਸਰਮਾਇਆ ਅਨੰਦਪੁਰ ਛੱਡਣ ਸਮੇਂ ਨਸ਼ਟ ਹੋ ਗਿਆ ਸੀ । ਜਿੰਨਾ ਕੁਛ ਪਿਛੋਂ ਪਰਾਪਤ ਹੋ ਸਕਿਆ, ਉਹ ਭਾਈ ਮਨੀ ਸਿੰਘ ਜੀ ਨੇ ਇਕੱਠਾ ਕਰਕੇ ਇਕ ਬੀੜ ਸੰਪਾਦਿਤ ਕਰ ਦਿਤੀ, ਜਿਸਨੂੰ 'ਦਸਮ ਪਾਤਸ਼ਾਹ ਕਾ ਗ੍ਰੰਥ' ਜਾਂ 'ਦਸਮ ਗ੍ਰੰਥ' ਕਹਿੰਦੇ ਹਨ । ਉਸ ਵਿਚ ਹੇਠ ਲਿਖੀਆਂ ਬਾਣੀਆਂ ਹਨ, ਜਿਨ੍ਹਾਂ ਦੇ ਛੰਦਾਂ ਦੀ ਕੁੱਲ ਗਿਣਤੀ ਸਤਾਰਾਂ ਹਜ਼ਾਰ, ਦੋ ਸੌ, ਸਾਢੇ ਤਿਰਵੰਜਾ ਹੈ । ਵੱਖ ਵੱਖ ਬਾਣੀਆਂ ਵਿਚ ਛੰਦਾਂ ਦੀ ਗਿਣਤੀ ਇਉਂ ਹੈ:

੧. ਜਾਪੁ–੧੯੯ । ੨. ਅਕਾਲ ਉਸਤਤਿ–੨੭੧ ਤੇ ਇਕ ਅੱਧਾ ਛੰਦ । ੩. ਬਚਿਤ੍ਰ ਨਾਟਕ–੪੭੧ । ੪. ਚੰਡੀ ਚਰਿਤ੍ਰ ਦੋਵੇਂ–੪੯੫ । ੫. ਚੌਵੀ ਅਵਤਾਰ– ੪੩੭੦ । ੬. ਮੀਰ ਮਹਿੰਦੀ– ੧੧ । ੭. ਉਪ ਅਵਤਾਰ (ਬ੍ਰਹਮਾ- ੩੪੫ ਤੇ ਰੁਦ੍ਰ ਦੇ ੮੫੬) । ੮. ਸ਼ਬਦ ਰਾਗਾਂ ਕੇ ਤੇ ਸਵੱਈਏ–੪੧ । ੯. ਸ੍ਰੀ ਸ਼ਸਤਰ ਨਾਮ ਮਾਲਾ– ੧੪੧੮ । ੧੦. ਵਾਰ ਸ੍ਰੀ ਭਗਉਤੀ–੫੫ । ੧੧. ਗਿਆਨ ਪ੍ਰਬੋਧ–੩੩੬ । ੧੨. ਚਰਿਤ੍ਰੋ ਪਖਆਨ–੭੫੫੮ । ੧੩. ਅਸਫੋਟਕ ਕਬਿਤ ਸੱਵਯੇ–੫੭ । ੧੪. ਸੱਦ, ਖ਼ਿਆਲ, ਤੇ ਮਾਝ । ੧੫. ਜ਼ਫ਼ਰਨਾਮਾ ।

ਇਹਨਾਂ ਵਿਚੋਂ ਕੁਛ ਸ੍ਵੈ-ਰਚੀਆ (ਮੁਖਵਾਕ) ਬਾਣੀਆਂ ਹਨ, ਕੁਛ ਅਨੁਵਾਦ ਹਨ, ਏ ਚਰਿਤ੍ਰਾਂ ਬਾਰੇ ਕੁਛ ਵਿਦਵਾਨਾਂ ਦਾ ਖ਼ਿਆਲ ਹੈ, ਕਿ ਉਹ ਹੋਰ ਕਵੀਆਂ ਦੀਆਂ ਰਚਨਾਵਾਂ ਹਨ ।

ਹੁਣ ਅਸੀਂ ਗੁਰੂ ਮਹਾਰਾਜ ਦੀ ਮੁੱਖ ਵਾਕ ਬਾਣੀ ਵਿਚੋਂ ਕੁਛ ਪਰਮਾਣ ਦੇਂਦੇ ਹਾਂ, ਜਿਸ ਨਾਲ ਗੁਰਦੇਵ ਦੇ ਵਿਚਾਰ ਸਮਝੇ ਜਾ ਸਕਦੇ ਹਨ ।

(ਆਪ ਪਰਮਾਤਮਾ ਦੀ ਤਾਰੀਫ਼ ਵਿਚ ਲਿਖਦੇ ਹਨ)

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ ਕੋਉ, ਕਹਿ ਨ ਸਕਤਿ ਕਿਹ ।
ਅਚਲ ਮੂਰਤਿ ਅਨੁਭਵ ਪ੍ਰਕਾਸ਼ ਅਮਿਤੋਜ ਕਹਿੱਜੈ ।..
ਤਾਤ ਮਾਤ ਨ ਜਾਤ ਜਾਕਰ ਜਨਮ ਮਰਣ ਬਿਹੀਨ ।
ਚਕ੍ਰ ਬਕ੍ਰ ਫਿਰੈ ਚਤੁਰ ਚਕ ਮਾਨਹੀ ਪੁਰ ਤੀਨ ।..

(ਫਿਰ ਗੁਰੂ ਮਹਾਰਾਜ ਨਮਸਕਾਰ ਕਰਦੇ ਹਨ .)

ਨਮਸਤ੍ਵੰ ਅਕਾਲੇ । ਨਮਸਤ੍ਵੰ ਕ੍ਰਿਪਾਲੇ ।
ਨਮਸਤੂੰ ਅਰੂਪੇ । ਨਮਸਤੂੰ ਅਨੂਪੇ ।...
ਸਰਬ ਜੋਤ ਕੇ ਬੀਚ ਸਮਾਨਾ ।
ਸਬਹੂੰ ਸਰਬ ਠੌਰ ਪਹਿਚਾਨਾ ।

(ਪਰਮਾਤਮਾ ਪਾਖੰਡ ਨਾਲ ਨਹੀਂ, ਪ੍ਰੇਮ ਨਾਲ ਪਰਾਪਤ ਹੁੰਦਾ ਹੈ)

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ
ਬੈਠਿ ਰਹਿਓ ਬਕ ਧਿਆਨ ਲਗਾਯੋ ।
ਨ੍ਹਾਤ ਫਿਰਿਯੋ ਲੀਏ ਸਾਤ ਸਮੁੰਦ੍ਰਨਿ
ਲੋਕ ਗਯੋ ਪਰਲੋਕ ਗਵਾਯੋ ।
ਬਾਸੁ ਕੀਓ ਬਿਖਿਆਨ ਸੋ ਬੈਠ ਕੇ
ਐਸੇ ਹੀ ਐਸ ਸੁ ਬੈਸ ਬਿਤਯੋ ।
ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਯੋ ।
ਕਾਹੂ ਲੈ ਪਾਹਨ ਪੂਜ ਧਰਯੋ ਸਿਰ
ਕਾਹੂ ਲੈ ਲਿੰਗ ਗਰੇ ਲਟਕਾਇਓ ।
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ।

ਕਾਹੂ ਪਛਾਹ ਕੋ ਸੀਸੁ ਨਿਵਾਇਓ ।
ਕੋਊ ਬੁਤਾਨ ਕੋ ਪੂਜਤ ਹੈ, ਪਸੁ
ਕੋਊ ਮ੍ਰਿਤਾਨ ਕੋ ਪੂਜਨ ਧਾਇਓ ।
ਕੂਰ ਕ੍ਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ।

(ਇਕ ਈਸ਼ਵਰ ਦੇ ਨਾਮ ਬਿਨਾਂ ਬਾਕੀ ਸਭ ਕਰਮ ਕਾਂਡ ਝੂਠੇ ਹਨ ।)

ਸਭ ਕਰਮ ਫੋਕਟ ਜਾਨ । ਸਭ ਧਰਮ ਨਿਹਫਲ ਮਾਨ ।
ਬਿਨ ਏਕ ਨਾਮ ਅਧਾਰ । ਸਭ ਕਰਮ ਭਰਮ ਬਿਚਾਰ ।

(ਈਸ਼ਵਰ ਇਕ ਹੈ । ਉਸ ਦੇ ਬਣਾਏ ਇਨਸਾਨ ਵੀ ਇਕੋ ਜੇਹੇ ਹਨ, ਤੇ ਉਹਨਾਂ ਦੇ ਰਚੇ ਧਰਮ ਅਸਥਾਨ ਵੀ)

ਕੋਊ ਭਯੋ ਮੁੰਡੀਆ, ਸੰਨਯਾਸੀ, ਕੋਊ ਜੋਗੀ ਭਯੋ,
ਕੋਊ ਬ੍ਰਹਮਚਾਰੀ, ਕੋਊ ਜਤੀ ਅਨਮਾਨਬੋ ।
ਹਿੰਦੂ, ਤੁਰਕ ਕੋਊ, ਰਾਫਜੀ, ਇਮਾਮ ਸਾਫੀ,
ਮਾਨਸ ਕੀ ਜਾਤ ਸਭੈ ਏਸੈ ਪਹਿਚਾਨਬੋ ।
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ।
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ, ਸਭੈ ਏਕੈ ਜੋਤ ਜਾਨਬੋ ।
ਦੇਹੁਰਾ, ਮਸੀਤ ਸੋਈ, ਪੂਜਾ ਔ ਨਿਵਾਜ ਓਹੀ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ।
ਦੇਵਤਾ, ਅਦੇਵ, ਜੱਛ, ਗੰਧਬ, ਤੁਰਕ, ਹਿੰਦੂ,
ਨਯਾਰੇ ਨਯਾਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ।
ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ,
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ।
ਅਲਗ ਅਭੇਖ ਸੋਈ, ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ ।
ਜੈਸੇ ਏਕ ਆਗ ਤੇ ਕਣੂਕਾ ਕੋਟ ਆਗ ਉਠੇ
ਨਯਾਰੇ ਨਯਾਰੇ ਹ੍ਵੈ ਕੇ ਫੇਰ ਆਗ ਮੈ ਮਿਲਾਹਿਗੇ ।

ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ ।
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ ।
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿਗੇ ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜ ਸਬੈ ਤਾਹੀ ਮੈਂ ਸਮਾਹਿਗੇ ।

(ਉਹ ਸਭ ਦੀ ਪਾਲਣਾ ਤੇ ਰੱਖਿਆ ਕਰਨ ਵਾਲਾ ਹੈ)

ਦੀਨਨ ਕੀ ਪ੍ਰਤਿਪਾਲ ਕਰੇ ਨਿਤ
ਸੰਤ ਉਬਾਰ ਗਨੀਮਨ ਗਾਰੈ
ਪੱਛ ਪਸੂ ਨਗ ਨਾਗ ਨਰਾਧਪ
ਸਰਬ ਸਮੈ ਸਭ ਕੋ ਪ੍ਰਤਿਪਾਰੈ ।
ਪੋਖਤ ਹੈ ਜਲ ਮੈ ਥਲ ਮੈ
ਪਲ ਮੈ ਕਲ ਕੇ ਨਹੀ ਕਰਮ ਬਿਚਾਰੈ ।
ਦੀਨ ਦਯਾਲ ਦਯਾ ਨਿਧਿ ਦੋਖਨ
ਦੇਖਤ ਹੈ, ਪਰ ਦੇਤ ਨਾ ਹਾਰੈ ।
ਰੋਗਨ ਤੇ ਅਰ ਸੋਗਨ ਤੇ
ਜਲ ਜੋਗਨ ਤੇ ਬਹੁ ਭਾਂਤੀ ਬਚਾਵੈ ।
ਸਤ੍ਰ ਅਨੇਕ ਚਲਾਵਤ ਘਾਵ
ਤਊ ਤਨ ਏਕ ਨ ਲਾਗਨ ਪਾਵੈ ।
ਰਾਖਤ ਹੈ ਅਪਨੋ ਕਰ ਦੈ ਕਰ
ਪਾਪ ਸੰਬੂਹ ਨ ਭੇਟਨ ਪਾਵੈ ।
ਔਰ ਕੀ ਬਾਤ ਕਹਾ ਕਹ ਤੋ ਸੋ
ਸੁ ਪੇਟ ਹੀ ਕੇ ਪਟ ਬੀਚ ਬਚਾਵੈ ।

(ਇਕ ਅਕਾਲ ਪੁਰਖ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਨਹੀਂ ਮੰਨਦਾ)

ਪਾਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਖ ਤਰੇ ਨਹੀ ਆਨਯੋ ।
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤ, ਏਕ ਨ ਮਾਨਯੋ ।

ਸਿੰਮ੍ਰਿਤਿ ਸਾਸਤ੍ਰ ਬੇਦ ਸਬੈ
ਬਹੁ ਭੇਦ ਕਹੈਂ, ਹਮ ਏਕ ਨਾ ਜਾਨਯੋ ।
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ
ਮੈਂ ਨ ਕਹਯੋ ਸਭ ਤੋਹਿ ਬਖਾਨਯੋ ।
ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ।
ਮੈਂ ਨ ਗਨੇਸਹਿ ਪ੍ਰਥਮ ਮਨਾਊਂ ।
ਕਿਸਨ ਬਿਸਨ ਕਬਹੂੰ ਨਹਿ ਧਿਆਊਂ ।
ਕਾਨ ਸੁਨੇ ਪਹਿਚਾਨ ਨ ਤਿਨ ਸੋ ।
ਲਿਵਲਾਗੀ ਮੋਰੀ ਪਗ ਇਨ ਸੋ ।
ਮਹਾ ਕਾਲ ਰਖਵਾਰ ਹਮਾਰੋ ।
ਮਹਾਂ ਲੋਹ ਮੈਂ ਕਿੰਕਰ ਥਾਰੋ ।
(ਪਾਖੰਡ ਕੀਤਿਆਂ ਰੱਬ ਨਹੀਂ ਮਿਲਦਾ ।)
ਧਯਾਨ ਲਗਾਇ ਠਗਯੋ ਸਭ ਲੋਗਨ
ਸੀਸ ਜਟਾ, ਨਖ ਹਾਥ ਬਢਾਏ ।
ਲਾਇ ਬਿਭੂਤ ਫਿਰਯੋ ਮੁਖ ਊਪਰ
ਦੇਵ ਅਦੇਵ ਸਬੈ ਡਹਿਕਾਏ ।
ਲੋਭ ਕੇ ਲਾਗੋ ਫਿਰਯੋ ਘਰ ਹੀ ਘਰ
ਜੋਗ ਕੇ ਨਯਾਸ ਸਬੈ ਬਿਸਰਾਏ ।
ਲਾਜ ਗਈ ਕਛੁ ਕਾਜ ਸਰਯੋ ਨਹਿ
ਪ੍ਰੇਮ ਬਿਨਾ ਪ੍ਰਭੂ ਪਾਨ ਨ ਆਏ ।
ਕਾਹੇ ਕੋ ਪੂਜਤ ਪਾਹਨ ਕੌ
ਕਛ ਪਾਹਨ ਮੇ ਪਰਮੇਸਰ ਨਾਹੀ ।
ਤਾਹਿ ਕੋ ਪੂਜ ਪ੍ਰਭੂ ਕਰਕੈ
ਜਿਹ ਪੂਜਤ ਹੀ ਅਘ ਓਘ ਮਿਟਾਹੀ ।
ਆਧਿ ਬਿਆਧਿ ਕੇ ਬੰਧਨ ਜੇਤਕ
ਨਾਮ ਕੇ ਲੇਤ ਸਬੈ ਛੁਟਿ ਜਾਹੀ ।

ਤਾਹੀ ਕੋ ਧਯਾਨ ਪ੍ਰਮਾਨ ਸਦਾ
ਇਨ ਫੋਕਟ ਧਰਮ ਕਰੇ ਫਲ ਨਾਹੀ ।
(ਹਜ਼ੂਰ ਕਹਿੰਦੇ ਹਨ, ਮੇਰੀ ਪ੍ਰਬਲ ਇੱਛਿਆ, ਹੈ ਕਿ...)
ਛਤ੍ਰੀ ਕੋ ਪੂਤ ਹੋ ਬਾਮਨ ਕੋ ਨਹਿ
ਕੈ ਤਪ ਆਵਤ ਹੈ, ਜੁ ਕਰੋ ।
ਅਰ ਔਰ ਜੰਜਾਰ ਜਿਤੋ ਗ੍ਰਹ ਕੋ
ਤੁਹਿ ਤਯਾਗ ਕਹਾਂ ਚਿਤ ਤਾਮ ਮੈਂ ਧਰੋ ।
ਅਬ ਰੀਝ ਕੈ ਦੇਹੁ ਵਹੈ ਹਮ ਕੌ
ਜੋਊ ਹਉ ਬਿਨਤੀ ਕਰ ਜੋਰ ਕਰੋ ।
ਜਬ ਆਉ ਕੀ ਔਧ ਨਿਦਾਨ ਬਨੈ
ਅਤਿ ਹੀ ਰਨ ਮੈ ਤਬ ਜੂਝ ਮਰੋ ।
ਧੰਨ ਜੀਓ ਤਿਹ ਕੋ ਜਗ ਮੈ
ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ
ਦੇਹ ਅਨਿੱਤ ਨ ਨਿਤ ਰਹੈ
ਜਸ ਨਾਵ ਚੜੇ ਭਵ ਸਾਗਰ ਤਾਰੈ ।
ਧੀਰਜ ਧਾਮ ਬਨਾਇ ਇਹੈ ਤਨ
ਬੁਧਿ ਸੁ ਦੀਪਕ ਜਿਉ ਉਜਿਆਰੈ ।
ਗਯਾਨਹਿ ਕੀ ਬਢਨੀ ਮਨਹੁ ਹਾਥ ਲੈ
ਕਾਤਰਤਾ ਕੁਤਵਾਰ ਬੁਹਾਰੈ ।
ਦੇਹ ਸਿਵਾ ਬਰ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਟਰੋ ।
ਨ ਡਰੋ, ਅਰਿ ਸੋ ਜਬ ਜਾਇ ਲਰੋ
ਨਿਸਚੈ ਕਰ ਅਪਨੀ ਜੀਤ ਕਰੋ ।
ਅਰੁ ਸਿੱਖ ਹੌ ਅਪਨੇ ਹੀ ਮਨ ਕੋ
ਇਹ ਲਾਲਚ ਹਉ ਗੁਨ ਤਉ ਉਚਰੋ ।
ਜਬ ਆਵ ਕੀ ਔਧਿ ਨਿਦਾਨ ਬਨੈ
ਅਤ ਹੀ ਰਨ ਮੈ ਤਬ ਜੂਝ ਮਰੋ ।

(ਨਾ ਮੈਂ ਈਸ਼ਵਰ ਹਾਂ, ਨਾ ਈਸ਼ਵਰ ਦਾ ਅਵਤਾਰ । ਮੈਂ ਇਕ ਇਨਸਾਨ ਹਾਂ, ਈਸ਼ਵਰ ਦਾ ਦਾਸ । ਮੈਂ ਦੁਨੀਆਂ ਦਾ ਤਮਾਸ਼ਾ ਵੇਖਣ ਆਇਆ ਹਾਂ । ਮੈਨੂੰ ਪਰਮੇਸ਼ਵਰ ਆਖਣ ਵਾਲੇ ਨਰਕਾਂ ਦੇ ਭਾਗੀ ਹੋਣਗੇ ।)

ਜੋ ਹਮ ਕੋ ਪਰਮੇਸਰ ਉਚਰਿ ਹੈ ।
ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ।
ਮੋ ਕੌ ਦਾਸੁ ਤਵਨ ਕਾ ਜਾਨੋ ।
ਯੋ ਮੈ ਭੇਦ ਨ ਰੰਚ ਪਛਾਨੋ ।
ਮੈ ਹੋ ਧਰਮ ਪੁਰਖ ਕੋ ਦਾਸਾ ।
ਦੇਖਨ ਅਯੋ ਜਗਤ ਤਮਾਸਾ ।
ਜੋ ਪ੍ਰਭ ਜਗਤ ਕਹਾ, ਸੋ ਕਹਿ ਹੋ ।
ਮ੍ਰਿਤ ਲੋਕ ਤੇ ਮੋਨਿ ਨ ਰਹਿ ਹੋ ।

(ਇਕ ਪਰਮਾਤਮਾ ਦੇ ਨਾਮ ਸਿਮਰਨ ਬਿਨਾਂ ਮੈਂ ਹੋਰ ਪਾਖੰਡ ਨਹੀਂ ਕਰਾਂਗਾ ।)

ਜਟਾ ਨ ਸੀਸ ਧਾਰਿ ਹੋ ।
ਨ ਮੁੰਦ੍ਰਕਾ ਸੁ ਧਾਰਿ ਹੋ ।
ਨ ਕਾਨ ਕਾਹੂ ਕੀ ਧਰੋ ।
ਕਹਿਯੋ ਪ੍ਰਭੂ ਸੁ ਮੈ ਕਰੋ ।
ਭਜੋ ਸੁ ਏਕ ਨਾਮਯੰ ।
ਜੁ ਕਾਮ ਸਰਬ ਠਾਮਯੰ ।
ਨ ਜਾਪ ਆਨ ਕੋ ਜਪੋ ।
ਨ ਅਉਰ ਥਾਪਨਾ ਥਪੋਂ ।

(ਭੇਖ ਵਿਖਾਉਣ ਵਾਲੇ ਸਜ਼ਾ ਦੇ ਭਾਗੀ ਹੋਣਗੇ ।)

ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ।
ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ ।

(ਪਰਮਾਤਮਾ ਦੇ ਸੱਚੇ ਭਗਤ ਪਰਮਾਤਮਾ ਦਾ ਰੂਪ ਹਨ ।)

ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ।
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ ।

(ਦੇਵਤਾ ਕੌਣ ਹੈ ਤੇ ਦੈਂਤ ਕੌਣ ?)

ਸਾਧ ਕਰਮ ਜੇ ਪੁਰਖੁ ਕਮਾਵੈ ।
ਨਾਮ ਦੇਵਤਾ ਜਗਤ ਪਹਾਵੈ ।
ਕੁਕ੍ਰਿਤ ਕਰਮ ਜੇ ਜਗ ਮੋ ਕਰਹੀ ।
ਨਾਮ ਅਸੁਰ ਤਿਨ ਕੋ ਸਭ ਧਰ ਹੀ ।

ਸ਼ਸਤਰ ਸ਼ਕਤੀ ਦਾ ਚਿੰਨ੍ਹ ਹਨ ਤੇ ਰੱਖਿਆ ਦਾ ਸਾਧਨ । ਇਸ ਵਾਸਤੇ ਗੁਰੂ ਜੀ ਨੇ ਸ਼ਸਤਰਾਂ ਨੂੰ ਧਰਮ ਦਾ ਹਿੱਸਾ ਬਣਾ ਦਿਤਾ । ਹਰ ਸਿੱਖ ਨੂੰ ਸ਼ਸਤਰਧਾਰੀ ਹੋਣ ਦਾ ਹੁਕਮ ਦਿਤਾ । ਸ਼ਸਤਰਾਂ ਨੂੰ ਉੱਤਮ ਤੇ ਪੂਜਣ ਯੋਗ ਕਰਾਰ ਦੇ ਕੇ ਹਜ਼ੂਰ ਨੇ ਨਮਸਕਾਰ ਕੀਤੀ । ਬਚਿਤ੍ਰ ਨਾਟਕ ਆਰੰਭ ਕਰਨ ਲਗੇ ਹਜ਼ੂਰ ਲਿਖਦੇ ਹਨ,

ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤ ਚਿਤੁ ਲਾਇ ।
ਪੂਰਨ ਕਰੋ ਗਿਰੰਥ ਇਹੁ ਤੁਮ ਮੁਹਿ ਕਰਹੁ ਸਹਾਇ ।੧।

ਖਗ ਖੰਡ ਬਿਹੰਡੰ, ਖਲ ਦਲ ਖੰਡੰ;
ਅਤਿ ਰਣ ਮੰਡੰ, ਬਰਭੰਡੰ ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ,
ਜੋਤਿ ਅਮੰਡੰ, ਭਾਨ ਪ੍ਰਭੰ ।
ਸੁਖ ਸੰਤਾ ਕਰਣੰ, ਦੁਰਮਤਿ ਦਰਣੰ,
ਕਿਲ ਬਿਖ ਹਰਣੰ, ਅਸ ਸਰਣੰ ।
ਜੈ ਜੈ ਜਗ ਕਾਰਣ, ਸ੍ਰਿਸਟਿ ਉਬਾਰਣ,
ਮਮ ਪ੍ਰਤਿ ਪਾਰਣ, ਜੈ ਤੇਗੰ ।੨।

ਨਮੋ ਖਗ, ਖੰਡੰ, ਕ੍ਰਿਪਾਣੰ,. ਕਟਾਰੰ ।
ਸਦਾ ਏਕ ਰੂਪੰ, ਸਦਾ ਨਿਰਬਿਕਾਰੰ ।
ਨਮੋ ਬਾਣ ਪਾਣੰ, ਨਮੋ ਦੰਡ ਧਾਰਿਯੰ ।
ਜਿਨੈ ਚੌਦਹੂੰ ਲੋਕ ਜੋਤੰ ਬਿਥਾਰਯੰ ।੮।
ਨਮਸਕਾਰਯੰ ਮੋਰ ਤੀਰੰ ਤੁਫੰਗੰ ।
ਨਮੋ ਖਗ ਅਦਗੰ ਅਭੇਅੰ ਅਭੰਗੰ ।
ਗਦਾਯੰ, ਗ੍ਰਿਸਟੰ, ਨਮੋ ਸੈਹਥੀਅੰ ।
ਜਿਨੈ ਤੁਲੀਯੰ ਬੀਰ ਬੀਯੋ ਨ ਬੀਯੰ ।੯੮।....
ਜਿਤੇ ਸਸਤ੍ਰ ਨਾਮੰ । ਨਮਸਕਾਰ ਤਾਮੰ ।

ਜਿਤੇ ਅਸਤ੍ਰ ਭੇਯੰ । ਨਮਸਕਾਰ ਤੇਯੰ । ੯੧।

(ਇਕ ਜਗ੍ਹਾ ਹੋਰ ਹਜ਼ੂਰ ਲਿਖਦੇ ਹਨ)

ਅਸ, ਕ੍ਰਿਪਾਨ, ਖੰਡੋ, ਖੜਗ, ਤੁਪਕ, ਤਬਰ ਅਰ ਤੀਰ।
ਸੈਫ, ਸਰੋਹੀ, ਸੈਹਥੀ, ਯਿਹੀ ਹਮਾਰੇ ਪੀਰ ।

'ਚੰਡੀ ਦੀ ਵਾਰ' ਲਿਖਣ ਲੱਗੇ ਗੁਰੂ ਜੀ ਕ੍ਰਿਪਾਨ ਨੂੰ ਨਮਸਕਾਰ ਕਰਕੇ ਪਹਿਲੇ ਨੌਂ ਗੁਰੂ ਸਾਹਿਬਾਨ ਦਾ ਨਾਮ ਲੈਂਦੇ ਹਨ, ਆਪਣਾ ਨਹੀਂ, ਇਹ ਹਜ਼ੂਰ ਦੀ ਨਿਰਮਾਣਤਾ ਹੈ ।

ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈਂ ਧਿਆਇ ।
ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ ।
ਅਰਜਨ ਹਰਿਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ ।
ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ।
ਤੇਗ ਬਹਾਦਰ ਸਿਮਰੀਐ ਘਰ ਨਉਨਿਧ ਆਵੈ ਧਾਇ ।
ਸਭ ਥਾਈਂ ਹੋਇ ਸਹਾਇ । ੧ ।

— 0 —

ਅੰਤਕਾ ਨੰ. ੧

# ਪੰਜ ਪਿਆਰੇ

ਪੰਜਾਂ ਪਿਆਰਿਆਂ ਦੇ ਜਨਮ ਅਸਥਾਨਾਂ ਤੇ ਜਨਮ ਦੀਆਂ ਤਾਰੀਖ਼ਾਂ ਬਾਰੇ ਇਕ ਭੁਲੇਖਾ ਹੈ । ਬਹੁਤੇ ਇਤਿਹਾਸਾਂ ਵਿਚ ਇਉਂ ਲਿਖਿਆ ਹੈ :

ਭਾਈ ਦਇਆ ਸਿੰਘ ਜੀ ਕੌਮ ਖੱਤਰੀ, ਲਾਹੌਰ ਨਿਵਾਸੀ, ਜਨਮ ੧੭੧੮ ਬਿਕ੍ਰਮੀ ।

ਭਾਈ ਧਰਮ ਸਿੰਘ ਜੀ ਕੌਮ ਜੱਟ, ਹਸਤਨਾਪੁਰ (ਦਿੱਲੀ) ਨਿਵਾਸੀ, ਜਨਮ ੧੭੨੩ ਬਿਕ੍ਰਮੀ ।

ਭਾਈ ਸਾਹਿਬ ਸਿੰਘ ਜੀ ਕੌਮ ਨਾਈ, ਬਿਦਰ ਸ਼ਹਿਰ (ਦੱਖਣ) ਨਿਵਾਸੀ, ਜਨਮ ੧੭੧੯ ਬਿਕ੍ਰਮੀ ।

ਭਾਈ ਹਿੰਮਤ ਸਿੰਘ ਜੀ ਕੌਮ ਝਿਉਰ, ਜਗਨ ਨਾਥ ਪੁਰੀ ਨਿਵਾਸੀ, ਜਨਮ ੧੭੧੮ ਬਿਕ੍ਰਮੀ ।

ਭਾਈ ਮੁਹਕਮ ਸਿੰਘ ਜੀ, ਕੌਮ ਛੀਂਬਾ, ਦਵਾਰਕਾ ਨਿਵਾਸੀ, ਜਨਮ ੧੭੨੦ ਬਿਕ੍ਰਮੀ ।

ਕਿਸੇ ਚੰਗੇ ਇਨਸਾਨ ਨੂੰ, ਕਿਸੇ ਹੋ ਬੀਤੇ ਬਜ਼ੁਰਗ ਦਾ 'ਅਵਤਾਰ' ਕਹਿਣ ਦਾ ਇਕ ਦੇਸ਼ ਵਿਚ ਇਕ ਵਹਿਮ ਬਣ ਗਿਆ ਹੈ । ਗੁਰੂ ਸਾਹਿਬਾਨ ਨੇ ਇਸ ਵਹਿਮ ਨੂੰ ਦੂਰ ਕਰਨ ਦਾ ਬੜਾ ਯਤਨ ਕੀਤਾ ਹੈ । ਫਿਰ ਵੀ ਪੁਰਾਣੇ ਸੰਸਕਾਰਾਂ ਦੇ ਕਾਰਨ ਸਿੱਖ ਇਸ ਵਹਿਮ ਤੋਂ ਛੁਟਕਾਰਾ ਨਹੀਂ ਪਾ ਸਕੇ । ਜਿਵੇਂ ਗੁਰੂ ਨਾਨਕ ਦੇਵ ਜੀ ਨੂੰ ਰਾਜਾ ਜਨਕ ਦਾ ਅਵਤਾਰ[1] ਕਹਿਣ ਦੀ ਭੁੱਲ ਕੀਤੀ ਜਾਂਦੀ ਹੈ, ਓਸੇ ਤਰਾਂ ਪੰਜਾਂ ਪਿਆਰਿਆਂ ਨੂੰ ਵੀ ਪੁਰਾਤਨ ਭਗਤਾਂ ਦੇ ਅਵਤਾਰ ਕਿਹਾ ਹੈ, ਕੁਛ ਲੇਖਕਾਂ ਨੇ । ਤੇ ਸੁਆਦੀ ਗੱਲ ਇਹ ਹੈ, ਕਿ ਜਿਸ ਜਾਤੀ ਵਿਚੋਂ ਕੋਈ 'ਪਿਆਰਾ' ਸੀ, ਓਸੇ ਜਾਤੀ

---

1. 'ਮਨੁੱਖਤਾ ਦੇ ਗੁਰੂ' ਪਹਿਲਾ ਹਿੱਸਾ, ਵਿਚ 'ਅਵਤਾਰ ਫ਼ਿਲਾਸਫ਼ੀ' ਦਾ ਖੰਡਨ ਕੀਤਾ ਗਿਆ ਹੈ । ਸਿੱਖੀ ਅਵਤਾਰ-ਸਿਧਾਂਤ ਨੂੰ ਨਹੀਂ ਮੰਨਦੀ ।

ਦੇ ਭਗਤ ਦਾ ਉਸਨੂੰ ਅਵਤਾਰ ਮੰਨ ਲਿਆ ਗਿਆ ਹੈ, ਤੇ ਓਸੇ ਭਗਤ ਦੇ ਨਿਵਾਸ ਅਸਥਾਨ ਨੂੰ ਉਸ 'ਪਿਆਰੇ' ਦਾ ਜਨਮ ਅਸਥਾਨ । ਜਿਵੇਂ ਭਾਈ ਧਰਮ ਸਿੰਘ ਜੀ ਜੱਟ ਸਨ ਤਾਂ ਉਹਨਾਂ ਨੂੰ ਜੱਟ ਭਗਤ ਧੰਨੇ ਦਾ ਅਵਤਾਰ ਮੰਨ ਲਿਆ ਤੇ ਜਨਮ ਅਸਥਾਨ ਵੀ ਹਸਤਨਾ ਪੁਰ । ਭਾਈ ਸਾਹਿਬ ਸਿੰਘ ਜੀ ਨੂੰ ਸੈਣ (ਨਾਈ) ਭਗਤ ਦਾ ਅਵਤਾਰ, ਤੇ ਭਾਈ ਮੁਹਕਮ ਸਿੰਘ ਨੂੰ ਭਗਤ ਨਾਮ ਦੇਵ (ਛੀਂਬਾ) ਦਾ ਅਵਤਾਰ । ਇਹ ਗੱਲ ਮਨ ਵਿਚ ਇਕ ਸ਼ੰਕਾ ਪੈਦਾ ਕਰ ਦੇਂਦੀ ਹੈ ।

ਮਹਾਨ ਸਿੱਖ ਵਿਦਵਾਨ ਭਾਈ ਕਾਹਨ ਸਿੰਘ ਜੀ 'ਮਹਾਨ ਕੋਸ਼' ਵਿਚ ('ਗੁਰਦਵਾਰੇ ਦਰਸ਼ਨ' ਕ੍ਰਿਤ ਗਿਆਨੀ ਠਾਕਰ ਸਿੰਘ ਜੀ ਦੇ ਹਵਾਲੇ ਨਾਲ) ਪੰਜਾਂ ਪਿਆਰਿਆਂ ਦੇ ਜਨਮ ਅਸਥਾਨ ਤੇ ਜਨਮ ਦੀਆਂ ਤਾਰੀਖ਼ਾਂ ਹੇਠਾਂ ਲਿਖੇ ਅਨੁਸਾਰ ਮੰਨਦੇ ਹਨ ।

ਭਾਈ ਦਇਆ ਸਿੰਘ ਜੀ ਕੌਮ ਖੱਤਰੀ, ਭਾਈ ਪਾਰੇ (ਪਿੰਡ ਡੱਲਾ) ਦੇ ਖ਼ਾਨਦਾਨ ਵਿਚੋਂ ਸਨ । ਭਾਈ ਦਇਆ ਸਿੰਘ ਜੀ ਦਾ ਜਨਮ ੧੨ ਭਾਦਰੋਂ, ੧੭੧੮ ਬਿ. ਨੂੰ ਲਾਹੌਰ ਵਿਚ ਹੋਇਆ । ਆਪ ਦੇ ਪਿਤਾ ਦਾ ਨਾਮ ਭਾਈ ਸੁੱਧਾ ਤੇ ਮਾਤਾ ਦਾ ਨਾਮ ਦਿਆਲੀ ਸੀ ।

ਭਾਈ ਧਰਮ ਸਿੰਘ ਜੀ ਜੱਟ, ਪਿੰਡ ਜਟਵਾੜਾ, ਜ਼ਿਲਾ ਸਹਾਰਨ ਪੁਰ ਦੇ ਭਾਈ ਸੰਤ ਰਾਮ ਤੇ ਮਾਈ ਜੱਸੀ (ਉਰਫ਼ ਸਾਹਬੋ) ਦੇ ਘਰ ੭ ਕੱਤਕ, ੧੭੨੪ ਬਿ. ਨੂੰ ਪੈਦਾ ਹੋਏ ।

ਭਾਈ ਸਾਹਿਬ ਸਿੰਘ ਜੀ ਕੌਮ ਨਾਈ, ਪਿੰਡ ਨੰਗਲ ਸ਼ਹੀਦਾਂ ਜ਼ਿਲਾ ਹੋਸ਼ਿਆਰਪੁਰ ਦੇ ਭਾਈ ਚਮਨ ਰਾਮ (ਉਰਫ਼ ਤੁਲਸੀ) ਤੇ ਮਾਈ ਬਿਸ਼ਨ ਦੇਈ ਦੇ ਘਰ, ੪ ਹਾੜ੍ਹ, ੧੭੨੨ ਬਿ. ਨੂੰ ਪੈਦਾ ਹੋਏ ।

ਭਾਈ ਹਿੰਮਤ ਸਿੰਘ ਜੀ ਕੌਮ ਝਿਉਰ, ਪਿੰਡ ਸੰਗਤ ਪੁਰਾ, ਰਿਆਸਤ ਪਟਿਆਲਾ ਦੇ ਭਾਈ ਜੋਤੀ ਰਾਮ ਤੇ ਮਾਈ ਰਾਮੋ ਦੇ ਘਰ ਪੰਜ ਮਾਘ, ੧੭੧੮ ਬਿ. ਨੂੰ ਪੈਦਾ ਹੋਏ ।

ਭਾਈ ਮੁਹਕਮ ਸਿੰਘ ਜੀ ਕੌਮ ਛੀਂਬਾ, ਕਸਬਾ ਬੂੜੀਆ ਦੇ ਭਾਈ ਤੀਰਥ ਰਾਮ ਤੇ ਮਾਤਾ ਸੁਖਦੇਵੀ ਦੇ ਘਰ ੨੨ ਜੇਠ, ੧੭੩੩ ਬਿ. ਨੂੰ ਪੈਦਾ ਹੋਏ ।

ਸਿੱਖ ਇਤਿਹਾਸ ਦੇ ਪਰਸਿੱਧ ਖੋਜੀ ਡਾ: ਗੰਡਾ ਸਿੰਘ ਜੀ ਵੀ ਏਹਾ ਤਾਰੀਖ਼ਾਂ ਮੰਨਦੇ ਹਨ ।[1]

---

1. ਮਾਖ਼ਜ਼ੇ ਤਵਾਰੀਖ਼ ਸਿੱਖਾਂ, ਜਿਲਦ ਅੱਵਲ, ਪੰਨਾ ੮ ।

ਮੇਰੀ ਰਾਏ ਵਿਚ ਵੀ ਏਹਾ ਤਾਰੀਖ਼ਾਂ ਤੇ ਅਸਥਾਨ ਠੀਕ ਹਨ । ਇਸ ਹਿਸਾਬ ਪੰਜਾਂ ਪਿਆਰਿਆਂ ਦੀ ਉਮਰ ਹੇਠਾਂ ਲਿਖੇ ਅਨੁਸਾਰ ਬਣਦੀ ਹੈ ।

ਭਾਈ ਦਇਆ ਸਿੰਘ ਜੀ ਦੀ ਉਮਰ 'ਪ੍ਰੀਖਿਆ' ਵਾਲੇ ਦਿਨ ੩੭ ਸਾਲ, ੭ ਮਹੀਨੇ ਤੇ ੧੮ ਦਿਨ ਦੀ ਸੀ । ਆਪ ੪੭ ਸਾਲ ਤੇ ਇਕ ਮਹੀਨਾ ਉਮਰ ਭੋਗ ਕੇ, ਨਦੇੜ ਵਿਚ ੧੧ ਅੱਸੂ, ੧੭੬੫ ਬਿ. ਨੂੰ ਸੁਰਗਵਾਸ ਹੋਏ ।

ਭਾਈ ਹਿੰਮਤ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੩੭ ਸਾਲ, ਦੋ ਮਹੀਨੇ ਤੇ ੨੫ ਦਿਨ ਸੀ । ਆਪ ੪੨ ਸਾਲ, ੧੧ ਮਹੀਨੇ ਤੇ ੩ ਦਿਨ ਦੀ ਉਮਰ ਭੋਗ ਕੇ, ੮ ਪੋਹ, ੧੭੬੧ ਬਿ. ਨੂੰ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਏ ।

ਭਾਈ ਸਾਹਿਬ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੩੩ ਸਾਲ, ੯ ਮਹੀਨੇ ਤੇ ੨੬ ਦਿਨ ਦੀ ਸੀ । ਆਪ ੩੯ ਸਾਲ, ੬ ਮਹੀਨੇ, ੪ ਦਿਨ ਦੀ ਉਮਰ ਵਿਚ, ੮ ਪੋਹ, ੧੭੬੧ ਬਿ. ਨੂੰ ਚਮਕੌਰ ਯੁੱਧ ਵਿਚ ਸ਼ਹੀਦ ਹੋਏ।

ਭਾਈ ਧਰਮ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੩੧ ਸਾਲ, ਪੰਜ ਮਹੀਨੇ, ਤੇ ੨੧ ਦਿਨ ਦੀ ਸੀ । ਆਪ ੩੭ ਸਾਲ, ਦੋ ਮਹੀਨੇ ਤੇ ਇਕ ਦਿਨ ਦੀ ਉਮਰ ਵਿਚ ਚਮਕੌਰ ਯੁੱਧ ਅੰਦਰ ਸ਼ਹੀਦ ਹੋਏ ।[1]

ਭਾਈ ਮੁਹਕਮ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੨੨ ਸਾਲ, ੧੦ ਮਹੀਨੇ, ੮ ਦਿਨ ਦੀ ਸੀ । ਪੰਜਾਂ ਪਿਆਰਿਆਂ ਵਿਚੋਂ ਆਪ ਸਭ ਨਾਲੋਂ ਛੋਟੀ ਉਮਰ ਦੇ ਸਨ । ਕੁਲ ਉਮਰ ੨੮ ਸਾਲ, ੬ ਮਹੀਨੇ ਤੇ ੧੬ ਦਿਨ ਦਿਨ ਭੋਗ ਕੇ ਆਪ ਚਮਕੌਰ ਦੇ ਮੈਦਾਨ ਵਿਚ ਸ਼ਹੀਦ ਹੋਏ ।

---

1. ਮਾਖ਼ਜ਼ੇ ਤਵਾਰੀਖ਼ ਸਿੱਖਾਂ, ਜਿਲਦ ਅੱਵਲ (ਉਰਦੂ), ਡਾ: ਗੰਡਾ ਸਿੰਘ, ਪੰਨਾ ੮

ਪਰ ਕਈ ਲਿਖਾਰੀ ਲਿਖਦੇ ਹਨ, ਕਿ ਭਾਈ ਧਰਮ ਸਿੰਘ ਜੀ ਚਮਕੌਰ ਦੇ ਘੇਰੇ ਵਿਚੋਂ ਗੁਰੂ ਜੀ ਦੇ ਨਾਲ ਨਿਕਲ ਗਏ ਸਨ । ਮਗਰ ਉਸ ਤੋਂ ਪਿਛੋਂ ਉਹਨਾਂ ਬਾਰੇ ਠੀਕ ਪਤਾ ਨਹੀਂ ਚਲਦਾ ।

ਹਾਂ, ਜਿਹੜੇ ਲੇਖਕ ਮੰਨਦੇ ਹਨ, ਕਿ ਚਮਕੌਰ ਦੀ ਹਵੇਲੀ ਵਿਚੋਂ ਕੇਵਲ ਦੋ ਸਿੰਘ (ਭਾਈ ਦਇਆ ਸਿੰਘ ਤੇ ਭਾਈ ਮਾਨ ਸਿੰਘ) ਹੀ ਨਿਕਲੇ ਹਨ, ਉਹਨਾਂ ਦੇ ਵਿਚਾਰ ਅਨੁਸਾਰ ਉਪਰਲੀ ਲਿਖਤ ਠੀਕ ਹੋ ਸਕਦੀ ਹੈ । ਹਰ ਹਾਲ ਵਧੇਰੇ ਖੋਜ ਕਰਨ ਦੀ ਲੋੜ ਹੈ।

ਅੰਤਕਾ ੨

# ਸੰਮਤ ਨਾਨਕ ਸ਼ਾਹੀ ਤੇ ਈਸਵੀ

ਡਾ. ਗੰਡਾ ਸਿੰਘ ਜੀ ਸਿੱਖ ਇਤਿਹਾਸ ਦੇ ਮਹਾਨ ਖੋਜੀ ਹਨ । ਉਹਨਾਂ ਉਰਦੂ ਵਿਚ 'ਨਾਨਕ ਸ਼ਾਹੀ ਜੰਤਰੀ' ਨਾਮੇ ਪੁਸਤਕ ਛਾਪੀ ਹੈ, ਜੋ ਇਤਿਹਾਸ ਪ੍ਰੇਮੀਆਂ ਵਾਸਤੇ ਬੜੀ ਲਾਭਦਾਇਕ ਹੈ । ਪਾਠਕਾਂ ਦੇ ਲਾਂਭ ਹਿਤ ਇਹ ਅੰਤਕਾ ਮੈਂ ਉਪ੍ਰੋਕਤ ਪੁਸਤਕ ਦੇ ਆਧਾਰ 'ਤੇ ਲਿਖ ਰਿਹਾ ਹਾਂ । ਇਸ ਲਈ ਮੈਂ ਡਾਕਟਰ ਗੰਡਾ ਸਿੰਘ ਜੀ ਦਾ ਧੰਨਵਾਦੀ ਹਾਂ ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਸੀ ਸਨੀਚਰਵਾਰ, ਵਿਸਾਖ ਸੁਦੀ ਤਿੰਨ, ਮਿਤੀ ੨੦ ਵਿਸਾਖ, ਸੰਮਤ ੧੫੨੬ ਬਿ.[1] (੧੫ ਅਪ੍ਰੈਲ, ੧੪੬੯ ਈ.) ਨੂੰ ਪਰਗਟ ਹੋਏ ਸਨ । ਸੋ, 'ਨਾਨਕ ਸ਼ਾਹੀ ਸੰਮਤ' ਵਿਸਾਖੀ ਦੇ ਦਿਨ ਤੋਂ ਹੀ ਆਰੰਭ ਹੋਇਆ ਮੰਨਣਾ ਯੋਗ ਹੈ । ਵੀਹ ਵਿਸਾਖ ਤੋਂ ਜੀ ਕੱਤਕ ਪੂਰਨਮਾਸ਼ੀ ਤੋਂ ਮੰਨਣਾ ਠੀਕ ਨਹੀਂ । ਹਜ਼ਰਤ ਈਸਾ ਦਾ ਜਨਮ ੨੫ ਦਸੰਬਰ ਨੂੰ ਹੋਇਆ ਸੀ, ਪਰ ਈਸਵੀ ਸੰਨ ਪਹਿਲੀ ਜਨਵਰੀ ਤੋਂ ਸ਼ੁਰੂ ਹੁੰਦਾ ਹੈ । ਏਸੇ ਹਿਸਾਬ ਅਸੀਂ ਨਾਨਕ ਸ਼ਾਹੀ ਸੰਮਤ ਵਿਸਾਖੀ ਵਾਲੇ ਦਿਨ ਤੋਂ ਮੰਨਦੇ ਹਾਂ ।

ਬਿਕ੍ਰਮੀ ਸੰਮਤ ਚੇਤ ਸੁਦੀ ਏਕਮ ਤੋਂ ਸ਼ੁਰੂ ਹੁੰਦਾ ਹੈ । ਚੇਤ ਸੁਦੀ ਏਕਮ, ਪਹਿਲੀ ਚੇਤ (ਜੇ ਮੱਸਿਆ ਵਾਲੇ ਦਿਨ ਹੀ ਸੁਦੀ ਇਕ ਵੀ ਹੋਵੇ) ਤਾਂ ਲੈ ਕੇ ਪਹਿਲੀ ਵਿਸਾਖ ਤਕ ਹੋ ਸਕਦੀ ਹੈ ।

ਅਸੀਂ ਉਪਰ ਵੇਖਦੇ ਹਾਂ, ਕਿ ਗੁਰੂ ਜੀ ਦੇ ਅਵਤਾਰ ਧਾਰਨ ਦੇ ਦਿਨ, ਵਿਸਾਖ ਦੀ ੨੦ ਤਾਰੀਖ਼ ਸੀ, ਤੇ ਅਪ੍ਰੈਲ ਦੀ ਪੰਦਰਾਂ । ਪਰ ਅੱਜ ਕਲ੍ਹ ੧੩ ਅਪ੍ਰੈਲ ਨੂੰ ਵਿਸਾਖ ਦੀ ਪਹਿਲੀ (ਵਿਸਾਖੀ) ਹੁੰਦੀ ਹੈ, ਇਸ ਦਾ ਕਾਰਨ ?

ਯੂਰਪ ਦੇ ਈਸਾਈ ਮੁਲਕਾਂ ਵਿਚ ਕਈ ਕਾਰਨਾਂ ਕਰ ਕੇ ਸੰਨ ਈਸਵੀ ਦੀਆਂ ਤਾਰੀਖ਼ਾਂ ਵਿਚ ਕੁਛ ਫ਼ਰਕ ਆ ਗਿਆ ਸੀ । ਉਹਨਾਂ ਆਪ ਆਪਣੇ ਸਾਲਾਂ ਵਿਚ

---

1. ਵੇਖੋ 'ਮਨੁਖਤਾ ਦੇ ਗੁਰੂ' ਭਾਗ ਪਹਿਲਾ ।

ਕੁਛ ਦਿਨਾਂ ਦਾ ਫ਼ਰਕ ਪਾ ਕੇ ਇਹ ਤਾਰੀਖ਼ਾਂ ਬਰਾਬਰ ਕਰ ਲਈਆਂ । (ਹੁਣ ਸਭ ਥਾਂਈਂ ਇਕੋਂ ਤਾਰੀਖ਼ਾਂ ਪਰਚਲਤ ਹਨ) ਇੰਗਲੈਂਡ ਵਾਲਿਆਂ ਨੇ ਸੰਨ ੧੭੫੨ ਦਾ ਸਾਲ ੧੧ ਦਿਨ ਛੋਟਾ ਕਰਕੇ ਆਪਣੀਆਂ ਤਾਰੀਖ਼ਾਂ ਦੂਸਰਿਆਂ ਦੇ ਬਰਾਬਰ ਕਰ ਲਈਆਂ । ੧੭੫੨ ਈ. ਦੇ ਸਤੰਬਰ ਮਹੀਨੇ ਦੀ ਦੋ ਤਾਰੀਖ਼ ਤੋਂ ਅਗਲੇ ਦਿਨ ਤਿੰਨ ਦੀ ਥਾਂ ਚੌਦਾਂ ਤਾਰੀਖ਼ ਕਰ ਲਈ ਗਈ । ਭਾਵ, ੧੭੦੯ ਬਿ. ਦੀ ਪਹਿਲੀ ਅੱਸੂ, ਬੁੱਧਵਾਰ ਨੂੰ ੧੭੫੨ ਈ. ਦੇ ਸਤੰਬਰ ਦੀ ਦੋ ਤਾਰੀਖ਼ ਸੀ । ਪਰ ਅਗਲੇ ਦਿਨ ਦੋ ਅੱਸੂ, ਵੀਰਵਾਰ ਨੂੰ ਸਤੰਬਰ ਦੀ ਚੌਦਾਂ ਤਾਰੀਖ਼ ਕਰ ਦਿਤੀ ਗਈ । ਇਸ ਤਬਦੀਲੀ ਦੇ ਕਾਰਨ, ਪਹਿਲਾਂ ਜਿੱਥੇ ਅੰਗਰੇਜ਼ੀ ਤੇ ਦੇਸੀ ਮਹੀਨੇ ਲਗਭਗ ਇਕੱਠੇ ਸ਼ੁਰੂ ਹੁੰਦੇ ਸਨ, ਹੁਣ ਇਕ ਦੂਸਰੇ ਦੇ ਅੱਧ ਵਿਚੋਂ ਸ਼ੁਰੂ ਹੁੰਦੇ ਹਨ ।

ਹੇਠਾਂ ਅਸੀਂ ਵਿਸਾਖੀ (ਪਹਿਲੀ ਵਿਸਾਖ) ਦੇ ਬਰਾਬਰ ਅੰਗਰੇਜ਼ੀ ਤਾਰੀਖਾਂ ਦੇਂਦੇ ਹਾਂ ।

ਗੁਰੂ ਨਾਨਕ ਦੇਵ ਜੀ ਦੇ ਪਰਗਟ ਹੋਣ ਦੇ ਸਾਲ ੧੫੨੬ ਬਿ. ਦੇ ਵਿਸਾਖੀ ਵਾਲੇ ਦਿਨ ਸੋਮਵਾਰ, ਚੇਤ ਸੁਦੀ ਪੰਦਰਾਂ (ਪੂਰਨਮਾਸ਼ੀ) ਤੇ ਈਸਵੀ ਸੰਨ ੧੪੬੯ ਦੇ ਮਾਰਚ ਦੀ ੨੭ ਸੀ । ਓਸੇ ਦਿਨ ਤੋਂ ਨਾਨਕ ਸ਼ਾਹੀ ਸੰਮਤ ਸ਼ੁਰੂ ਹੋਇਆ । ਫਿਰ ਵਿਸਾਖੀ ੨੭ ਤੇ ੨੮ ਮਾਰਚ ਨੂੰ ਬਦਲ ਬਦਲ ਕੇ ਆਉਂਦੀ ਰਹੀ । ਤਿੰਨ ਸਾਲ ੨੭ ਮਾਰਚ ਨੂੰ ਤੇ ਚੌਥੇ ਸਾਲ ੨੮ ਨੂੰ । ਇਹ ਕਰਮ ੧੪੯੫ ਤਕ ਚਲਦਾ ਰਿਹਾ। ਫਿਰ ਦੋ ਸਾਲ ੨੭ ਨੂੰ ਤੇ ਦੋ ਸਾਲ ੨੮ ਨੂੰ ਆਉਂਦੀ ਰਹੀ । ੧੫੨੫ ਤੋਂ ਤਿੰਨ ਸਾਲ ੨੮ ਨੂੰ ਤੇ ਚੌਥਾ ਸਾਲ ੨੭ ਨੂੰ ਆਉਣੀ ਸ਼ੁਰੂ ਹੋ ਗਈ । ੧੫੫੩ ਤੋਂ ੧੫੮੨ ਤਕ ੨੮ ਨੂੰ ਹੀ ਆਉਂਦੀ ਰਹੀ । ੧੫੮੩ ਦੀ ਵਿਸਾਖੀ ੨੯ ਮਾਰਚ ਨੂੰ ਸੀ। ਫਿਰ ਉਪਰਲੀ ਤਰਤੀਬ ਵਾਂਗ ੨੮ ਤੇ ੨੯ ਨੂੰ ਆਉਂਦੀ ਰਹੀ । ੧੬੬੪ ਨੂੰ ਆਖ਼ਰੀ ਵਾਰ ਵਿਸਾਖੀ ੨੮ ਮਾਰਚ ਨੂੰ ਸੀ । ੧੬੬੫ ਤੋਂ ੧੭੯੮ ਤਕ ੨੯ ਮਾਰਚ ਨੂੰ ਹੀ ਸੀ । ੧੬੯੯ ਨੂੰ ਪਹਿਲੀ ਵਾਰ ੩੦ ਮਾਰਚ ਨੂੰ ਵਿਸਾਖੀ ਆਈ । ਫਿਰ ੨੯ ਤੇ ੩੦ ਮਾਰਚ ਦਾ ਕ੍ਰਮ ਸ਼ੁਰੂ ਹੋ ਗਿਆ, ਜੋ ੧੭੫੨ਈ. ਤੱਕ ਚਲਦਾ ਰਿਹਾ । ਉਸ ਤੋਂ ਅੱਗੇ ਗਿਆਰਾਂ ਦਿਨਾਂ ਦਾ ਫਰਕ ਪੈ ਗਿਆ । ਪਰ ੧੭੫੨ ਦੀ ਵਿਸਾਖੀ ੨੯ ਮਾਰਚ ਨੂੰ ਸੀ, ਪਰ ੧੭੫੩ ਈ. ਦੀ ਵਿਸਾਖੀ ੯ ਅਪਰੈਲ ਨੂੰ । ਉਸ ਤੋਂ ਅੱਗੇ ੯-੧੦ ਦੀ ਤਰਤੀਬ ਚਲਦੀ ਰਹੀ । ੧੭੮੧ ਤੋਂ ੧੭੯੯ ਈ. ਤਕ ੧੦ ਅਪ੍ਰੈਲ ਨੂੰ ਵਿਸਾਖੀ ਸੀ । ੧੮੦੦ ਤੋਂ ੧੮੧੧ ਈ, ਤਕ ੧੧ ਅਪ੍ਰੈਲ ਨੂੰ ਵਿਸਾਖੀ ਸੀ । ੧੮੧੨ ਨੂੰ ੧੦ ਅਪ੍ਰੈਲ ਨੂੰ ਸੀ ਤੇ ਅਗਲੇ ਸਾਲ ਤੋਂ ਫਿਰ ੧੧

ਅਪ੍ਰੈਲ ਨੂੰ ਸ਼ੁਰੂ ਹੋ ਗਈ । ੧੮੨੭ ਨੂੰ ਪਹਿਲੀ ਵਾਰ ੧੨ ਅਪ੍ਰੈਲ ਨੂੰ ਵਿਸਾਖੀ ਆਈ । ਫਿਰ ੧੧-੧੨ ਤਾਰੀਖ਼ਾਂ ਆਉਂਦੀਆਂ ਰਹੀਆਂ । ੧੯੦੨ ਈ. ਦੀ ਵਿਸਾਖੀ ਪਹਿਲੀ ਵਾਰ ੧੩ ਅਪ੍ਰੈਲ ਨੂੰ ਆਈ ਸੀ । ਫਿਰ ਕਦੇ ੧੨ ਨੂੰ ਤੇ ਕਦੇ ੧੩ ਅਪ੍ਰੈਲ ਨੂੰ ਵਿਸਾਖੀ ਹੁੰਦੀ ਰਹੀ । ੧੯੪੦ ਈ. ਨੂੰ ਆਖ਼ਰੀ ਵਾਰ ੧੨ ਅਪ੍ਰੈਲ ਨੂੰ ਵਿਸਾਖੀ ਸੀ। ਉਸ ਤੋਂ ਪਿਛੋਂ ੧੩ ਅਪਰੈਲ ਵਾਲੇ ਦਿਨ ਹੀ ਵਿਸਾਖੀ ਆਉਂਦੀ ਹੈ। ਇਹ ਦਿਨ ਵੀ ਬਦਲ ਜਾਏਗਾ ।[1] ਕਿਉਂਕਿ ਈਸਵੀ ਸਾਲ ਘਟ ਰਿਹਾ ਹੈ । ਉਹ ਸੂਰਜ ਉਦਾਲੇ ਪ੍ਰਿਥਵੀ ਦੇ ਚਕਰ ਨਾਲ ਪੂਰਾ ਨਹੀਂ ਉਤਰ ਰਿਹਾ। ੧੭੫੩ ਤੋਂ ਹੁਣ ਤਕ ਚਾਰ ਦਿਨਾਂ ਦਾ ਫ਼ਰਕ ਪੈ ਗਿਆ ਹੈ । ਈਸਵੀ ਸੰਨ ਵਿਚ ਕੁਛ ਦਿਨਾਂ ਦਾ ਕਦੇ ਫਿਰ ਫ਼ਰਕ ਪਾਉਣਾ ਪਵੇਗਾ। ਨਹੀਂ ਤਾਂ ਇਹ ਸੰਨ ਪਛੜਦਾ ਹੀ ਜਾਏਗਾ । ਹਾਂ, ਰਾਸਾਂ ਮਹੀਨਿਆਂ ਦਾ ਭਾਰਤੀ ਹਿਸਾਬ ਐਨਾ ਸਹੀ ਹੈ, ਕਿ ਕਰੋੜਾਂ ਸਾਲ ਬੀਤਣ 'ਤੇ ਵੀ ਫ਼ਰਕ ਨਹੀਂ ਪਵੇਗਾ ।[1]



— 0 —

1. ੧੯੭੧ ਈ. ਦੀ ਵਿਸਾਖੀ ੧੪ ਅਪ੍ਰੈਲ ਨੂੰ ਆਈ ਹੈ ।

